## ਸਿੱਖ ਕੌਮ ਦੇ ਗੌਰਵਮਈ ਵਿਦਵਾਨ

# ਗਿਆਨੀ ਦਿੱਤ ਸਿੰਘ



21 ਅਪ੍ਰੈਲ 1850 - 6 ਸਤੰਬਰ 1901

ਪ੍ਰਿੰ: ਨਸੀਬ ਸਿੰਘ ਸੇਵਕ

# ਝੰਡਾ ਬਰਦਾਰ



ਜਥੇਦਾਰ ਬਖਸ਼ੀਸ਼ ਸਿੰਘ 'ਕਲੌੜ'



ਗਿਆਨੀ ਗੁਰਦਿਆਲ ਸਿੰਘ ਕੈੜੇ 'ਕਲੌੜ'



ਭਾਈ ਜਸਬੀਰ ਸਿੰਘ 'ਰਾਗੀ'
ਪਾਉਂਟਾ ਸਾਹਿਬ ਵਾਲੇ



ਸ. ਜਸਪਾਲ ਸਿੰਘ 'ਕੰਵਲ'
ਚੰਡੀਗੜ੍ਹ

# ਝੰਡਾ ਬਰਦਾਰ



ਸ. ਪ੍ਰੀਤਮ ਸਿੰਘ ਐਮ.ਏ. ਮੁਹਾਲੀ



ਡਾ. ਕਰਨੈਲ ਸਿੰਘ 'ਸੋਮਲ'



ਡਾ. ਇੰਦਰਜੀਤ ਸਿੰਘ 'ਗੋਗੋਆਣੀ'



ਸ. ਰਣਬੀਰ ਸਿੰਘ ਮੁਹਾਲੀ





ਊਸ਼ਾ ਰਾਣੀ 'ਸ਼ੇਰ' ਦਾ ਬਚਪਨ





ਊਸ਼ਾ ਰਾਣੀ 'ਸ਼ੇਰ' ਅਤੇ ਪਰਿਵਾਰ



ਊਸ਼ਾ ਰਾਣੀ 'ਸ਼ੇਰ' ਪੂਰੇ ਪਰਿਵਾਰ ਸਮੇਤ

# ਊਸ਼ਾ ਰਾਣੀ ਸ਼ੇਰ ਦੇ ਮਾਤਾ-ਪਿਤਾ ਅਤੇ ਪਰਿਵਾਰ


ਮਾਤਾ ਸਤਵੰਤ ਕੌਰ


ਪਿਤਾ ਡਾ. ਬਲਦੇਵ ਸਿੰਘ 'ਸ਼ੇਰ'


ਊਸ਼ਾ ਰਾਣੀ 'ਸ਼ੇਰ'


ਪਤੀ ਐਸ.ਕੇ. ਲਖਨਪਾਲ


ਸਪੁੱਤਰੀ ਕਾਮਿਨੀ ਲਖਨਪਾਲ


ਸਪੁੱਤਰ ਦੀਪਕ ਲਖਨਪਾਲ


ਨੂੰਹ ਪੂਜਾ ਲਖਨਪਾਲ


ਪੋਤਰਾ ਰੌਹਨ ਲਖਨਪਾਲ


ਪੋਤਰਾ ਸ਼ਿਵੈਨ ਲਖਨਪਾਲ

ਗਿਆਨੀ ਦਿੱਤ ਸਿੰਘ ਜੀ, 'ਗਿਆਨੀ' ਦੀ ਡਿਗਰੀ ਪ੍ਰਾਪਤ ਕਰਨ ਸਮੇਂ ਦੀ ਫੋਟੋ

ਦਿਤਾ ਰਾਮ ਉਰਫ਼ ਗਿਆਨੀ ਦਿੱਤ ਸਿੰਘ ਜੀ 21 ਸਾਲ ਦੀ ਉਮਰ ਵਿੱਚ

# ਗਿਆਨੀ ਦਿੱਤ ਸਿੰਘ ਜੀ ਦਾ ਪਰਿਵਾਰ



ਪੰਥ ਰਤਨ ਗਿਆਨੀ ਦਿੱਤ ਸਿੰਘ ਜੀ



ਸੁਪਤਨੀ ਬਿਸ਼ਨ ਦੇਈ ਜੀ



ਡਾ. ਬਲਦੇਵ ਸਿੰਘ ਸ਼ੇਰ
ਸਪੁੱਤਰ ਗਿਆਨੀ ਦਿੱਤ ਸਿੰਘ ਜੀ



ਬੀਬੀ ਵਿਦਿਯਾ ਵੰਤ ਕੌਰ
ਸਪੁੱਤਰੀ ਗਿਆਨੀ ਦਿੱਤ ਸਿੰਘ ਜੀ

# ਡਾ. ਬਲਦੇਵ ਸਿੰਘ 'ਸ਼ੇਰ' ਦਾ ਪਰਿਵਾਰ



ਡਾ. ਬਲਦੇਵ ਸਿੰਘ ਸ਼ੇਰ



ਪਿਤਾ ਗਿਆਨੀ ਦਿੱਤ ਸਿੰਘ ਜੀ



ਮਾਤਾ ਬਿਸ਼ਨ ਦੇਈ ਜੀ

ਪਹਿਲੀ ਪਤਨੀ ਇੰਦਰ ਕੌਰ ਦੀ ਮੌਤ 1920 ਵਿੱਚ ਹੋ ਗਈ ਸੀ।



ਸਪੁੱਤਰ ਦਿਲਾਵਰ ਨਿਪੋਲੀਅਨ ਸਿੰਘ



ਦੂਜੀ ਪਤਨੀ ਸਤਵੰਤ ਕੌਰ 'ਸ਼ੇਰ'



ਸਪੁੱਤਰੀ ਊਸ਼ਾ ਰਾਣੀ 'ਸ਼ੇਰ'

# ਸਿੰਘ ਸਭੀਏ



ਪੰਥ ਰਤਨ ਗਿਆਨੀ ਦਿੱਤ ਸਿੰਘ ਜੀ



ਪ੍ਰੋ: ਗੁਰਮੁਖ ਸਿੰਘ ਜੀ



ਭਾਈ ਤਖਤ ਸਿੰਘ 'ਜ਼ਿੰਦਾ ਸ਼ਹੀਦ'



ਸ. ਗੁਰਬਖਸ਼ ਸਿੰਘ 'ਕੇਸਰੀ'

## ਏਸੇ ਕਲਮ ਤੋਂ :-

- ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) 2010 ਤੋਂ, ਦੇ ਮੁੱਖ ਸੰਪਾਦਕ
- ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ ਸੰਗਤ ਦਾ ਸੰਕਲਪ *(ਵਾਰਤਕ)*- 1998
- ਵਿਦਿਆ ਵਿਚਾਰੀ ਕੀ ਕਰੇ *(ਲੇਖ ਸੰਗ੍ਰਹਿ)* - 1995
- ਏਕੇ ਦਾ ਨਾਹਰਾ *(ਕਾਵਿ ਸੰਗ੍ਰਹਿ)* - 1995
- ਬੰਦ ਕਿਤਾਬ ਦੇ ਵਰਕੇ *(ਕਾਵਿ ਸੰਗ੍ਰਹਿ)* - 2009
- ਕੰਧਾਂ ਤੇ ਲਕੀਰਾਂ *(ਕਾਵਿ ਸੰਗ੍ਰਹਿ)* - 2016

## ਸੰਪਾਦਨ :-

- ਸ਼ੁੱਧ ਸੰਗੀਤ ਸ਼ਾਸ਼ਤਰ - 2012 (ਲੇਖਕ-ਡਾ. ਬਲਦੇਵ ਸਿੰਘ 'ਸ਼ੇਰ')
- ਕਲਮ ਪੁਕਾਰੇ ਸੱਚੋ ਸੱਚ *(ਕਾਵਿ ਸੰਗ੍ਰਹਿ)* - 2013
- ਹੋਕਾ ਕਲਮਾਂ ਦਾ *(ਕਾਵਿ ਸੰਗ੍ਰਹਿ) - 2016*
- ਜੋੜੀਆਂ ਜੱਗ ਥੋੜ੍ਹੀਆਂ *(ਮਿੰਨ੍ਹੀ ਕਹਾਣੀ ਸੰਗ੍ਰਹਿ)* - 2016

## ਛਪਾਈ ਅਧੀਨ :-

- ਆਓ ਸੂਹਣੀ ਦਸਤਾਰ ਸਜਾਈਏ *(ਕਾਵਿ ਸੰਗ੍ਰਹਿ)*
- ਤੇਰੀ ਸਿੱਖੀ ਨੂੰ ਤੇਰਿਆਂ ਨੇ ਹੀ ਖਾ ਲਿਆ *(ਕਾਵਿ ਸੰਗ੍ਰਹਿ)*
- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨੇੜਲੇ ਸ਼ਰੀਕ (ਬਾਬਾਵਾਦ-ਗੁਰੂਡੰਮ)

## ਸਾਂਝੀ ਪ੍ਰਕਾਸ਼ਨਾਵਾਂ

- ਕਲਮਾਂ ਦੇ ਸਿਰਨਾਵੇਂ
- ਕਲਮਾਂ ਦਾ ਸਫਰ
- ਤੇ ਬੱਸ ਚੱਲ ਪਈ

ਸਿੱਖ ਕੌਮ ਦੇ ਗੌਰਵਮਈ ਵਿਦਵਾਨ

# ਗਿਆਨੀ ਦਿੱਤ ਸਿੰਘ

**ਪ੍ਰਿੰ: ਨਸੀਬ ਸਿੰਘ ਸੇਵਕ**

(ਸਟੇਟ ਅਵਾਰਡੀ)

**ਪ੍ਰਕਾਸ਼ਕ**

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:)

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ, ਚੰਡੀਗੜ੍ਹ।

# Sikh Kaum De Gaurav Maiee Vidvaan
# Giani Dit Singh

By
Principal Nasib Singh Sewak **9465216530**
# 712, Anandpur Complex Kajhari, Sector 52
Chandigarh - 160036



ਪਹਿਲੀ ਵਾਰ ਜਨਵਰੀ 2018

**ਭੇਟਾ : 400 ਰੁਪਏ**

**Published By**

**Giani Dit Singh Memorial International Society (Regd.)**
**&**
**Adara Bhai Dit Singh Patrika, Chandigarh.**

**E-mail: bhaiditsinghpatrikachd@gmail.com**
**bhaiditsinghpatrika@yahoo.com**

**ਸਿੱਖ ਕੌਮ ਦੇ ਗੌਰਵਮਈ ਵਿਦਵਾਨ: ਗਿਆਨੀ ਦਿੱਤ ਸਿੰਘ (ਲੇਖਕ ਪ੍ਰਿੰ: ਨਸੀਬ ਸਿੰਘ ਸੇਵਕ)**
**ਪੇਸ਼ਕਸ਼:** ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:)
ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ, ਚੰਡੀਗੜ੍ਹ
**ਛਾਪਕ:** ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ, ਚੰਡੀਗੜ੍ਹ - 0172 2667070

# ਸਮਰਪਣ

ਪੂਜਨੀਕ ਪਿਤਾ ਜਥੇਦਾਰ ਬਖਸ਼ੀਸ਼ ਸਿੰਘ ਕਲੌੜ ਜਿਨ੍ਹਾਂ ਨੇ ਗਿਆਨੀ ਦਿੱਤ ਸਿੰਘ ਜੀ ਦੇ ਪਿੰਡ ਕਲੌੜ (ਫਤਹਿਗੜ੍ਹ ਸਾਹਿਬ) ਵਿੱਚ ਉਨ੍ਹਾਂ ਦੀ ਯਾਦਗਾਰ ਬਣਾਉਣ ਲਈ ਵਰਨਣਯੋਗ ਸੰਘਰਸ਼ ਕੀਤੇ ਤੇ ਆਖਰੀ ਸਾਹ ਤੱਕ ਗਿਆਨੀ ਜੀ ਦੀ ਸੋਚ 'ਤੇ ਪਹਿਰਾ ਦਿੰਦੇ ਰਹੇ।

***ਪ੍ਰਿੰ: ਨਸੀਬ ਸਿੰਘ ਸੇਵਕ***

# ਤੱਤਕਰਾ


| | | |
|---|---|---|
| ਮੁੱਖ ਬੰਦ | *ਸ. ਪ੍ਰੀਤਮ ਸਿੰਘ ਐਮ.ਏ.* | 8 |
| ਇਕ ਸੁਧਾਰਕ ਤੇ ਉਸਾਰੂ ਕਦਮ ਵੱਲ | *ਸ. ਜਸਪਾਲ ਸਿੰਘ ਕੰਵਲ* | 12 |
| ਇੱਕ ਇਤਿਹਾਸਕ ਦਸਤਾਵੇਜ | *ਸ. ਰਣਬੀਰ ਸਿੰਘ ਮੁਹਾਲੀ* | 14 |
| ਆਪਣੇ ਵੱਲੋਂ | *ਪ੍ਰਿੰ: ਨਸੀਬ ਸਿੰਘ ਸੇਵਕ* | 16 |
| ਗਿ: ਦਿੱਤ ਸਿੰਘ ਦੇ ਜੀਵਨ ਸਬੰਧੀ ਸੰਖੇਪ ਜਾਣਕਾਰੀ | | 19 |
| ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿਛੋਂ ਸਿੱਖੀ ਦੇ ਹਾਲਾਤ | | 20 |
| ਅੰਗਰੇਜ਼ੀ ਰਾਜ | | 22 |
| ਗਿਆਨੀ ਦਿੱਤ ਸਿੰਘ ਦਾ ਜਨਮ | | 26 |
| ਨੌਂ ਸਾਲ ਦੀ ਉਮਰ-ਖਾਸ ਮਕਸਦ ਲਈ ਘਰੋਂ ਤੁਰਿਆ | | 28 |
| ਤਿਊੜ ਤੋਂ ਚੱਠਿਆਂ ਵਾਲੇ (ਲਾਹੌਰ) ਪੁੱਜਣਾ | | 30 |
| ਗ੍ਰਹਿਸਤੀ ਜੀਵਨ | | 31 |
| ਚੱਠਿਆਂ ਵਾਲੇ ਗੁਲਾਬਦਾਸੀਏ ਡੇਰੇ ਬਾਰੇ | | 32 |
| ਗਿ: ਦਿੱਤ ਸਿੰਘ ਜੀ ਦਾ ਪਰਿਵਾਰ | | 33 |
| ਗਿ: ਦਿੱਤ ਸਿੰਘ ਦਾ ਵੰਸ਼ ਖਤਮ ਨਹੀਂ ਹੋਇਆ | | 35 |
| ਭਾਈ ਦਿੱਤ ਸਿੰਘ ਗਿਆਨੀ ਜੀ ਦੀ ਪੋਤਰੀ ਬੀਬੀ ਊਸ਼ਾ ਰਾਣੀ ਲਖਨਪਾਲ (ਸ਼ੇਰ) ਦੀ ਆਪਣੀ ਕਲਮ ਤੋਂ ਹੱਡ-ਬੀਤੀ | | 37 |
| ਸਿੰਘ ਸਭਾ ਅੰਮ੍ਰਿਤਸਰ ਦੀ ਸਥਾਪਨਾ | | 51 |
| ਸਿੰਘ ਸਭਾ ਅੰਮ੍ਰਿਤਸਰ ਨਿਸ਼ਾਨੇ ਤੋਂ ਭਟਕੀ | | 54 |
| ਸਿੰਘ ਸਭਾ ਲਾਹੌਰ ਦੀ ਸਥਾਪਨਾ | | 55 |
| ਆਰੀਆ ਸਮਾਜ ਦੇ ਮੁਖੀ ਸਾਧੂ ਦਯਾ ਦਿਆ ਨੰਦ ਦਾ ਪੰਜਾਬ ਆਉਣਾ ਤੇ ਗਿ: ਦਿੱਤ ਸਿੰਘ ਨਾਲ ਸੰਬਾਦ ਹੋਣਾ | | 56 |
| ਸਾਧੂ ਦਯਾ ਨੰਦ ਨਾਲ ਮੇਰਾ ਸੰਬਾਦ (ਪੂਰੀ ਪੁਸਤਕ) | | 58 |
| ਗਿ: ਦਿੱਤ ਸਿੰਘ ਕਦੇ ਵੀ ਆਰੀਆ ਸਮਾਜੀ ਨਹੀਂ ਰਹੇ | | 101 |
| ਮੋਨਾ ਪ੍ਰਚਾਰਕ ਤੇ ਮੇਰਾ ਧਰਮ ਚੇਹਰਾ | | 101 |
| ਗਦੈਲਾ ਪਾਰਟੀ - ਬਨਾਮ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ | | 103 |
| ਬਾਬਾ ਬੇਦੀ ਹੇਠੋਂ ਗਦੈਲਾ ਖਿੱਚਣਾ ਤੇ ਪ੍ਰੋ: ਗੁਰਮੁਖ ਸਿੰਘ ਨੂੰ ਛੇਕਣਾ | | 104 |

| | |
|---|---|
| ਹੁਕਮਨਾਮਾ | 105 |
| ਗਿ: ਦਿੱਤ ਸਿੰਘ ਦਾ ਸਵਪਨ ਨਾਟਕ ਲਿਖਣਾ ਤੇ ਉਨ੍ਹਾਂ 'ਤੇ ਮੁਕੱਦਮਾ ਹੋਣਾ | 105 |
| ਖਾਲਸਾ ਅਖਬਾਰ ਲਾਹੌਰ | 106 |
| ਪੰਜਾਬੀ ਦਾ ਪਹਿਲਾ ਪ੍ਰੋਫੈਸਰ | 113 |
| ਖਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ | 113 |
| ਖਾਲਸਾ ਕਾਲਜ ਅਤੇ ਖਾਲਸਾ ਪੰਥ ਦਾ ਸੁਧਾਰ | 115 |
| ਖਾਲਸਾ ਕਾਲਜ ਤੇ ਪੰਥ ਨੂੰ ਲਾਭ | 117 |
| ਗਿ: ਦਿੱਤ ਸਿੰਘ ਉਮਰ ਭਰ ਖਾਲਸਾ ਕਾਲਜ ਕਮੇਟੀ ਦੇ ਮੈਂਬਰ ਰਹੇ | 119 |
| ਪ੍ਰੋ: ਗੁਰਮੁਖ ਸਿੰਘ ਦਾ ਵਿਛੋੜਾ | 119 |
| ਪਿਆਰੀ ਪੁੱਤਰੀ ਵਿਦਿਆਵੰਤ ਕੌਰ ਦੀ ਮੌਤ | 120 |
| 51 ਸਾਲ ਦੀ ਉਮਰ 'ਚ ਹੀ ਤੁਰ ਗਿਆ ਕੌਮ ਦਾ ਹੀਰਾ | 121 |
| ਸਿੰਘ ਸਭਾ ਲਾਹੌਰ ਵਲੋਂ ਸ਼ੋਕ ਮਤਾ | 123 |
| *ਭਾਈ ਵੀਰ ਸਿੰਘ ਸੰਪਾਦਕ ਖਾਲਸਾ ਸਮਾਚਾਰ ਵੱਲੋਂ ਸ਼ਰਧਾਜ਼ਲੀ ਵਜੋਂ ਤਿੰਨ ਕਵਿਤਾਂ ਅਤੇ ਕੌਮ ਲੁਟੀ ਗਈ ਸੰਪਾਦਕੀ 11 ਸਤੰਬਰ 1901* | *124* |
| ਮਿਸਟਰ ਮੈਕਾਲਫ ਦਾ ਸ਼ੋਕ ਸੰਦੇਸ਼ | 125 |
| ਮਾਸਟਰ ਢੇਰਾ ਸਿੰਘ ਦੀ ਕਵਿਤਾ-ਸ਼ਰਧਾਂਜਲੀ | 130 |
| ਹਾਇ ਸਾਰੇ ਪੰਥ ਕਾ ਸਰਦਾਰ ਭਾਈ ਦਿੱਤ ਸਿੰਘ | 131 |
| 72 ਪੁਸਤਕਾਂ ਦਾ ਰਚੇਤਾ ਗਿਆਨੀ ਦਿੱਤ ਸਿੰਘ | 132 |
| ਚੋਣਵੀਆਂ ਪੁਸਤਕਾਂ ਤੇ ਵਿਚਾਰ ਚਰਚਾ | 135 |
| ਪ੍ਰੋ: ਗੁਰਮੁਖ ਸਿੰਘ ਪਰਮ ਮਿੱਤਰ | 145 |
| ਜਿਹੜੇ ਝੰਡਾ ਬਰਦਾਰ ਬਣੇ | 147 |
| **ਖਾਲਸਾ ਅਖਬਾਰ ਲਾਹੌਰ ਦੀਆਂ ਕੁਝ ਸੰਪਾਦਕੀਆਂ** | **159** |
| ਭਾਈ ਦਿੱਤ ਸਿੰਘ ਪੱਤ੍ਰਿਕਾ ਵਿਚੋਂ ਪੰਜ ਕਵਿਤਾਵਾਂ | 192 |
| ਖਾਸ ਖਾਸ ਘਟਨਾਵਾਂ ਬਾਬਤ ਗਿ: ਦਿੱਤ ਸਿੰਘ ਜੀ | 197 |
| ਸਹਾਇਕ ਪੁਸਤਕਾਂ ਤੇ ਪੱਤ੍ਰਿਕਾਵਾਂ ਆਦਿ | 200 |

*ਸਮਾਪਤ*

# ਮੁੱਖ ਬੰਦ

ਪ੍ਰਿੰ: ਨਸੀਬ ਸਿੰਘ ਸੇਵਕ, ਜੋ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਪ੍ਰਧਾਨ ਅਤੇ ਮੁੱਖ ਸੰਪਾਦਕ ਹਨ, ਨੇ **'ਸਿੱਖ ਕੌਮ ਦੇ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ'** ਸਬੰਧੀ ਅਨਮੋਲ ਪੁਸਤਕ ਦੀ ਰਚਨਾ, ਮੁੰਬਈ ਦੀ ਕੰਪਨੀ ਵੱਲੋਂ ਡਾਕੂਮੈਂਟਰੀ ਫਿਲਮ ਅਤੇ ਫੀਚਰ ਫਿਲਮ ਤਿਆਰ ਕਰਨ ਲਈ ਉਤਸ਼ਾਹਿਤ ਕਰਨ ਕਰਕੇ, ਕੀਤੀ ਹੈ। ਅਜਿਹਾ ਮਹਾਨ ਕੰਮ ਕੋਈ ਗਿਆਨੀ ਦਿੱਤ ਸਿੰਘ ਜੀ ਦਾ ਵੱਡਾ ਝੰਡਾ ਬਰਦਾਰ ਹੀ ਕਰ ਸਕਦਾ ਹੈ। ਆਪਣੇ ਪਿੰਡ ਕਲੌੜ ਦੇ ਜੰਮਪਲ, ਪੰਜਾਬੀ ਦੇ ਅੰਤਰਰਾਸ਼ਟਰੀ ਪੱਧਰ ਦੇ ਵਿਦਵਾਨ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ 117 ਸਾਲ ਪੁਰਾਣੀ ਯਾਦ ਨੂੰ ਮੁੜ ਸਿੱਖ ਜਗਤ ਵਿੱਚ ਤਾਜ਼ਾ ਕਰਵਾਉਣ ਦਾ ਵਿਲੱਖਣ ਉੱਦਮ ਆਪ ਵੱਲੋਂ ਕੀਤਾ ਅਤਿ ਸ਼ਲਾਘਾਯੋਗ ਹੈ। ਸੇਵਕ ਜੀ 2010 ਈ: ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਸੰਪਾਦਨ ਕਰਦੇ ਹੋਏ ਲਗਾਤਾਰ ਗਿਆਨੀ ਜੀ ਦੀ ਵਿਰਾਸਤ ਨੂੰ ਅੱਗੇ ਤੋਰਨ ਲਈ ਗਿਆਨੀ ਜੀ ਵੱਲੋਂ ਚਲਾਏ ਗਿਆਨ ਯੱਗ ਵਿੱਚ ਆਪਣਾ ਹਿੱਸਾ ਪਾ ਰਹੇ ਹਨ। ਸੇਵਕ ਜੀ ਚੰਗੇ ਕਵੀ ਵੀ ਹਨ, ਉਨ੍ਹਾਂ ਦੇ ਕਾਵਿ ਰੰਗ ਇਸ ਪੁਸਤਕ ਵਿੱਚ ਪਾਠਕ ਮਾਣ ਸਕਣਗੇ। ਮੇਰੇ ਨਿਗੁਣੇ ਜਿਹੇ ਲੇਖਕ ਨੂੰ ਵਡਮੁੱਲੀ ਪੁਸਤਕ ਬਾਰੇ ਦੋ ਸ਼ਬਦ ਲਿਖਣ ਲਈ ਉਨ੍ਹਾਂ ਵੱਲੋਂ ਕੀਤੀ ਬੇਨਤੀ ਦਾ ਮੈਂ ਅਤਿ ਆਭਾਰੀ ਹਾਂ।

ਪੁਸਤਕ ਦੀ ਛਪਾਈ ਬਹੁਤ ਅੱਛੀ ਹੈ ਜਿਸ ਵਿੱਚ ਖੋਜ ਭਰਪੂਰ ਸਮੱਗਰੀ ਉਪਲੱਬਧ ਹੈ। ਮੈਨੂੰ ਹੱਥਲੀ ਪੁਸਤਕ ਵਿੱਚ ਕਈ ਸੱਚ ਲੱਭੇ ਹਨ ਜਿਵੇਂ ਕਿ ਪਹਿਲਾ ਸੱਚ ਇਹ ਹੈ ਕਿ ਲੇਖਕ ਨੇ ਪੁਸਤਕ ਦੇ ਪੰਨਾ ਨੰ: 19 ਉੱਤੇ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਬਾਰੇ ਸੰਖੇਪ ਅਤੇ ਢੁੱਕਵੀਂ ਜਾਣਕਾਰੀ ਦਿੱਤੀ ਹੈ ਜੋ ਮੌਜੂਦਾ ਖੋਜ ਉੱਤੇ ਅਧਾਰਿਤ ਹੈ।

ਦੂਜਾ ਸੱਚ ਇਹ ਹੈ ਕਿ ਪੁਸਤਕ ਦੇ ਪੰਨਾ 20 ਉੱਤੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿਛੋਂ ਸਿੱਖੀ ਦੀ ਕਿਵੇਂ ਭੈੜੀ ਹਾਲਤ ਹੋਈ, ਦਾ ਵੇਰਵਾ ਪੇਸ਼ ਕੀਤਾ ਹੈ।

ਤੀਸਰਾ ਸੱਚ ਇਹ ਹੈ ਕਿ 29 ਮਾਰਚ, 1849 ਈ: ਨੂੰ ਅੰਗਰੇਜ਼ਾਂ ਨੇ ਪੰਜਾਬ ਉੱਤੇ ਕਬਜ਼ਾ ਕਰਕੇ 1858 ਈ: ਤੱਕ 375 ਵੱਡੇ ਪਿੰਡਾਂ / ਕਸਬਿਆਂ ਵਿੱਚ ਈਸਾਈ ਮੱਤ ਦੇ ਅੱਡੇ ਸਥਾਪਿਤ ਕਰਕੇ 27000 ਆਪਣੇ ਸ਼ਰਧਾਲੂ ਬਣਾ ਲਏ ਅਤੇ ਦੋ ਤਿਹਾਈ ਨੇ ਤਾਂ ਈਸਾਈ ਮੱਤ ਗ੍ਰਹਿਣ ਕਰ ਲਿਆ ਸੀ। ਕਪੂਰਥਲਾ ਦਾ ਰਿਆਸਤੀ ਰਾਜਾ, ਉਸ ਦਾ ਭਤੀਜਾ ਕੰਵਰ ਹਰਨਾਮ ਸਿੰਘ ਅਤੇ ਸਰਦਾਰ ਦਿਆਲ ਸਿੰਘ ਮਜੀਠੀਆ ਈਸਾਈ ਬਣ ਗਏ ਸਨ। ਈਸਾਈਆਂ ਨੇ ਪੂਰੇ ਭਾਰਤ ਵਿੱਚ ਮਿਸ਼ਨਰੀ ਸੈਂਟਰ ਸਥਾਪਿਤ ਕਰ ਦਿੱਤੇ ਸਨ। ਇਸ ਤੋਂ ਵੀ ਵੱਧ ਸੂਚਨਾ ਪੁਸਤਕ ਦੇ ਪੰਨਾ 22 ਤੋਂ 25 ਉੱਤੇ ਲਿਖੀ ਹੋਈ ਮਿਲਦੀ ਹੈ।

ਚੌਥਾ ਸੱਚ ਇਹ ਹੈ ਕਿ ਗਿਆਨੀ ਦਿੱਤ ਸਿੰਘ ਜੀ ਨੇ ਆਰੀਆ ਸਮਾਜ ਦੇ ਮੋਢੀ ਸਵਾਮੀ ਦਯਾ ਨੰਦ ਨੂੰ ਤਿੰਨ ਧਾਰਮਿਕ ਬਹਿਸਾਂ ਦੇ ਸੰਬਾਦ *(ਜਗਤ ਦਾ ਕਰਤਾ ਕੌਣ), (ਵੇਦਾਂ ਦਾ ਕਰਤਾ ਈਸ਼ਵਰ ਨਹੀਂ)* ਅਤੇ *(ਮੁਕਤੀ ਦਾ ਕਿਆ ਸਰੂਪ ਹੈ)* ਦੇ ਦੌਰਾਨ ਲੋਕਾਂ ਦੇ ਇਕੱਠ ਵਿੱਚ ਹਰਾਇਆ ਸੀ ਜੋ ਪੁਸਤਕ ਦੇ ਪੰਨਾ 58 ਉੱਤੇ ਪੂਰਾ ਸੰਬਾਦ ਪੇਸ਼ ਕੀਤਾ ਹੈ। ਸਿੱਖ ਧਰਮ ਵਿੱਚ ਇਹ ਵਿਡੰਬਨਾਂ ਹੈ ਕਿ ਢੌਂਗੀ ਸਿੱਖ ਆਗੂਆਂ ਨੇ ਗਿਆਨੀ ਜੀ ਦੀ ਯਾਦ ਵਿੱਚ ਕੋਈ ਸਕੂਲ/ਕਾਲਜ, ਯੂਨੀਵਰਸਿਟੀ ਜਾਂ ਚੇਅਰ ਸਥਾਪਿਤ ਨਹੀਂ ਕੀਤੀ ਜਦੋਂ ਕਿ ਹਾਰਨ ਵਾਲਿਆਂ ਦੇ ਆਗੂਆਂ ਨੇ ਦੇਸ਼ ਵਿੱਚ ਸਵਾਮੀ ਦਯਾ ਨੰਦ ਦੀ ਯਾਦ ਵਿੱਚ ਅਨੇਕਾਂ ਵਿਦਿਅਕ ਅਦਾਰੇ ਕਾਇਮ ਕਰ ਦਿੱਤੇ ਹਨ।

ਪੰਜਵਾਂ ਸੱਚ ਇਹ ਹੈ ਕਿ ਗਿਆਨੀ ਦਿੱਤ ਸਿੰਘ ਜੀ ਜਦੋਂ ਉਹ ਨੌਂ ਸਾਲ ਦੇ ਬਚਪਨ *(ਦਿਤਾ ਰਾਮ)* ਵਿੱਚ ਹੀ ਸਨ ਤਾਂ ਉਨ੍ਹਾਂ ਦੇ ਪਿਤਾ ਸੰਤ ਦੀਵਾਨ ਸਿੰਘ ਜੀ ਨੇ ਮੀਂਹ ਪੈਂਦੇ ਵਿੱਚ ਇਹ ਆਖਕੇ ਘਰੋਂ ਬਾਹਰ ਤੋਰ ਦਿੱਤਾ ਕਿ **"ਜਾਓ ਮੇਰੇ ਪਿੱਛੇ ਕਿਉਂ ਫਿਰਦਾ ਹੈਂ, ਤੂੰ ਭੀ ਬ੍ਰਹਮ ਤੇ ਮੈਂ ਭੀ ਬ੍ਰਹਮ ਹਾਂ, ਬ੍ਰਹਮੰਡ ਤੇਰਾ ਹੀ ਹੈ, ਜਾ ਕੇ ਸੰਭਾਲ"** ਪੁਸਤਕ ਦੇ ਪੰਨਾ 28 ਉੱਤੇ ਵਿਦਮਾਨ ਹੈ।

ਛੇਵਾਂ ਸੱਚ ਇਹ ਹੈ ਕਿ ਗਿਆਨੀ ਦਿੱਤ ਸਿੰਘ ਜੀ ਨੇ ਪੰਜਾਬੀ ਮਾਂ ਬੋਲੀ ਦੀ ਸੇਵਾ ਸਰਵਣ ਪੁੱਤਰ ਵਾਂਗ ਕੀਤੀ। ਪਿੰਡ ਦੀਆਂ ਗਲ਼ੀਆਂ ਵਿੱਚ ਰੁਲਦੀ ਪੰਜਾਬੀ ਭਾਸ਼ਾ ਨੂੰ ਆਧੁਨਿਕ ਰੂਪ ਦੇਕੇ, ਆਪਣੇ ਖ਼ੂਨ ਨਾਲ ਸਿੰਜ ਕੇ, ਸੰਸਾਰ ਦੀਆਂ ਦੂਜੀਆਂ ਰਾਣੀਆਂ ਭਾਸ਼ਾਵਾਂ ਦੀ ਕਤਾਰ ਵਿੱਚ ਬਰਾਬਰ ਖੜ੍ਹਾ ਕਰ ਦਿੱਤਾ। ਉਨ੍ਹਾਂ ਵੱਲੋਂ ਲਿਖੀਆਂ 72 ਪੁਸਤਕਾਂ ਦਾ ਵੇਰਵਾ ਪੁਸਤਕ ਦੇ ਪੰਨਾ 133 ਉੱਤੇ ਦਰਜ ਹੈ।

ਸੱਤਵਾਂ ਸੱਚ ਇਹ ਹੈ ਕਿ ਗਿਆਨੀ ਜੀ ਜੂਨ, 1873 ਈ: ਵਿੱਚ ਪਿੰਡ ਚੱਠਿਆਂ ਵਾਲਾ ਗੁਲਾਬਦਾਸੀ ਡੇਰਾ ਨੇੜੇ ਲਾਹੌਰ ਛੱਡ ਕੇ ਸਿੱਧੇ ਪਹਿਲਾਂ ਅੰਮ੍ਰਿਤਸਰ ਪਤਨੀ ਨਾਲ ਗਏ ਸਨ ਜਿੱਥੇ ਜਾਕੇ 30 ਜੁਲਾਈ, 1873 ਈ: ਨੂੰ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ ਸਥਾਪਿਤ ਕਰਵਾਕੇ ਮੋਢੀ ਮੈਂਬਰ ਬਣਕੇ ਲਿਖਣ-ਪੜ੍ਹਨ ਦਾ ਕੰਮ ਸੰਭਾਲਿਆ ਸੀ।

ਅੱਠਵਾਂ ਸੱਚ ਇਹ ਹੈ ਕਿ ਗਦੈਲਾ ਪਾਰਟੀ ਦੇ ਮੁੱਖੀ ਬਾਬਾ ਖੇਮ ਸਿੰਘ ਬੇਦੀ ਦੇ ਦਬਾ ਹੇਠ ਪ੍ਰੋ: ਗੁਰਮੁਖ ਸਿੰਘ ਨੂੰ 18 ਮਾਰਚ, 1887 ਈ: ਨੂੰ ਪੰਥ ਵਿਚੋਂ ਖਾਰਜ ਕਰਵਾ ਦਿੱਤਾ ਸੀ। ਉਸ ਸਮੇਂ ਗਿਆਨੀ ਜੀ ਨੇ ਖਾਲਸਾ ਅਖ਼ਬਾਰ, ਲਾਹੌਰ ਵਿੱਚ ਲੇਖ ਲਿਖਕੇ ਅਤੇ ਪ੍ਰਚਾਰ ਕਰਕੇ ਉਨ੍ਹਾਂ ਨੂੰ ਪੰਥ ਵਿਚੋਂ ਖਾਰਜ ਕਰਨ ਦਾ ਜ਼ੁਬਾਨੀ ਫੈਸਲਾ ਵਾਪਸ ਕਰਵਾ ਦਿੱਤਾ ਸੀ ਜੋ 1995 ਈ: ਵਿੱਚ ਲਿਖਤੀ ਤੌਰ ਉੱਤੇ ਵਾਪਸ ਲਿਆ ਗਿਆ ਸੀ।

ਨੌਂਵਾਂ ਸੱਚ ਇਹ ਹੈ ਕਿ ਸਭ ਪੰਜਾਬੀ ਦੇ ਲੇਖਕਾਂ/ਵਿਦਵਾਨਾਂ ਨੇ ਡਾ: ਬਲਦੇਵ ਸਿੰਘ ਸ਼ੇਰ ਦੀ ਮੌਤ (1940 ਈ:) ਪਿਛੋਂ ਇਹ ਐਲਾਨ ਕਰ ਦਿੱਤਾ ਸੀ ਕਿ ਹੁਣ ਗਿਆਨੀ ਜੀ ਦਾ ਵੰਸ਼ ਖਤਮ ਹੋ ਗਿਆ ਹੈ। ਪ੍ਰੰਤੂ ਇੰਜ: ਸੁਰਜਨ ਸਿੰਘ ਜੱਸਲ ਨੇ 2010 ਈ: ਵਿੱਚ ਖੋਜ ਕਰਕੇ 70 ਸਾਲ ਬਾਅਦ ਇਹ ਸਾਬਤ ਕਰ ਦਿੱਤਾ ਕਿ ਗਿਆਨੀ ਦਿੱਤ ਸਿੰਘ ਦਾ ਵੰਸ਼ ਅਜੇ ਚੱਲ ਰਿਹਾ ਹੈ ਜਿਨ੍ਹਾਂ ਦੀ ਸਪੁੱਤਰੀ ਊਸ਼ਾ ਰਾਣੀ ਸ਼ੇਰ, ਪਰਿਵਾਰ ਸਮੇਤ ਕਨੇਡਾ ਦੇ ਸ਼ਹਿਰ ਸਸਕਾਤੂਨ ਵਿਖੇ ਰਹਿ ਰਹੇ ਹਨ। ਭਾਈ ਦਿੱਤ ਸਿੰਘ ਪੱਤ੍ਰਿਕਾ ਜਨਵਰੀ, 2011 ਈ: ਦੇ ਅੰਕ ਵਿੱਚ ਉਨ੍ਹਾਂ ਦੇ ਵੰਸ਼ ਦੀਆਂ ਤਸਵੀਰਾਂ ਵੀ ਨਸ਼ਰ ਕਰ ਦਿੱਤੀਆਂ ਸਨ। ਇਹ ਸਭ ਪੁਸਤਕ ਦੇ ਪੰਨਾ 35 ਉੱਤੇ ਪੜ੍ਹਿਆ ਜਾ ਸਕਦਾ ਹੈ।

ਅੰਤਲਾ ਸੱਚ ਇਹ ਵੀ ਹੈ ਕਿ ਮੌਜੂਦਾ ਸਮੇਂ ਵਿੱਚ ਵੀ ਸਿੱਖਾਂ ਵਿੱਚ ਆਈਆਂ ਧਾਰਮਿਕ ਬੁਰਾਈਆਂ ਵਿਰੁੱਧ ਸੰਘਰਸ਼ ਕਰਨ ਵਾਲੇ ਮਨੁੱਖਾਂ ਲਈ ਅੱਜ ਵੀ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਪੱਥ ਪ੍ਰਦਰਸ਼ਕ ਅਤੇ ਚੌਮੁਖੇ ਚਿਰਾਗ ਦੀ ਤਰ੍ਹਾਂ ਆਪਣੀ ਰੋਸ਼ਨੀ ਫੈਲਾਅ ਰਹੇ ਹਨ। ਗਿਆਨੀ ਜੀ ਦਾ ਸਮੁੱਚਾ ਜੀਵਨ ਚੁਣੌਤੀਆਂ ਭਰਿਆ ਸੀ।

ਇਨ੍ਹਾਂ ਸਮੂਹ ਚਣੌਤੀਆਂ ਦਾ ਮੁਕਾਬਲਾ ਗਿਆਨੀ ਜੀ ਨੇ ਹੌਸਲੇ, ਦ੍ਰਿੜ ਇਰਾਦੇ ਅਤੇ ਆਪਣੇ ਬਲਬੂੱਤੇ ਨਾਲ ਕੀਤਾ ਅਤੇ ਸਾਰੀਆਂ ਚਣੌਤੀਆਂ ਦੇ ਵੱਧ ਰਹੇ

ਮਹਾਂਵੇਗ ਨੂੰ ਠਲ੍ਹ ਪਾਈ ਅਤੇ ਸਿੱਖੀ ਵਿਰੋਧੀ ਲਹਿਰਾਂ ਦੇ ਪ੍ਰਭਾਵ ਨੂੰ ਗਿਆਨ ਖੜਗ ਦੀ ਤੇਜ਼ ਧਾਰ ਨਾਲ ਖੁੰਢਾ ਕੀਤਾ ਸੀ। ਫ਼ਖਰ-ਏ-ਕੌਮ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਬਤੌਰ ਸ੍ਰੀ ਗੁਰੂ ਸਿੰਘ ਸਭਾ ਦੇ ਮੋਢੀ ਨੇ ਸਿੱਖੀ ਸਿਧਾਤਾਂ ਦਾ ਸਾਰੀ ਉਮਰ ਪ੍ਰਚਾਰ ਕਰਕੇ, ਖਾਲਸਾ ਅਖ਼ਬਾਰ, ਲਾਹੌਰ ਦੀ ਸੰਪਾਦਕੀ ਕਰਕੇ, 72 ਪੁਸਤਕਾਂ ਦੀ ਰਚਨਾ ਕਰਕੇ, ਸਿੱਖ ਕੌਮ ਦੇ ਲਕਸ਼ ਨੂੰ ਖਾਲਸਾ ਪੰਥ ਦੇ ਸਨਮੁੱਖ ਪੇਸ਼ ਕਰਕੇ ਸਿੱਖ ਪੰਥ ਦੀ ਨਿਸ਼ਕਾਮ ਸੇਵਾ ਆਖਰੀ ਸਵਾਸਾਂ ਤੱਕ ਨਿਭਾਕੇ ਖਾਲਸਾ ਜਗਤ ਵਿੱਚ ਅਮਰ ਪੱਦਵੀ ਪ੍ਰਾਪਤ ਕਰ ਗਏ ਹਨ।

ਅੰਤ ਵਿੱਚ ਮੈਨੂੰ ਇਹੀ ਆਸ ਹੈ ਕਿ ਪ੍ਰਿੰ: ਨਸੀਬ ਸਿੰਘ ਸੇਵਕ ਦੀ ਇਹ ਰਚਨਾ ਉਨ੍ਹਾਂ ਦੀ ਘਾਲਣਾ ਦਾ ਹੀ ਫਲ ਹੈ ਜੋ ਖੋਜੀ ਵਿਦਵਾਨਾਂ ਲਈ ਲਾਹੇਵੰਦ ਸਾਬਤ ਹੋਵੇਗੀ ਜੀ।

ਆਦਰ ਸਹਿਤ।

**ਪ੍ਰੀਤਮ ਸਿੰਘ ਐਮ.ਏ.**

ਮਿਤੀ 10-12-2017 **ਮੋਹਾਲੀ**

*#416, ਫੇਜ਼ 10 ਮੁਹਾਲੀ*
*ਫੋਨ 0172-2212020, 09417461625*

# ਇੱਕ ਸੁਧਾਰਕ ਤੇ ਉਸਾਰੂ ਉਦਮ ਵੱਲ...

ਪ੍ਰਿੰ: ਨਸੀਬ ਸਿੰਘ ਸੇਵਕ ਜੀ ਨੇ ਅਧਿਆਪਕ ਦੇ ਤੌਰ 'ਤੇ ਪੰਜਾਬ ਦੇ ਵੱਖ-ਵੱਖ ਸਕੂਲਾਂ ਵਿੱਚ ਆਪਣੀਆਂ ਸੇਵਾਵਾਂ ਨਿਭਾਈਆਂ ਹਨ। ਆਪ ਜੀ ਦੀ ਕਾਰਜਸ਼ੈਲੀ ਅਤੇ ਆਧੁਨਿਕ ਤੌਰ-ਤਰੀਕਿਆਂ ਨਾਲ ਲੈਸ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਸਿਖਿਆ ਵਿਭਾਗ, ਪੰਜਾਬ ਨੇ 1995 ਈ: ਵਿੱਚ ਸਟੇਟ ਅਵਾਰਡ ਨਾਲ ਸਨਮਾਨਿਤ ਕੀਤਾ ਅਤੇ ਪ੍ਰਿੰਸੀਪਲ ਦੇ ਅਹੁੱਦੇ ਦੀ ਤਰੱਕੀ ਨਾਲ ਵੀ ਨਿਵਾਜਿਆ। ਸਕੂਲੀ ਸਿਖਿਆ ਪ੍ਰਾਪਤ ਕਰਦਿਆਂ ਹੀ ਆਪ ਜੀ ਨੂੰ ਸਾਹਿਤਕ, ਸਭਿਆਚਾਰਕ ਅਤੇ ਧਾਰਮਿਕ ਗਤੀਵਿਧੀਆਂ ਵਿੱਚ ਦਿਲਚਸਪੀ ਸੀ ਅਤੇ ਅੱਗੇ ਚੱਲ ਕੇ ਕੋਈ ਅੱਧੀ ਦਰਜਨ ਪੁਸਤਕਾਂ ਵਾਰਤਕ, ਕਾਵਿ ਅਤੇ ਕਹਾਣੀਆਂ ਦੇ ਰੂਪ ਵਿੱਚ ਪੰਜਾਬੀ ਮਾਂ ਬੋਲੀ ਦੀ ਸਭਿਆਚਾਰਕ ਤੇ ਸਾਹਿਤਕ ਝੋਲੀ ਵਿੱਚ ਪਾ ਚੁੱਕੇ ਹਨ।

ਪ੍ਰਿੰਸੀਪਲ ਸਾਹਿਬ ਦਾ ਜੰਮਪਲ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੇ ਜੱਦੀ ਪਿੰਡ ਕਲੌੜ (ਨੰਦਪੁਰ) ਜ਼ਿਲ੍ਹਾ ਫਤਹਿਗੜ੍ਹ ਸਾਹਿਬ ਦਾ ਹੋਣ ਕਾਰਨ ਅਤੇ ਪਿਤਾ ਜਥੇਦਾਰ ਬਖਸ਼ੀਸ਼ ਸਿੰਘ ਜੀ ਦਾ ਪੰਥਕ ਮਾਮਲਿਆਂ ਨਾਲ ਜੁੜੇ ਹੋਣ ਦੇ ਨਾਲ-ਨਾਲ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੇ ਕੱਟੜ ਪੈਰੋਕਾਰ ਅਤੇ ਉਨ੍ਹਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਾਰਿਤ ਵਿਚਾਰਧਾਰਾ ਨਾਲ ਉਮਰ ਭਰ ਸੰਬੰਧਿਤ ਰਹੇ ਅਤੇ ਗਿਆਨੀ ਜੀ ਦੀ ਪਵਿੱਤਰ ਯਾਦ ਨੂੰ ਸਦੀਵੀ ਬਣਾਉਣ ਵਿੱਚ ਰੁੱਝੇ ਰਹੇ ਸਨ। ਪੰਥਕ ਤੇ ਧਾਰਮਿਕ ਰੁੱਚੀ ਉਨ੍ਹਾਂ ਦੀ ਪਿਤਾ-ਪੁਰਖੀ ਵਿਰਾਸਤ ਹੈ। ਖਾਸ ਕਰਕੇ ਗਿਆਨੀ ਜੀ ਦੀ ਸੋਚ ਤੇ ਪਹਿਰਾ ਦੇਣ ਦੇ ਕਾਰਜ ਨੂੰ ਪਹਿਲ ਦੇ ਅਧਾਰ 'ਤੇ ਲੈਂਦੇ ਆ ਰਹੇ ਹਨ। ਦਾਸ ਨੂੰ ਵੀ ਉਨ੍ਹਾਂ ਦੇ ਹੀ ਪਿੰਡ ਦਾ ਜੰਮਪਲ ਹੋਣ, ਗਵਾਂਢੀ ਹੋਣ ਅਤੇ ਇਕੋ ਸੋਚ ਅਤੇ ਵਿਚਾਰ ਨਾਲ ਜੁੜੇ ਹੋਣ ਕਾਰਨ ਉਨ੍ਹਾਂ ਦੀ ਪੰਥਕ, ਧਾਰਮਿਕ, ਸਭਿਆਚਾਰਕ, ਅਤੇ ਪੰਜਾਬੀ ਮਾਂ ਬੋਲੀ ਦੀ ਸੇਵਾ ਵਿੱਚ ਸੋਝੀ ਸੰਭਲਣ ਉਪਰੰਤ ਹਰ ਪੜਾਅ ਉੱਤੇ ਉਨ੍ਹਾਂ ਦੇ ਨਾਲ ਵਿਚਰਨ ਦਾ ਸੁਭਾਗ ਪ੍ਰਾਪਤ ਹੈ।

ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਸੋਚ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਲੌਕਿਕ ਜੋਤ ਨੂੰ ਘਰ-ਘਰ ਪਹੁੰਚਾਉਣ ਦੇ ਮਨੋਰਥ ਨਾਲ ਪ੍ਰਿੰ: ਨਸੀਬ ਸਿੰਘ ਸੇਵਕ ਜੀ ਨੇ 4, 5, 6 ਸਤੰਬਰ, 2001 ਨੂੰ ਉਚੇਚੇ ਉਦਮ ਕਰਕੇ ਗਿਆਨੀ ਜੀ ਦੀ ਸੌ ਸਾਲਾ ਬਰਸੀ ਮਨਾਈ। ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ

ਸੁਸਾਇਟੀ (ਰਜਿ) ਚੰਡੀਗੜ੍ਹ ਦੀ ਸਥਾਪਨਾ ਕੀਤੀ ਤਾਂ ਕਿ ਉਨ੍ਹਾਂ ਦੇ ਕਾਰਜਾਂ ਦਾ ਹੋਰ ਵਧੇਰੇ ਪੱਧਰ 'ਤੇ ਪ੍ਰਚਾਰ ਕੀਤਾ ਜਾ ਸਕੇ। ਇਨ੍ਹਾਂ ਹੀ ਉਦੇਸ਼ਾਂ ਨੂੰ ਮੁੱਖ ਰੱਖਦੇ ਹੋਏ ਜਨਵਰੀ 2010 ਦਲੇਰੀ ਅਤੇ ਕਰੜੇ ਇਰਾਦੇ ਨਾਲ ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਚਾਲੂ ਕੀਤੀ ਜੋ ਕਿ ਦੇਸ਼ ਅਤੇ ਵਿਦੇਸ਼ਾਂ ਦੇ ਹਜ਼ਾਰਾਂ ਪਾਠਕਾਂ ਦੇ ਰੂ-ਬ-ਰੂ ਹੈ।

ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ, ਰਚਨਾ ਅਤੇ ਕਾਰਜਾਂ ਨੂੰ ਪੰਥ ਦੇ ਹਰ ਜਗਿਆਸੂ ਤੱਕ ਪਹੁੰਚਾਉਣ ਹਿੱਤ ਪ੍ਰਿੰ: ਨਸੀਬ ਸਿੰਘ ਸੇਵਕ ਜੀ ਨੇ **'ਕੌਮ ਦੇ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ'** ਨਾਮ ਹੇਠ ਇਹ ਪੁਸਤਕ ਲਿਖ ਕੇ ਜਿੱਥੇ ਆਪਣੇ ਉਮਰ ਭਰ ਦੇ ਸੁਪਨੇ ਨੂੰ ਸਾਕਾਰ ਕੀਤਾ ਹੈ ਉੱਥੇ ਹੀ ਇਨ੍ਹਾਂ ਨੇ ਕੌਮ, ਪੰਜਾਬੀ, ਪੰਜਾਬੀਅਤ ਅਤੇ ਸਭਿਆਚਾਰਕ ਵਿਰਸੇ ਨੂੰ ਅਮੀਰ ਕੀਤਾ ਹੈ। ਉਪਰੋਕਤ ਪੁਸਤਕ ਵਿੱਚ ਵਿਸਤ੍ਰਿਤ ਰੂਪ ਵਿੱਚ ਗਿਆਨੀ ਜੀ ਦੇ ਨਿਮਰਤਾ, ਨਿੱਡਰ, ਨਿਰਭਉ, ਨਿਸ਼ਕਾਮ ਅਤੇ ਸਿਦਕਵਾਨ ਜੀਵਨ ਨੂੰ ਵੱਖ-ਵੱਖ ਸਿਰਲੇਖਾਂ ਹੇਠ ਬਹੁਤ ਹੀ ਅਨੂਠੇ ਢੰਗ ਨਾਲ ਪੇਸ਼ ਕੀਤਾ ਹੈ। ਜਿੱਥੇ ਉਨ੍ਹਾਂ ਦੀਆਂ ਚੋਣਵੀਆਂ ਰਚਨਾਵਾਂ ਵਿਚੋਂ ਕੁੱਝ ਵੰਨਗੀਆਂ ਨੂੰ ਪਾਠਕਾਂ ਦੇ ਅੱਗੇ ਹੂ-ਬ-ਹੂ ਪੇਸ਼ ਕਰਨ ਦਾ ਸ਼ਲਾਘਾਯੋਗ ਕੰਮ ਕੀਤਾ ਹੈ, ਉਥੇ ਹੀ ਉਨ੍ਹਾਂ ਦੇ ਜੀਵਨ ਦੇ ਰੌਚਿਕ, ਵਿਦਵਤਾ ਭਰਪੂਰ, ਅਦੁੱਤੀ ਸਾਹਸ ਅਤੇ ਇਨਕਲਾਬੀ ਕਾਰਜਾਂ ਨੂੰ ਅੰਕਿਤ ਕਰਕੇ ਸੂਝਵਾਨ ਪਾਠਕਾਂ ਨੂੰ ਰੂ-ਬ-ਰੂ ਕਰਵਾਇਆ ਹੈ। ਆਸੇ ਤੋਂ ਵੱਧ ਉਮੀਦ ਹੈ ਕਿ ਪ੍ਰਿੰ: ਨਸੀਬ ਸਿੰਘ ਸੇਵਕ ਜੀ ਦਾ ਇਹ ਸਹਿਜ ਉੱਦਮ ਪੰਥਕ ਗਲਿਆਰਿਆਂ ਵਿੱਚ ਮਕਬੂਲ ਹੋਏਗਾ ਅਤੇ ਵਿਦਿਆਰਥੀਆਂ, ਖੋਜਾਰਥੀਆਂ ਅਤੇ ਜਗਿਆਸੂਆਂ ਲਈ ਮੀਲ ਦਾ ਪੱਥਰ ਸਾਬਿਤ ਹੋਵੇਗਾ।

**ਸ਼ੁੱਭ ਚਿੰਤਕ**

ਮਿਤੀ 06-12-2017

**ਜਸਪਾਲ ਸਿੰਘ 'ਕੰਵਲ'**

ਸੰਪਾਦਕ, ਭਾਈ ਦਿੱਤ ਸਿੰਘ ਪੱਤ੍ਰਿਕਾ

ਜਨਰਲ ਸਕੱਤਰ, *ਗਿ: ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:)*

*ਸਾਬਕਾ ਚੀਫ ਮੈਨੇਜਰ, ਸਟੇਟ ਬੈਂਕ ਆਫ਼ ਪਟਿਆਲਾ*

***# 397, ਸੈਕਟਰ 45 ਏ,***

***ਚੰਡੀਗੜ੍ਹ।***

***ਮੋਬਾਇਲ: 8968968397***

# ਇੱਕ ਇਤਿਹਾਸਕ ਦਸਤਾਵੇਜ

ਗਿਆਨੀ ਦਿੱਤ ਸਿੰਘ ਜੀ ਆਪਣੇ ਸਮੇਂ ਦੇ ਉਹ ਸੂਰਮੇ ਹੋਏ ਹਨ, ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਨੂੰ ਮੁੱਖ ਰਖਦਿਆਂ, ਮੱਸੇ ਰੰਗੜ ਵਾਂਗੂ, ਦਰਬਾਰ ਸਾਹਿਬ ਦੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਗੱਦੇ ਲਾ ਕੇ ਬੈਠਣ ਵਾਲੇ ਬਾਬਾ ਖੇਮ ਸਿੰਘ ਬੇਦੀ ਦੇ ਥੱਲਿਓਂ ਗੱਦਾ ਕੱਢ ਕੇ, ਭਰੇ ਦੀਵਾਨ ਵਿੱਚ ਸਭ ਦੇ ਸਾਹਮਣੇ ਬਾਹਰ ਸੁੱਟ ਦਿੱਤਾ ਸੀ। ਐਸੀ ਜੁਅਰਤ ਕੋਈ ਅਣਖੀਲਾ ਸੂਰਮਾ ਹੀ ਕਰ ਸਕਦਾ ਹੈ। ਹਰਿਮੰਦਰ ਸਾਹਿਬ ਦੀ ਪਰਿਕਰਮਾ ਵਿਚੋਂ ਅਨਮਤੀਆਂ ਦੀਆਂ ਮੂਰਤੀਆਂ ਬਾਹਰ ਕੱਢਵਾ ਦਿੱਤੀਆਂ। ਆਰੀਆ ਸਮਾਜ ਦੇ ਮੁਖੀ ਸੁਆਮੀ ਦਯਾ ਨੰਦ ਨੂੰ ਤਿੰਨ ਵਾਰ ਲਗਾਤਾਰ ਉਸਦੇ ਦੀਵਾਨਾਂ ਵਿੱਚ ਜਾ ਕੇ ਸੰਗਤ ਦੇ ਸਾਹਮਣੇ, ਆਹਮਣੋ-ਸਾਹਮਣੇ ਬੈਠ ਕੇ, ਉਸ ਦੇ ਨਾਲ ਸੰਬਾਦ ਰਚਾ ਕੇ, ਵੀਚਾਰਾਂ ਨਾਲ ਹਰਾ ਕੇ, ਨਿਰਉੱਤਰ ਕਰ ਕੇ, ਪੰਜਾਬ 'ਚੋਂ ਵਾਪਿਸ ਭਜਾ ਦਿੱਤਾ ਸੀ ਤੇ ਫਿਰ ਉਸ ਸਾਧ ਨੇ ਸਾਰੀ ਉਮਰ ਪੰਜਾਬ ਵੱਲ ਮੂੰਹ ਨਹੀਂ ਸੀ ਕੀਤਾ। 'ਬਚਨ ਕੇ ਬਲੀ' ਇਸ ਸੂਰਮੇ ਦੇ ਮਹਾਨ ਕਾਰਨਾਮਿਆਂ ਕਰਕੇ ਹੀ ਅੱਜ ਸਾਡੇ ਸਿਰਾਂ 'ਤੇ ਪੱਗਾਂ ਸੁਸ਼ੋਭਿਤ ਹਨ, ਨਹੀਂ ਤਾਂ ਸਿੱਖਾਂ ਦੇ ਗਲਾਂ ਵਿੱਚ ਕ੍ਰਿਪਾਨ ਦੀ ਜਗ੍ਹਾ ਜਨੇਓ ਹੋਣੇ ਸਨ। ਜਦੋਂ ਸਿੱਖ ਪਰਿਵਾਰਾਂ ਦੇ ਚਾਰ ਮੁੰਡਿਆਂ ਨੇ ਆਪਣੇ ਆਪ ਨੂੰ ਇਸਾਈ ਬਣਨ ਦਾ ਐਲਾਨ ਕਰ ਦਿੱਤਾ ਉਸ ਵੇਲੇ ਗਿਆਨੀ ਜੀ ਨੇ ਸਿਰਫ ਉਨ੍ਹਾਂ ਚਾਰ ਬੱਚਿਆਂ ਨੂੰ ਇਸਾਈ ਬਣਨ ਤੋਂ ਰੋਕਿਆ ਹੀ ਨਹੀਂ, ਬਲਕਿ ਪ੍ਰੋ: ਗੁਰਮੁਖ ਸਿੰਘ ਜੀ ਨਾਲ ਮਿਲ ਕੇ ਐਸੀ ਸਿੰਘ ਸਭਾ ਲਹਿਰ ਚਲਾਈ ਜਿਸ ਨੇ ਸਿੱਖ ਧਰਮ ਨੂੰ ਮੁੜ ਆਪਣੀਆਂ ਲੀਹਾਂ 'ਤੇ ਲੈ ਆਂਦਾ। ਛੋਟੀ ਉਮਰੇ ਪਿੰਡ ਤਿਊੜ ਵਿਖੇ ਜਦ ਆਪ ਜੀ ਲੋਕਾਂ ਨੂੰ ਅੰਧ ਵਿਸ਼ਵਾਸ਼ ਤੇ ਕਰਮਕਾਂਡ ਕਰਨ ਤੋਂ ਰੋਕਦੇ ਸਨ ਤਾਂ ਲੋਕ ਆਪ ਜੀ ਨੂੰ ਗਿਆਨੀ ਕਹਿ ਕੇ ਸੰਬੋਧਨ ਕਰਦੇ ਸਨ। ਆਪਣੇ ਕ੍ਰਾਂਤੀਕਾਰੀ ਵਿਚਾਰਾਂ ਸਦਕਾ ਹੀ ਆਪ ਜੀ ਨੇ 72 ਕਿਤਾਬਾਂ ਸਿੱਖ ਪੰਥ ਦੀ ਝੋਲੀ ਪਾਈਆਂ ਤੇ ਸਿੱਖ ਪੰਥ ਨੂੰ ਪਹਿਲਾ ਪੰਥਕ ਅਖ਼ਬਾਰ "ਖਾਲਸਾ ਅਖ਼ਬਾਰ" ਦਿੱਤਾ।

ਪ੍ਰਿੰ: ਨਸੀਬ ਸਿੰਘ ਸੇਵਕ ਜੀ, ਜੋ ਆਪਣੇ ਆਪ ਵਿੱਚ ਕਿਸੇ ਜਾਣ ਪਹਿਚਾਣ ਦੇ ਮੋਹਤਾਜ ਨਹੀਂ ਹਨ, ਜੋ ਗਿਆਨੀ ਦਿੱਤ ਸਿੰਘ ਜੀ ਦੇ ਨਾਂ 'ਤੇ ਮਹੀਨਾਵਾਰ **"ਭਾਈ ਦਿੱਤ ਸਿੰਘ ਪੱਤ੍ਰਿਕਾ"** ਛਾਪ ਕੇ ਕੌਮ ਦੀ ਸੇਵਾ ਕਰ ਰਹੇ ਹਨ, ਨੇ ਗਿਆਨੀ ਜੀ ਦੇ

ਨਾਂ ਤੇ **"ਸਿੱਖ ਕੌਮ ਦੇ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ"** ਨਾਂ ਦੀ ਕਿਤਾਬ ਛਾਪ ਕੇ ਬੜਾ ਵੱਡਾ ਉਪਰਾਲਾ ਕੀਤਾ ਹੈ। ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਦੇ ਹਰ ਪਹਿਲੂ ਨੂੰ ਆਪ ਜੀ ਨੇ ਇਸ ਕਿਤਾਬ ਵਿੱਚ ਬਾਖੂਬੀ ਉਜਾਗਰ ਕੀਤਾ ਹੈ। ਸਿੱਖ ਕੌਮ ਨੇ ਆਪਣੇ ਇਸ ਹੀਰੇ ਦਾ ਮੁੱਲ ਨਹੀਂ ਪਾਇਆ ਜਦਕਿ ਹਾਰੇ ਹੋਏ ਸਾਧ ਦਯਾ ਨੰਦ ਦੇ ਨਾਂ 'ਤੇ ਅੱਜ ਸਕੂਲ ਕਾਲਜ ਹਸਪਤਾਲ ਚਲ ਰਹੇ ਹਨ। ਪ੍ਰਿੰ: ਨਸੀਬ ਸਿੰਘ ਸੇਵਕ ਜੀ ਨੇ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਦੇ ਹਰ ਪਹਿਲੂ ਨੂੰ ਲੋਕਾਂ ਸਾਹਮਣੇ ਪੇਸ਼ ਹੀ ਨਹੀਂ ਕੀਤਾ ਬਲਕਿ ਉਨ੍ਹਾਂ ਦੇ ਪਰਿਵਾਰ ਨੂੰ ਲੱਭਕੇ ਫਿਰ ਸਿੱਖ ਕੌਮ ਦੇ ਸਾਹਮਣੇ ਪੇਸ਼ ਕੀਤਾ ਹੈ। ਜੋ ਕੰਮ ਸਾਡੀ ਸਿਰਮੌਰ ਸੰਸਥਾ ਸ਼੍ਰੋਮਣੀ ਕਮੇਟੀ ਨੂੰ ਕਰਨਾ ਚਾਹੀਦਾ ਸੀ ਉਹ ਕੰਮ ਪ੍ਰਿੰ: ਨਸੀਬ ਸਿੰਘ ਸੇਵਕ ਜੀ ਨੇ ਆਪਣੇ ਦਮ 'ਤੇ ਇਕੱਲੇ ਹੀ ਕਰ ਵਿਖਾਇਆ ਹੈ। ਜ਼ਿਆਦਾ ਕੁਝ ਨਾ ਕਹਿੰਦਾ ਹੋਇਆ, ਇਤਨਾ ਹੀ ਕਹਾਂਗਾ ਕਿ ਇਹ ਕਿਤਾਬ ਆਪਣੇ ਆਪ ਵਿੱਚ ਇਕ ਇਤਿਹਾਸਕ ਦਸਤਾਵੇਜ਼ ਬਣ ਗਈ ਹੈ ਤੇ ਮੈਨੂੰ ਪੂਰਨ ਆਸ ਹੈ ਕਿ ਆਉਣ ਵਾਲੀਆਂ ਪੀੜ੍ਹੀਆਂ ਇਸ ਕਿਤਾਬ ਨੂੰ ਪੜ੍ਹ ਕੇ ਜਿਥੇ ਗਿਆਨੀ ਜੀ ਦੇ ਜੀਵਨ ਤੋਂ ਪ੍ਰਭਾਵਿਤ ਹੋਣਗੀਆਂ ਉਥੇ ਆਪਣੇ ਜੀਵਨ ਵਿਚੋਂ ਕਰਮਕਾਂਡ ਤੇ ਅੰਧ-ਵਿਸ਼ਵਾਸ਼ ਨੂੰ ਵੀ ਪੂਰੀ ਤਰ੍ਹਾਂ ਬਾਹਰ ਸੁੱਟ ਦੇਣਗੀਆਂ।

ਮੈਂ ਪ੍ਰਿੰ: ਨਸੀਬ ਸਿੰਘ ਸੇਵਕ ਜੀ ਨੂੰ ਇਸ ਕਾਰਜ ਵਾਸਤੇ ਬਹੁਤ-ਬਹੁਤ ਵਧਾਈ ਦਿੰਦਾ ਹਾਂ ਤੇ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਕਿ ਉਨ੍ਹਾਂ ਨੂੰ ਹੋਰ ਸਿਹਤਯਾਬੀ ਬਖਸ਼ੇ ਤਾਂਕਿ ਉਹ ਆਉਣ ਵਾਲੇ ਸਮੇਂ ਵਿੱਚ ਇਸੇ ਤਰ੍ਹਾਂ ਪੰਥ ਦੀ ਸੇਵਾ ਕਰਦੇ ਰਹਿਣ ਤੇ ਨਾਲ ਹੀ 'ਸੂਰਬੀਰ ਯੋਧੇ ਬਚਨ ਕੇ ਬਲੀ' ਗਿਆਨੀ ਦਿੱਤ ਸਿੰਘ ਜੀ ਨੂੰ ਕੋਟਿ-ਕੋਟਿ ਪ੍ਰਣਾਮ ਕਰਦਾ ਹਾਂ।

**ਰਣਬੀਰ ਸਿੰਘ ਮੋਹਾਲੀ**

*ਸਹਿ-ਸੰਪਾਦਕ , ਭਾਈ ਦਿੱਤ ਸਿੰਘ ਪੱਤ੍ਰਿਕਾ*

*9463386747*

ਮਿਤੀ 06-12-2017

*# 3153, ਸੈਕਟਰ 70,*
*ਮੋਹਾਲੀ।*

# ਆਪਣੇ ਵੱਲੋਂ

ਇਕ ਦਰਜਨ ਤੋਂ ਵੀ ਵੱਧ ਵਿਦਵਾਨਾਂ ਨੇ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀਆਂ ਜੀਵਨੀਆਂ ਲਿਖੀਆਂ ਹਨ। ਸਾਰਿਆਂ ਲੇਖਕਾਂ ਦੀਆਂ ਕ੍ਰਿਤਾਂ ਅਤੀ ਸ਼ਲਾਘਾਯੋਗ ਹਨ ਪਰ ਡਾ. ਕਰਨੈਲ ਸਿੰਘ 'ਸੋਮਲ' ਜੋ ਕਿ ਗਿਆਨੀ ਦਿੱਤ ਸਿੰਘ ਜੀ ਦੇ ਗਰਾਈਂ ਹਨ ਨੇ ਬਹੁਤ ਹੀ ਘਾਲਣਾ ਨਾਲ ਜੋ ਪੁਸਤਕ, "ਭਾਈ ਦਿੱਤ ਸਿੰਘ ਗਿਆਨੀ ਜੀਵਨ ਰਚਨਾ ਅਤੇ ਸ਼ਖਸੀਅਤ ਲਿਖੀ ਹੈ, ਲਗਭਗ ਸਾਰਿਆਂ ਪੱਖਾਂ ਤੋਂ ਸੰਪੂਰਨ ਕਹੀ ਜਾ ਸਕਦੀ ਹੈ ਕਿਉਂਕਿ ਡਾ. ਸਾਹਿਬ ਨੇ ਗਿਆਨੀ ਜੀ ਦੀ ਹਰ ਕ੍ਰਿਤ ਬਹੁਤ ਹੀ ਗਹੁ ਨਾਲ ਪੜ੍ਹੀ, ਹਰ ਖਾਲਸਾ ਅਖ਼ਬਾਰ ਲਾਹੌਰ ਵੀ ਪੜ੍ਹਿਆ, ਪਹਿਲੀਆਂ ਜੀਵਨੀਆਂ ਪੜ੍ਹੀਆਂ ਅਤੇ ਹਰ ਸਾਧਨ ਵਰਤਿਆ ਤਾਂ ਕਿ ਗਿਆਨੀ ਦਿੱਤ ਸਿੰਘ ਜੀ ਪ੍ਰਤੀ ਹਰ ਲੁਕੀ ਛਿਪੀ ਹੋਈ ਜਾਣਕਾਰੀ ਮਿਲ ਸਕੇ। ਫਿਰ ਵੀ ਜਨਵਰੀ 2010 ਵਿੱਚ ਸ਼ੁਰੂ ਹੋਈ **'ਮਾਸਿਕ ਪੱਤ੍ਰਿਕਾ'** ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਦੇ ਸ਼ੁਰੂ ਹੋਣ ਨਾਲ ਕੁੱਝ ਨਵੇਂ ਵੇਰਵੇ ਪ੍ਰਾਪਤ ਹੋਏ ਹਨ ਉਨ੍ਹਾਂ ਵਿਚੋਂ ਸਭ ਤੋਂ ਮਹੱਤਵਪੂਰਨ ਵੇਰਵਾ ਗਿਆਨੀ ਦਿੱਤ ਸਿੰਘ ਜੀ ਦੇ ਵੰਸ਼ ਪ੍ਰਤੀ ਪਏ ਹੋਏ ਭੁਲੇਖੇ ਦਾ ਸੀ। 16 ਜੂਨ 1940 ਈ: ਨੂੰ ਡਾ. ਬਲਦੇਵ ਸਿੰਘ 'ਸ਼ੇਰ' ਸਪੁੱਤਰ ਗਿਆਨੀ ਦਿੱਤ ਸਿੰਘ ਦੀ ਮੌਤ ਉਪਰੰਤ, ਗਿਆਨੀ ਦਿੱਤ ਸਿੰਘ ਜੀ ਦੇ ਵੰਸ਼ ਦਾ ਖਾਤਮਾ ਹੀ ਸਮਝਿਆ ਜਾਂਦਾ ਸੀ। ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਜ਼ਰੀਏ ਪਤਾ ਚੱਲਿਆ ਕਿ ਬੀਬੀ ਊਸ਼ਾ ਰਾਣੀ ਸ਼ੇਰ ਸਪੁੱਤਰੀ ਡਾ. ਬਲਦੇਵ ਸਿੰਘ ਸ਼ੇਰ ਤੇ ਪੋਤਰੀ ਗਿਆਨੀ ਦਿੱਤ ਸਿੰਘ, ਕਨੇਡਾ ਦੇ ਸ਼ਹਿਰ ਸਸਕਾਤੂਨ ਵਿਖੇ ਆਪਣੇ ਪਤੀ ਡਾ. ਐਸ.ਕੇ. ਲਖਨਪਾਲ ਸਮੇਤ ਆਪਣੇ ਪਰਿਵਾਰ ਨਾਲ ਰਹਿ ਰਹੀ ਹੈ। ਇਸ ਵੇਰਵੇ ਸਮੇਤ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਸਬੰਧੀ ਇਕ ਡਾਕੂਮੈਂਟਰੀ ਤੇ ਇਕ ਫੀਚਰ ਫਿਲਮ ਦੀ ਉਭਰੀ ਹੋਈ ਮੰਗ ਕਾਰਨ, ਇਸ ਹੱਥਲੀ ਪੁਸਤਕ **'ਸਿੱਖ ਕੌਮ ਦੇ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ'** ਦੀ ਰਚਨਾ ਕਰਨੀ ਜ਼ਰੂਰੀ ਸਮਝੀ ਗਈ।

ਭਾਵੇਂ 1901 ਈ: ਤੋਂ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਦੇ ਪ੍ਰਧਾਨ ਵਜੋਂ ਤੇ 2010 ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਮੁੱਖ ਸੰਪਾਦਕ ਵਜੋਂ ਕੰਮ ਕਰਦਿਆਂ, ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਸਬੰਧੀ ਹਰ ਤਰ੍ਹਾਂ ਦੀ ਜਾਣਕਾਰੀ ਮਿਲ ਚੁੱਕੀ ਹੈ। ਫਿਰ ਵੀ ਬਹੁਤ ਸਾਰੀਆਂ ਪੁਸਤਕਾਂ ਦਾ ਸਹਾਰਾ ਲੈਣਾ

ਪਿਆ। ਤਕਰੀਬਨ 10 ਮਹੀਨੇ ਦਾ ਸਮਾਂ ਲੱਗ ਗਿਆ। ਇਸ ਸਮੇਂ ਦੌਰਾਨ ਜੋ ਵੱਧ ਤੋਂ ਵੱਧ ਕੋਸ਼ਿਸ਼ ਹੋ ਸਕੀ, ਕੀਤੀ ਗਈ ਹੈ ਅਤੇ ਇਸ ਹੱਥਲੀ ਪੁਸਤਕ ਵਿੱਚ ਦਰਜ ਕੀਤੀ ਗਈ ਹੈ ਤਾਂ ਕਿ ਕੋਈ ਵੇਰਵਾ ਲੁਕਿਆ ਨਾ ਰਹਿ ਸਕੇ। ਇਸ ਲਈ ਹਰ ਪਹਿਲੂ ਨੂੰ ਪੂਰੀ ਸ਼ਿੱਦਤ ਨਾਲ ਦੇਖ ਕੇ, ਪਰਖ ਕੇ, ਪੁਸਤਕ ਦਾ ਹਿੱਸਾ ਬਣਾਇਆ ਗਿਆ ਹੈ। ਪਾਠਕਾਂ ਨੂੰ ਇਹੋ ਹੀ ਉਮੀਦ ਹੋਵੇਗੀ ਕਿਉਂਕਿ ਗਿਆਨੀ ਦਿੱਤ ਸਿੰਘ ਜੀ ਦੀ ਮੌਤ 06-09-1901 ਈ: ਤੋਂ ਬਾਅਦ ਲੇਖਕ (ਪ੍ਰਿੰ: ਨਸੀਬ ਸਿੰਘ ਸੇਵਕ) ਹੀ ਜ਼ਿਆਦਾ ਦੇਰ, ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਜ਼ਰੀਏ, ਗਿਆਨੀ ਦਿੱਤ ਸਿੰਘ ਜੀ ਦੀ ਹਰ ਜਾਣਕਾਰੀ ਨਾਲ ਜੁੜਿਆ ਹੋਇਆ ਹੈ। ਇਸ ਲਈ ਹਰ ਮੁਮਕਿਨ ਕੋਸ਼ਿਸ਼ ਕੀਤੀ ਗਈ ਹੈ ਕਿ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਨਾਲ ਜੁੜੀ ਹਰ ਜਾਣਕਾਰੀ ਪਾਠਕਾਂ ਅੱਗੇ ਪੇਸ਼ ਕੀਤੀ ਜਾਵੇ।

ਹੱਥ ਲਿਖਤ ਤੋਂ ਬਾਅਦ ਅਗਲਾ ਅਹਿਮ ਕਾਰਜ ਟਾਈਪਿੰਗ ਦਾ ਹੁੰਦਾ ਹੈ ਅਤੇ ਇਸ ਤੋਂ ਜ਼ਿਆਦਾ ਪਰੂਫ ਰੀਡਿੰਗ ਦਾ। ਸ. ਦਲਜੀਤ ਸਿੰਘ ਨੇ ਬਹੁਤ ਹੀ ਮਿਹਨਤ ਹਿੰਮਤ ਨਾਲ ਟਾਈਪਿੰਗ ਦੇ ਕੰਮ ਨੂੰ ਨੇਪਰੇ ਚਾੜ੍ਹਿਆ ਹੈ ਇਸ ਲਈ ਉਨ੍ਹਾਂ ਦਾ ਧੰਨਵਾਦ ਹੈ। ਮੇਰੀ ਬੇਟੀ ਮਿਸ: ਅਪਿੰਦਰਜੀਤ ਕੌਰ ਨੇ ਵੀ ਟਾਈਪਿੰਗ ਵਿੱਚ ਮਦਦ ਕੀਤੀ ਹੈ। ਸ. ਪ੍ਰੀਤਮ ਸਿੰਘ ਐਮ.ਏ. ਮੁਹਾਲੀ ਜਿਨ੍ਹਾਂ ਨੇ ਕਿ ਗਿਆਨੀ ਦਿੱਤ ਸਿੰਘ ਜੀ ਦੀਆਂ ਸਾਰੀਆਂ ਰਚਨਾਵਾਂ ਨੂੰ 16 ਭਾਗਾਂ ਵਿੱਚ ਛਾਪਕੇ ਇਕ ਮੀਲ ਪੱਥਰ ਗੱਡਿਆ ਹੈ, ਹੁਰਾਂ ਨੇ ਇਸ ਪੁਸਤਕ ਦਾ ਮੁੱਖ ਬੰਦ ਲਿਖਕੇ, ਬਹੁਤ ਹੀ ਮਿਲਾਪੜੇ ਜਿਹੇ ਸ਼ਬਦਾਂ ਨਾਲ ਮੇਰਾ ਮਾਣ ਵਧਾਇਆ ਹੈ। ਉਹ ਅਤਿ ਧੰਨਵਾਦਿ ਦੇ ਪਾਤਰ ਹਨ। ਸ. ਜਸਪਾਲ ਸਿੰਘ 'ਕੰਵਲ' ਪਿੰਡ ਕਲੌੜ ਜੋ ਕਿ ਮੇਰੇ ਨਾਲ ਹੀ ਬਤੌਰ ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ ਸੇਵਾ ਨਿਭਾ ਰਹੇ ਨੇ ਵੀ ਪੁਸਤਕ ਸਬੰਧੀ ਬਹੁਤ ਹੀ ਅਨਮੁੱਲੇ ਸ਼ਬਦ ਅਤੇ ਮੇਰੇ ਜੀਵਨ ਦੇ ਖਾਸ-ਖਾਸ ਪਹਿਲੂਆਂ ਬਾਰੇ ਲਿਖਕੇ ਮੇਰੀ ਹੌਸਲਾ ਅਫਜ਼ਾਈ ਕੀਤੀ ਹੈ ਉਹ ਵੀ ਬਹੁਤ-ਬਹੁਤ ਧੰਨਵਾਦ ਦੇ ਹੱਕਦਾਰ ਹਨ।ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਮੁੱਖ ਸਰਪ੍ਰਸਤ ਭਾਈ ਜਸਬੀਰ ਸਿੰਘ ਰਾਗੀ, ਪਾਉਂਟਾ ਸਾਹਿਬ ਵਾਲਿਆਂ ਨੇ ਬਹੁਤ ਹੀ ਪਿਆਰੇ ਜਿਹੇ ਸ਼ਬਦਾਂ ਨਾਲ ਦਾਸ ਨੂੰ ਨਿਵਾਜਿਆ ਹੈ ਜੋ ਕਿ ਪੁਸਤਕ ਦੇ ਟਾਇਟਲ ਪੇਜ਼ 'ਤੇ ਦਰਜ ਹਨ। ਉਹ ਤਾਂ ਵੈਸੇ ਹੀ ਸਿੱਖ ਕੌਮ ਦੀ ਮਹਾਨ ਸ਼ਖਸੀਅਤ ਹਨ ਅਤੇ ਮਹਾਨ ਕੀਰਤਨੀਏ ਹਨ। ਉਨ੍ਹਾਂ ਦਾ ਧੰਨਵਾਦ ਵੀ ਦਿਲ ਦੀਆਂ ਗਹਿਰਾਈਆਂ ਵਿਚੋਂ ਕੀਤਾ ਜਾਂਦਾ ਹੈ। ਸ. ਰਣਬੀਰ ਸਿੰਘ ਮੁਹਾਲੀ ਜੀ ਜੋ ਕਿ ਪੱਤ੍ਰਿਕਾ ਦੇ ਬਹੁਤ ਹੀ ਧੜੱਲੇਦਾਰ ਲੇਖਕ ਹਨ ਤੇ ਸੰਪਾਦਕੀ ਬੋਰਡ ਦੇ ਮੈਂਬਰ ਵੀ ਹਨ, ਨੇ ਵੀ ਪੁਸਤਕ ਅਤੇ ਦਾਸ ਬਾਰੇ ਆਪਣੇ ਮਨ ਦੇ ਵਲਵਲੇ ਲਿਖੇ ਹਨ। ਧੰਨਵਾਦ ਦੇ ਪਾਤਰ ਹਨ।

ਮੈਂ ਆਪਣੇ ਵਲੋਂ ਹਰ ਮੁਮਕਿਨ ਕੋਸ਼ਿਸ਼ ਕੀਤੀ ਹੈ ਕਿ ਕੋਈ ਪੱਖ ਅਧੂਰਾ ਨਾ

ਰਹਿ ਜਾਵੇ ਫੇਰ ਵੀ ਜੇ ਅਜੇਹਾ ਕਿਸੇ ਵੀ ਪਾਠਕ ਦੇ ਧਿਆਨ ਵਿੱਚ ਆਉਂਦਾ ਹੈ ਤਾਂ ਜ਼ਰੂਰ ਦੱਸਣ ਦੀ ਕੋਸ਼ਿਸ਼ ਕਰਨ ਤਾਂ ਕਿ ਅਗਲੇ ਐਡੀਸ਼ਨ ਵਿੱਚ ਸ਼ਾਮਲ ਕੀਤਾ ਜਾ ਸਕੇ। ਅੰਤ ਵਿੱਚ ਸਭ ਤੋਂ ਵੱਧ ਕੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਕੋਟਿ-ਕੋਟਿ ਧੰਨਵਾਦਿ ਕੀਤਾ ਜਾਂਦਾ ਹੈ ਜਿਨ੍ਹਾਂ ਨੇ ਇਹ ਕਾਰਜ ਦਾਸ ਦੇ ਸਿਰ 'ਤੇ ਮਿਹਰ ਭਰਿਆ ਹੱਥ ਰੱਖ ਕੇ ਕਰਵਾਇਆ ਹੈ ਅਤੇ ਅੱਗੇ ਤੋਂ ਵੀ ਅਜੇਹੀ ਬਖਸ਼ਿਸ਼ ਕਰਦੇ ਰਹਿਣ। ਉਮੀਦ ਕਰਾਂਗਾ ਕਿ ਪਾਠਕ ਇਸ ਪੁਸਤਕ ਤੋਂ ਵਧੇਰੇ ਜਾਣਕਾਰੀ ਪ੍ਰਾਪਤ ਕਰ ਸਕਣਗੇ ਵਧੀਆ ਹੁੰਗਾਰਾ ਦੇਣਗੇ।

**(ਪ੍ਰਿੰ: ਨਸੀਬ ਸਿੰਘ ਸੇਵਕ)**
*ਮੁੱਖ ਸੰਪਾਦਕ, ਭਾਈ ਦਿੱਤ ਸਿੰਘ ਪੱਤ੍ਰਿਕਾ*
*ਪ੍ਰਧਾਨ, ਗਿ: ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:)*

ਮਿਤੀ 06-12-2017

*# 712, ਅਨੰਦਪੁਰ ਕੰਪਲੈਕਸ, ਕਜਹੇੜੀ,*
*ਸੈਕਟਰ 52, ਚੰਡੀਗੜ੍ਹ*
***94652-16530***

## ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਸੰਖੇਪ ਜੀਵਨੀ

ਪੂਰਾ ਨਾਂ- ਪੰਥ ਰਤਨ ਭਾਈ ਦਿੱਤ ਸਿੰਘ ਜੀ ਗਿਆਨੀ (ਸਾਬਕਾ ਪ੍ਰੋਫੈਸਰ ਪੰਜਾਬੀ, ਓਰੀਐਂਟਲ ਕਾਲਜ, ਲਾਹੌਰ)

ਜਨਮ ਸਥਾਨ - ਪਿੰਡ ਕਲੌੜ (ਨੰਦਪੁਰ) ਪਹਿਲਾਂ ਰਿਆਸਤ ਪਟਿਆਲਾ ਜ਼ਿਲ੍ਹਾ ਪਟਿਆਲਾ, ਹੁਣ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਸਟੇਟ ਪੰਜਾਬ (ਭਾਰਤ)।

| | | |
|---|---|---|
| ਪਿਤਾ ਦਾ ਨਾਂ | - | ਬਾਬਾ ਦੀਵਾਨ ਸਿੰਘ ਜੀ |
| ਮਾਤਾ ਦਾ ਨਾਂ | - | ਮਾਤਾ ਰਾਮ ਕੌਰ ਜੀ |
| ਜਨਮ ਮਿਤੀ | - | 21 ਅਪ੍ਰੈਲ 1850 |
| ਪਤਨੀ ਦਾ ਨਾਂ | - | ਸ਼੍ਰੀਮਤੀ ਬਿਸ਼ਨ ਦੇਵੀ |
| ਸਪੁੱਤਰ | - | ਡਾ. ਬਲਦੇਵ ਸਿੰਘ ਸ਼ੇਰ |
| ਸਪੁੱਤਰੀ | - | ਬੀਬੀ ਵਿਦਿਆਵੰਤ ਕੌਰ |
| ਪੋਤਰਾ | - | ਦਿਲਾਵਰ ਨਿਪੋਲੀਅਨ ਸਿੰਘ |
| ਪੋਤਰੀ | - | ਬੀਬੀ ਊਸ਼ਾ ਰਾਣੀ ਸ਼ੇਰ 'ਲਖਨਪਾਲ' |

*(ਇਸ ਵੇਲੇ ਉਮਰ (82 ਸਾਲ) ਆਪਣੇ ਪਤੀ ਪ੍ਰੋ: ਐਸ.ਕੇ. ਲਖਨਪਾਲ, ਇੱਕ ਪੁੱਤਰ, ਇੱਕ ਪੁੱਤਰੀ, ਨੂੰਹ ਤੇ ਦੋ ਪੋਤਰਿਆਂ ਸਮੇਤ ਕਨੇਡਾ ਦੇ ਸ਼ਹਿਰ ਸਸਕਾਤੂਨ ਵਿਖੇ ਰਹਿ ਰਹੇ ਹਨ।)*

**ਗਿ: ਦਿੱਤ ਸਿੰਘ ਜੀ ਦੀ ਸ਼ਖਸੀਅਤ ਨੂੰ ਉਭਾਰਨ ਵਾਲੇ ਖਾਸ ਗੁਣ:**

1. ਵਿਸ਼ਵ ਦੇ ਪੰਜਾਬੀ ਦੇ ਪਹਿਲੇ ਪ੍ਰੋਫੈਸਰ
2. ਸਿੰਘ ਸਭਾ ਲਾਹੌਰ ਦੇ ਮੋਢੀ ਮੈਂਬਰ
3. 72 ਕਿਤਾਬਾਂ ਲਿਖਣ ਵਾਲੇ ਮਹਾਨ ਸਾਹਿਤਕਾਰ
4. ਵਿਸ਼ਵ ਦੀ, ਗਿਆਨੀ ਦੀ, ਪਹਿਲੀ ਪ੍ਰੀਖਿਆ ਪਾਸ ਕਰਨ ਵਾਲੇ, ਪਹਿਲੇ ਅੱਵਲ ਰਹਿਣ ਵਾਲੇ ਵਿਦਿਆਰਥੀ
5. ਆਰੀਆ ਸਮਾਜ ਦੇ ਮੁੱਖੀ ਸਾਧੂ ਦਯਾਨੰਦ ਨੂੰ ਲਗਾਤਾਰ ਤਿੰਨ ਸੂਖਮ ਧਰਮ ਬਹਿਸਾਂ ਵਿੱਚ ਮਾਤ ਦੇਣ ਵਾਲੇ ਪਹਿਲੇ ਦਰਜੇ ਦੇ ਵਿਦਵਾਨ।
6. ਖਾਲਸਾ ਕਾਲਜ ਸ਼੍ਰੀ ਅੰਮ੍ਰਿਤਸਰ ਸਾਹਿਬ ਦੇ ਮੋਢੀ ਮੈਂਬਰ
7. ਪੰਜਾਬੀ ਪੱਤਰਕਾਰੀ ਦੇ ਪਿਤਾਮਾ ਜੋ ਕਿ 1886 ਈ: ਤੋਂ 6 ਸਤੰਬਰ 1901 ਤੱਕ ਖਾਲਸਾ ਅਖ਼ਬਾਰ ਲਾਹੌਰ ਦੇ ਸੰਪਾਦਕ ਰਹੇ।
8. ਫੋਕੇ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸ਼ਾਂ, ਮੜੀ ਮਸਾਣੀ ਅਤੇ ਬਿਪਰਵਾਦੀ ਪਾਖੰਡਾਂ ਦੀ ਪੋਲ ਖੋਲ੍ਹਣ ਵਾਲੇ ਸਮਾਜ ਸੁਧਾਰਕ
9. ਆਖਰੀ ਸਾਹਾਂ ਤੱਕ ਸਿੱਖੀ ਦੀ ਪ੍ਰਫੁਲਤਾ ਲਈ ਲੜਦੇ ਰਹਿਣ ਵਾਲੇ ਨਿਧੱੜਕ ਤੇ ਗੌਰਵਮਈ ਲਾਸਾਨੀ ਸਿੱਖ ਵਿਦਵਾਨ।
10. ਬ੍ਰਿਜ, ਅਰਬੀ, ਫਾਰਸੀ, ਉਰਦੂ, ਹਿੰਦੀ, ਅੰਗਰੇਜ਼ੀ ਤੇ ਪੰਜਾਬੀ ਭਾਸ਼ਾ ਦੇ ਮਾਹਿਰ ਪਹਿਲੇ ਦਰਜੇ ਦੇ ਸਾਹਿਤਕਾਰ

# ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿਛੋਂ ਸਿੱਖੀ ਦੇ ਹਾਲਾਤ

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮੌਤ 27 ਜੂਨ 1839 ਈ: ਨੂੰ ਹੋਈ। ਇਸ ਸਮੇਂ ਸਿੱਖਾਂ ਦੀ ਗਿਣਤੀ 1 ਕਰੋੜ ਤੋਂ ਵੱਧ ਸੀ। ਅੰਗਰੇਜ਼ਾਂ ਨੇ ਸਿੱਖੀ 'ਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਅਤੇ ਪੰਜਾਬ ਨੂੰ ਪੂਰੀ ਤਰ੍ਹਾਂ ਆਪਣੇ ਕਬਜ਼ੇ ਅਧੀਨ ਕਰਨ ਦੇ ਮਨਸੂਬੇ ਘੜਨੇ ਸ਼ੁਰੂ ਕਰ ਦਿੱਤੇ ਸਨ। ਰਣਜੀਤ ਸਿੰਘ ਦੇ ਰਾਜ ਦਰਬਾਰ ਵਿੱਚ ਚੌਧਰਾਂ ਕਰਨ ਵਾਲੇ, ਨਮਕ ਹਲਾਲ ਅਤੇ ਵਫ਼ਾਦਾਰ ਵੀ ਲੂਣ ਹਰਾਮੀ ਬਣਨ ਲਗੇ ਅਤੇ ਵਫ਼ਾਦਾਰੀਆਂ ਵੀ ਬਦਲਣ ਲੱਗੇ। ਡੋਗਰਿਆਂ ਨੇ ਵੱਧ ਚੜ੍ਹ ਕੇ ਹਿੱਸਾ ਲਿਆ ਤੇ ਰਾਜ 'ਚ ਉੱਥਲ ਪੁੱਥਲ ਸ਼ੁਰੂ ਹੋ ਗਈ। 8 ਅਕਤੂਬਰ, 1839 ਨੂੰ ਮਹਾਰਾਜਾ ਸ: ਖੜਕ ਸਿੰਘ ਜੀ ਨੂੰ ਨਜ਼ਰਬੰਦ ਕਰ ਲਿਆ ਤੇ ਰਾਜ-ਕਾਜ ਕੰਵਰ ਨੌਨਿਹਾਲ ਸਿੰਘ ਦੇ ਹੱਥੀਂ ਹੋਣ ਲੱਗਾ। 5 ਨਵੰਬਰ 1840 ਨੂੰ ਸ਼ੇਰੇ ਪੰਜਾਬ ਦਾ ਨਜ਼ਰਬੰਦ ਸਪੁੱਤਰ ਖੜਕ ਸਿੰਘ ਚਲਾਣਾ ਕਰ ਗਿਆ ਅਤੇ ਉਸੇ ਦਿਨ ਡੋਗਰਿਆਂ ਨੇ ਗੋਂਦ ਗੁੰਦ ਕੇ ਡਿਉਢੀ ਦਾ ਛੱਜਾ ਗੇਰ ਕੇ ਰਾਜ ਦੇ ਨਵੇਂ ਸੂਰਜ ਕੰਵਰ ਨੌਨਿਹਾਲ ਸਿੰਘ ਜੀ ਨੂੰ ਜ਼ਖਮੀ ਕਰ ਦਿੱਤਾ ਤੇ ਕਿਲ੍ਹੇ ਵਿੱਚ ਲਿਜਾ ਕੇ ਉਸ ਨੂੰ ਸਭ ਤੋਂ ਦੂਰ ਕਰ ਦਿੱਤਾ। ਰਾਣੀ ਚੰਦ ਕੌਰ ਨੇ ਰਾਜ ਦੀ ਵਾਗ-ਡੋਰ ਸੰਭਾਲੀ ਪਰ ਰਾਜਾ ਧਿਆਨ ਸਿੰਘ ਦੀ ਸਹਾਇਤਾ ਨਾਲ ਜਨਵਰੀ 1841 ਈ: ਨੂੰ ਮਹਾਰਾਜਾ ਸ਼ੇਰ ਸਿੰਘ ਲਾਹੌਰ ਪੁੱਜ ਗਿਆ ਅਤੇ ਰਾਜ-ਗੱਦੀ ਦਾ ਮਾਲਕ ਬਣ ਗਿਆ ਪਰ ਉਨ੍ਹਾਂ ਦੀ ਜ਼ਿਆਦਾ ਦੇਰ ਨਾ ਨਿਭੀ ਤੇ ਛੇਤੀ ਹੀ ਇਕ ਦੂਸਰੇ ਦੀ ਜਾਨ ਦੇ ਵੈਰੀ ਬਣ ਗਏ ਤੇ ਅੰਤ ਸੰਧਾਵਾਲੀਏ ਸਰਦਾਰ ਅਜੀਤ ਸਿੰਘ ਤੇ ਲਹਿਣਾ ਸਿੰਘ ਦੇ ਹੱਥੋਂ 15 ਸਤੰਬਰ 1843 ਨੂੰ ਮਹਾਰਾਜਾ ਸ਼ੇਰ ਸਿੰਘ, ਕੰਵਰ ਪ੍ਰਤਾਪ ਸਿੰਘ ਤੇ ਰਾਜਾ ਧਿਆਨ ਸਿੰਘ ਦਾ ਅੰਤ ਹੋਇਆ। ਦੂਸਰੇ ਦਿਨ 16 ਸਤੰਬਰ 1843 ਨੂੰ ਹੀ ਰਾਜਾ ਧਿਆਨ ਸਿੰਘ ਦੇ ਪੁੱਤਰ ਹੀਰਾ ਸਿੰਘ ਨੇ ਸੰਧਾਵਾਲੀਏ ਸਰਦਾਰਾਂ ਪਾਸੋਂ ਆਪਣੇ ਪਿਤਾ ਦੀ ਮੌਤ ਦਾ ਬਦਲਾ ਮੌਤ ਨਾਲ ਲੈ ਲਿਆ। ਹੁਣ ਮਹਾਰਾਜਾ ਦਲੀਪ ਸਿੰਘ ਜੀ ਪੰਜਾਂ ਵਰ੍ਹਿਆਂ ਦੀ ਉਮਰ ਵਿੱਚ 18 ਸਤੰਬਰ 1843 ਈ: ਨੂੰ ਰਾਜ-ਗੱਦੀ 'ਤੇ ਬੈਠ ਗਿਆ ਤੇ ਸ. ਹੀਰਾ ਸਿੰਘ ਨੂੰ ਵਜ਼ੀਰ ਬਣਾਇਆ ਗਿਆ। ਇਕ ਵਾਰੀ ਅੱਗ ਫੇਰ ਭੜਕੀ ਜਿਸ ਨੇ 21 ਦਸੰਬਰ 1844 ਨੂੰ ਹੀਰਾ ਸਿੰਘ ਤੇ ਉਸ ਦੇ ਸਲਾਹਕਾਰ ਜੱਲੇ ਨੂੰ ਮਾਰ ਮੁਕਾਇਆ। ਫਿਰ ਇਕ ਵਜ਼ੀਰ ਦੀ ਥਾਂ ਦਸਾਂ ਦੀ ਕਮੇਟੀ

ਮਹਾਰਾਜੇ ਦੀ ਸਲਾਹਕਾਰ ਬਣੀ ਪਰ 14 ਮਈ 1845 ਨੂੰ ਮਹਾਰਾਜੇ ਦਾ ਮਾਮਾ ਜਵਾਹਰ ਸਿੰਘ ਵਜ਼ੀਰ ਨੀਯਤ ਹੋਇਆ। ਵਜ਼ੀਰੀ ਦੇ ਨਸ਼ੇ ਵਿੱਚ ਇਸਨੇ ਕੰਵਰ ਪਿਸ਼ੌਰਾ ਸਿੰਘ ਨੂੰ ਅਟਕ ਦੇ ਕਿਲ੍ਹੇ ਵਿੱਚ ਇਕ ਮੁਸਲਮਾਨ ਦੇ ਹੱਥੋਂ ਮਰਵਾਇਆ ਅਤੇ ਆਪ ਇਸੀ ਕਾਰਨ 21 ਸਤੰਬਰ ਨੂੰ ਫੌਜ ਦੇ ਗੁੱਸੇ ਦਾ ਸ਼ਿਕਾਰ ਹੋਇਆ। ਹੁਣ ਮਹਾਰਾਣੀ ਜਿੰਦਾ ਆਪ ਹੀ ਨਾਬਾਲਗ ਮਹਾਰਾਜੇ ਦੀ ਸ਼ਾਸ਼ਕ ਬਣੀ।

ਇਥੇ ਹੀ ਸਬਰ ਨਾ ਹੋਇਆ ਤੇ ਸ਼ਤਰੰਜ ਦੀ ਚਾਲ ਹੋਰ ਵਧੇਰੇ ਜੋਸ਼ ਨਾਲ ਚੱਲੀ ਗਈ। ਨਤੀਜਾ ਸਿੱਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ 18 ਦਸੰਬਰ 1845 ਮੁਦਕੀ ਤੋਂ ਸ਼ੁਰੂ ਹੋਈ। ਫੇਰ ਫੀਰੋਜ਼ ਸ਼ਾਹ 21-22 ਦਸੰਬਰ 1845 ਈ: ਨੂੰ, ਪਰ ਇਸ ਲੜਾਈ ਦਾ ਅੰਤ 10 ਫਰਵਰੀ 1846 ਨੂੰ ਸਭਰਾਓਂ ਦੇ ਮੈਦਾਨ ਵਿੱਚ ਹੋਇਆ। ਗ਼ਦਾਰੀ ਦੀ ਹੱਦ ਨਾ ਰਹੀ ਤੇ ਐਨ ਚੋਟੀ 'ਤੇ ਪੁੱਜੀ, ਜਿਸ ਕਾਰਨ ਅੰਗਰੇਜ਼ਾਂ ਨੇ ਮੌਕਾ ਪਾ ਕੇ ਰਾਜ ਪ੍ਰਬੰਧ ਵਿੱਚ ਦਖਲ ਦੇਣਾ ਸ਼ੁਰੂ ਦਿੱਤਾ। 9 ਮਾਰਚ 1846 ਈ: ਨੂੰ ਅੰਗਰੇਜ਼ਾਂ ਨੇ ਮਹਾਰਾਜਾ ਦਲੀਪ ਸਿੰਘ ਨੂੰ ਨਾਬਾਲਗ ਵੇਖ ਕੇ ਉਸ ਦੀ ਰੱਖਿਆ ਕਰਨ ਲਈ ਲਾਹੌਰ ਦਰਬਾਰ ਨਾਲ ਪਹਿਲਾ ਅਹਿਦਨਾਮਾ ਕਰਕੇ ਰਾਜ-ਪ੍ਰਬੰਧ ਸਾਂਭਿਆ। ਸੱਤ ਦਿਨਾਂ ਪਿਛੋਂ ਹੀ ਮਦਦ ਦੇ ਬਦਲੇ ਇਨਾਮ ਵਿੱਚ 'ਕਸ਼ਮੀਰ' ਨੂੰ ਮਹਾਰਾਜਾ ਗੁਲਾਬ ਸਿੰਘ ਜੀ ਪਾਸ ਵੇਚਿਆ ਗਿਆ ਤੇ 16 ਮਾਰਚ ਨੂੰ ਇਨ੍ਹਾਂ ਦਾ ਆਪਸ ਵਿੱਚ ਅਹਿਦਨਾਮਾ ਹੋਇਆ। ਪਹਿਲੇ ਅਹਿਦਨਾਮੇ ਨਾਲ ਕੁਝ ਔਕੜ ਪ੍ਰਤੀਤ ਹੋਈ। ਸੋ ਅੰਗਰੇਜ਼ਾਂ ਨੇ ਸਿੱਖ ਦਰਬਾਰ ਨਾਲ ਭੈਰੋਵਾਲ ਵਿਖੇ 16 ਦਸੰਬਰ ਨੂੰ ਦੂਸਰਾ ਅਹਿਦਨਾਮਾ ਕੀਤਾ।

ਅੰਗਰੇਜ਼ ਪੂਰੀ ਆਜ਼ਾਦੀ ਬਿਨਾਂ ਸੰਤੁਸ਼ਟ ਨਾ ਹੋਏ। ਮਹਾਰਾਣੀ ਜਿੰਦਾਂ ਨੂੰ ਕੈਦ ਕੀਤਾ ਗਿਆ ਤੇ ਦੂਸਰੀ ਲੜਾਈ ਦੀ ਛੇੜ ਛੇੜੀ ਗਈ, ਜੋ 22 ਨਵੰਬਰ 1848 ਈ: ਨੂੰ ਰਾਮ ਨਗਰ ਤੋਂ ਸ਼ੁਰੂ ਹੋਈ। 3 ਦਸੰਬਰ ਨੂੰ ਸੈਦਲ ਪੁਰ ਤੇ 13 ਜਨਵਰੀ 1849 ਈ: ਨੂੰ ਚਿੱਲੀਆਂ ਵਾਲੇ ਲੜਾਈ ਹੋਈ। 22 ਜਨਵਰੀ 1849 ਨੂੰ ਮੁਲਤਾਨ ਦਾ ਕਿਲ੍ਹਾ ਫਤਿਹ ਹੋਇਆ ਤੇ 21 ਫਰਵਰੀ 1849 ਈ: ਨੂੰ ਗੁਜਰਾਤ ਵਾਲੀ ਲੜਾਈ ਨੇ ਪੰਜਾਬੀ ਰਾਜ ਦਾ ਪੂਰੀ ਤਰ੍ਹਾਂ ਅੰਤ ਕਰ ਦਿੱਤਾ। ਇਨ੍ਹਾਂ ਲੜਾਈਆਂ ਵਿੱਚ ਸਿੱਖਾਂ ਨੇ ਕਿਸ ਤਰ੍ਹਾਂ ਬਹਾਦਰੀ ਨਾਲ ਮੈਦਾਨ ਜਿੱਤੇ ਪਰ ਜਿਸ ਤਰ੍ਹਾਂ ਗ਼ਦਾਰਾਂ ਦੀ ਸਹਾਇਤਾ ਨਾਲ ਜਿੱਤੀਆਂ ਬਾਜ਼ੀਆਂ ਵੀ ਹਾਰੀਆਂ, ਇਹ ਸਭ ਨੂੰ ਪਤਾ ਹੀ ਹੈ। ਹੁਣ ਅੰਗਰੇਜ਼ਾਂ ਨੇ ਇਕ ਕਦਮ ਹੋਰ ਅੱਗੇ ਰੱਖਿਆ ਅਤੇ 29 ਮਾਰਚ 1849 ਵਾਲੇ ਦਿਨ ਅਹਿਦਨਾਮਿਆਂ ਦੇ ਵਿਰੁੱਧ ਪੰਜਾਬੀ ਰਾਜ ਨੂੰ ਅੰਗਰੇਜ਼ੀ ਰਾਜ ਵਿੱਚ ਮਿਲਾਉਣ ਦਾ ਐਲਾਨ ਕੀਤਾ ਗਿਆ।

ਮਹਾਰਾਜਾ ਦਲੀਪ ਸਿੰਘ ਜੀ ਦੀ ਅੰਗਰੇਜ਼ਾਂ ਵੱਲੋਂ ਖੇਡੀ ਜਾਂਦੀ 'ਰਾਖੀ' ਵਾਲੀ ਚਾਲ ਹੋਰ ਪੱਕੀ ਹੋ ਗਈ। ਦਲੀਪ ਸਿੰਘ 'ਤੇ ਉਸ ਸਮੇਂ ਦੇ ਹਾਲਾਤਾਂ ਦਾ ਅਜਿਹਾ ਰੰਗ ਚੜ੍ਹਿਆ ਕਿ ਉਹ ਬਚਪਨ ਵਿੱਚ ਹੀ 8 ਮਾਰਚ 1853 ਈ: ਨੂੰ ਈਸਾਈ ਮਤ ਵਿੱਚ ਅਭੇਦ ਹੋ

ਗਿਆ। ਅੰਗਰੇਜ਼ਾਂ ਨੇ ਆਪਣੇ ਮਕਸਦ ਪੂਰਤੀ ਲਈ ਇਕ ਕਦਮ ਹੋਰ ਅੱਗੇ ਰੱਖਦੇ ਹੋਏ ਦਲੀਪ ਸਿੰਘ, ਜੋ ਹੁਣ ਇਸਾਈ ਸੀ, ਨੂੰ 19 ਅਪ੍ਰੈਲ 1854 ਈ: ਨੂੰ ਕਲਕੱਤੇ ਤੋਂ ਜਹਾਜ ਰਾਹੀਂ ਵਲਾਇਤ ਤੋਰ ਦਿੱਤਾ ਗਿਆ। ਕਿਸੇ ਵੀ ਸਿੱਖ ਨੇ ਹਾਅ ਦਾ ਨਾਹਰਾ ਨਾ ਮਾਰਿਆ। ਸੱਚੇ ਤੇ ਸੁੱਚੇ ਪੁਰਸ਼ ਮੌਤ ਨੂੰ ਪਿਆਰੇ ਹੋ ਚੁੱਕੇ ਸਨ ਅਤੇ ਤੇ ਲਾਲਚੀ ਤੇ ਖ਼ੁਦਗਰਜ਼ ਮਾਇਆ ਦੀ ਗੋਦ ਵਿੱਚ ਜਾ ਬੈਠੇ ਸਨ। ਜੋ ਕਿਣਕਾ ਬਚਿਆ, ਉਸ ਨੇ ਆਪਣੀ ਥਾਂ ਬੈਠ ਕੇ ਇਸ ਹੋਣੀ ਦੇ ਕਰੱਤਵ 'ਤੇ ਚਾਰ ਅੱਥਰੂ ਵਹਾ ਕੇ ਸਬਰ ਕੀਤਾ ਤੇ ਇਸ ਤਰ੍ਹਾਂ ਆਜ਼ਾਦੀ ਦੇ ਆਸ਼ਕ ਸਿੱਖ, ਗੁਲਾਮ ਹੋ ਕੇ ਆਪਣੇ ਤਪਦੇ ਹਿਰਦਿਆਂ ਨੂੰ ਸ਼ਾਂਤ ਕਰਕੇ ਖ਼ੂਬ ਘੂਕੀ ਦੀ ਨੀਂਦ ਸੌਂ ਗਏ।

# ਅੰਗ੍ਰੇਜ਼ੀ ਰਾਜ

ਸਿੱਖਾਂ ਦੇ ਰਾਜ-ਕਾਜ ਲੁੱਟੇ ਜਾਣ ਪਿਛੋਂ ਪੰਥ ਉਤੇ ਮੁਸੀਬਤ ਦੇ ਪਹਾੜ ਟੁੱਟਣੇ ਸ਼ੁਰੂ ਹੋ ਗਏ। ਅੰਗਰੇਜ਼ਾਂ ਦੀ ਨੀਤੀ ਆਪਣਾ ਕੰਮ ਚੁੱਪ-ਚੁਪੀਤੇ ਕਰ ਰਹੀ ਸੀ, ਅਨੇਕ ਰਈਸ ਤੇ ਸਰਦਾਰ ਤਬਾਹ ਹੋ ਚੁੱਕੇ ਸਨ ਅਤੇ ਬਹੁਤ ਸਾਰੇ ਅੰਗਰੇਜ਼ੀ ਸਰਕਾਰ ਕੋਲੋਂ ਕੀਤੀ ਦੇ ਬਦਲੇ ਇਨਾਮ ਤੇ ਜਗੀਰਾਂ ਲੈਣ ਵਿੱਚ ਰੁੱਝੇ ਹੋਏ ਸਨ। ਸ਼੍ਰੀ ਅੰਮ੍ਰਿਤਸਰ ਸਾਹਿਬ, ਸ਼੍ਰੀ ਅਕਾਲ ਤਖਤ ਸਾਹਿਬ, ਸ਼੍ਰੀ ਤਰਨ ਤਾਰਨ ਆਦਿ ਪ੍ਰਸਿੱਧ ਗੁਰਦੁਆਰੇ ਇਸੇ ਸਰਕਾਰ ਦੇ ਪ੍ਰਬੰਧ ਵਿੱਚ ਚਲੇ ਗਏ ਤੇ ਦੂਜੇ ਪਾਸੇ ਸਮੇਂ ਦੀ ਸਰਕਾਰ ਦੇ ਮੋਢੀਆਂ ਦਾ ਇਹ ਵਿਚਾਰ ਸੀ ਕਿ ਜੇ ਦੇਸ਼ ਦਾ ਧਰਮ ਤੇ ਵਿਦਿਆ ਦਾ ਢਾਂਚਾ ਵਿਗਾੜ ਦਿਤਾ ਜਾਵੇ ਤਾਂ ਉਹ ਦੇਸ਼ ਵਧੇਰੇ ਚਿਰ ਗੁਲਾਮ ਰਹਿੰਦਾ ਹੈ। ਅੰਗਰੇਜ਼ਾਂ ਦਾ ਇਹ ਵੀ ਵਿਚਾਰ ਸੀ ਕਿ ਹਰ ਈਸਾਈ ਬਣਿਆ ਭਾਰਤੀ ਉਨ੍ਹਾਂ ਦੇ ਰਾਜ ਦੀਆਂ ਜੜ੍ਹਾਂ ਨੂੰ ਡੂੰਗਾਈ 'ਚ ਲੈ ਜਾਵੇਗਾ। ਸੋ ਮਿਸ਼ਨਰੀਆਂ, ਸੁਸਾਇਟੀਆਂ ਤੇ ਖਾਸ ਕਰਕੇ ਅਮਰੀਕਨ ਪਰੈਸਬਾਈਟੈਰੀਅਨ ਨੂੰ ਸਰਕਾਰੀ ਕਰਮਚਾਰੀਆਂ ਨੇ ਬੁਲਾ ਕੇ ਚਰਚ ਮਿਸ਼ਨਰੀ ਐਸੋਸੀਏਸ਼ਨ 9 ਫਰਵਰੀ 1852 ਈ: ਨੂੰ ਬਣਾਈ ਗਈ ਤੇ ਇਸ ਦਾ ਵੱਡਾ ਕੇਂਦਰ ਅੰਮ੍ਰਿਤਸਰ ਰੱਖਿਆ ਗਿਆ। ਪਾਦਰੀਆਂ ਰਾਹੀਂ ਸਿੱਖੀ ਉਪਰ ਅਸਹਿ ਵਾਰ ਸ਼ੁਰੂ ਹੋ ਗਏ। ਅਨੇਕ ਮਨ-ਘੜਤ ਕਹਾਣੀਆਂ ਬਣਾ ਕੇ ਸਿੱਖਾਂ ਨੂੰ ਸਿੱਖੀਉਂ ਪਤਿਤ ਕੀਤਾ ਜਾ ਰਿਹਾ ਸੀ। ਪੰਜਾਬੀਆਂ ਦੇ ਸਤਿਜੁਗੀ ਰਾਜ ਨੂੰ ਡਾਕੂ ਕਹਿ ਕੇ ਅਨੇਕਾਂ ਇਲਜ਼ਾਮ ਲਾ-ਲਾ ਕੇ ਬਦਨਾਮ ਕੀਤਾ ਤੇ ਖਾਲਸਾ ਪੰਥ ਦੀ ਸ਼ਾਨ ਵਿੱਚ ਉਲਟਾ ਪ੍ਰਚਾਰ

ਕਰ ਕੇ ਸਿੱਖੀ ਮਹਿਲ ਦੀ ਬੁਨਿਆਦ ਵਿੱਚ ਮਾਨੋ ਬਰੂਦ ਭਰਿਆ ਜਾ ਰਿਹਾ ਸੀ। ਕੁੱਝ ਚਾਲਾਕੀ ਨਾਲ, ਕੁੱਝ ਲਾਲਚ ਨਾਲ ਤੇ ਕੁੱਝ ਡਰ ਨਾਲ ਸਿੱਖਾਂ ਨੂੰ ਹਰ ਹੀਲੇ ਪਤਿਤ ਕੀਤਾ ਜਾ ਰਿਹਾ ਸੀ। ਸਿੱਖਾਂ ਦੇ ਰਾਜ ਵਿੱਚ ਹਲਵੇ-ਮਾਂਡੇ ਦੇ ਯਾਰ ਸਿੱਖ ਸਜੇ ਹੋਏ ਤਾਂ ਦਿਨਾਂ ਵਿੱਚ ਹੀ ਰਾਮ-ਰਾਜ, ਤੇ ਯਸੂ ਮਸੀਹ ਦੇ ਭਗਤ ਹੋ ਗਏ। ਏਥੋਂ ਤਕ ਕਿ ਤਿੰਨਾਂ ਵਰ੍ਹਿਆਂ ਵਿੱਚ ਇਨ੍ਹਾਂ ਨੇ 375 ਪਿੰਡਾਂ ਵਿੱਚ ਅੱਡੇ ਬਣਾ ਕੇ 27000 ਸ਼ਰਧਾਲੂ ਬਣਾ ਲਏ ਜਿਨ੍ਹਾਂ ਵਿਚੋਂ ਦੋ ਤਿਹਾਈ ਈਸਾਈ ਮਤ ਗ੍ਰਹਿਣ ਕਰ ਚੁੱਕੇ ਸਨ ਤੇ ਚਾਰ ਕੁ ਹਜ਼ਾਰ ਇਸ ਕੰਮ ਲਈ ਤਿਆਰ ਸਨ।

1857 ਈ: ਦੇ ਗ਼ਦਰ ਨੇ ਇਸ ਕੰਮ ਵਿੱਚ ਕੁੱਝ ਕੁ ਠੱਲ੍ਹ ਪਾਈ। ਕੁੱਝ ਗ਼ਦਰ ਦਾ ਵੱਡਾ ਕਾਰਨ ਭਾਰਤੀਆਂ ਦੇ ਧਰਮਾਂ ਵਿੱਚ ਵਧੇਰੇ ਦਖਲ ਦੇਣਾ ਸਮਝਦੇ ਸਨ। ਪਰ ਮਿਸ਼ਨਰੀਆਂ ਨੇ ਛੇਤੀ ਹੀ ਇਨ੍ਹਾਂ ਖਿਆਲਾਂ ਤੇ ਫਤਿਹ ਪਾਉਣ ਲਈ ਇਹ ਦਸਿਆ ਕਿ ਗ਼ਦਰ ਕਰਨ ਵਾਲੇ ਉਹ ਸਨ ਜਿਨ੍ਹਾਂ ਤੱਕ ਸਰਕਾਰ ਪਾਦਰੀਆਂ ਤੇ ਮਿਸ਼ਨਰੀਆਂ ਨੂੰ ਜਾਣ ਨਹੀਂ ਸੀ ਦਿੰਦੀ। ਜਿਨ੍ਹਾਂ ਥਾਵਾਂ ਤੇ ਈਸਾਈ ਮਿਸ਼ਨ ਸਫਲ ਹੋਏ ਸਨ ਉਥੇ ਗ਼ਦਰ ਨਹੀਂ ਸੀ ਹੋਇਆ ਸਗੋਂ ਨਵੇਂ ਬਣੇ ਈਸਾਈ ਅੰਗਰੇਜ਼ ਭਾਰਤ ਵਿੱਚ ਹੀ ਰਹੇ ਸਨ ਤੇ ਉਨ੍ਹਾਂ ਨੇ ਇਹ ਆਜ਼ਾਦੀ ਦੀ ਲਹਿਰ ਦਬਾਉਣ ਵਿੱਚ ਵਧੇਰੇ ਹਿੱਸਾ ਪਾਇਆ ਸੀ। ਇਸ ਵਾਸਤੇ ਇਨ੍ਹਾਂ ਦੇ ਕੰਮਾਂ ਵਿਚੋਂ ਸਰਕਾਰੀ ਰੋਕ ਹਟਾ ਕੇ ਇਨ੍ਹਾਂ ਨੂੰ ਸਗੋਂ ਹਰ ਤਰ੍ਹਾਂ ਦੀ ਹੱਲਾ ਸ਼ੇਰੀ ਦਿੱਤੀ ਗਈ। ਦਸੰਬਰ 1862 ਈ: ਨੂੰ ਪੰਜਾਬ ਮਿਸ਼ਨਰੀ ਕਾਨਫਰੰਸ ਹੋਈ ਤੇ ਲੋਕਾਂ ਨੂੰ ਪ੍ਰੇਮ ਪਿਆਰ, ਸੇਵਾ, ਸਕੂਲ ਤੇ ਵਧੇਰੇ ਪੈਸਿਆਂ, ਨੌਕਰੀਆਂ ਤੇ ਹੋਰ ਰਿਆਇਤਾਂ ਦੇ ਕੇ ਮਿਸ਼ਨਰੀਆਂ ਨੇ ਆਪਣੇ ਕੰਮ ਨੂੰ ਹੋਰ ਤੇਜ਼ ਕਰ ਦਿੱਤਾ। ਇਸ ਰਾਜਸੀ ਅੰਧੇਰੀ ਨੇ ਸਿੱਖੀ ਦੇ ਸਬਜ਼-ਬਾਗ ਉਪਰ, ਮਾਨੋ ਬਸੰਤ ਵਿੱਚ ਪਤਝੜ ਲਿਆ ਦਿੱਤੀ। ਸਿੱਖਾਂ ਦੀ ਵਧ ਰਹੀ ਗਿਣਤੀ ਘਟਣ ਲੱਗ ਪਈ ਤੇ ਬਹੁਤ ਹੀ ਘੱਟ ਗਈ ਖਾਸ ਕਰ 1862 ਤੋਂ 1881 ਵਿੱਚ ਪੂਰਾ ਹੱਲਾ ਹੋਇਆ।

ਹੋਰ ਤਾਂ ਹੋਰ, ਸਿੱਖੀ ਦੇ ਗੜ੍ਹ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਹੀ ਸਿੱਖ ਜੋ 1868 ਵਿੱਚ 2,32,224 ਸਨ, 1881 ਵਿੱਚ 2,16,136 ਰਹਿ ਗਏ ਤੇ ਨਾਲ ਦੇ ਜ਼ਿਲੇ ਸਿਆਲਕੋਟ ਵਿੱਚ 50,279 ਤੋਂ 40,195 ਰਹਿ ਗਏ। ਇਹੀ ਹਾਲ ਹੋਰਨਾਂ ਜ਼ਿਲਿਆਂ ਦਾ ਸੀ ਅਤੇ 1881 ਦੀ ਮਰਦਮ ਸੁਮਾਰੀ ਵਿੱਚ ਸਿੱਖਾਂ ਦੀ ਗਿਣਤੀ ਘੱਟ ਕੇ 18,53,429 (ਅਠਾਰਾਂ ਲੱਖ ਤਰਵੰਜਾ ਹਜ਼ਾਰ ਚਾਰ ਸੌ ਉਨਤੀ) ਰਹਿ ਗਈ ਸੀ।

ਇਧਰੋਂ 'ਘਰ ਦਾ ਭੇਤੀ ਲੰਕਾ ਢਾਹੇ' ਦੇ ਅਨੁਸਾਰ ਗੁਰੂ-ਡੰਮ ਦਾ ਪ੍ਰਚਾਰ ਸ਼ੁਰੂ ਹੋ ਗਿਆ। ਸੋਢੀ ਤੇ ਬੇਦੀ ਆਦਿ ਗੁਰੂ ਅੰਸ ਵਿੱਚੋਂ ਕਹਾਉਣ ਵਾਲੇ ਗੁਰੂ ਬਣ ਬੈਠੇ। ਭੇਖੀ ਸਾਧਾਂ ਦੇ ਟੋਲਿਆਂ ਨੇ ਸਿੱਖਾਂ ਨੂੰ ਲੁੱਟ ਕੇ ਹੀ ਨਾ ਖਾਧਾ ਸਗੋਂ ਅਜਿਹਾ ਕੁਰਾਹੇ ਪਾਇਆ

ਕਿ ਸਿੱਖਾਂ ਨੂੰ ਆਪਣੀ ਅਸਲੀਅਤ ਹੀ ਭੁੱਲ ਗਈ। ਗੁਰਦਵਾਰਿਆਂ, ਡੇਰਿਆਂ ਤੇ ਧਰਮਸ਼ਾਲਾਵਾਂ ਆਦਿ ਦੇ ਭਾਈ ਵਾੜ ਹੋ ਕੇ ਖੇਤ ਨੂੰ ਖਾਣ ਦੇ ਸਾਮਾਨ ਹੋ ਗਏ। ਦੇਹਧਾਰੀ ਗੁਰੂ ਥਾਂ-ਥਾਂ ਖੁੰਬਾਂ ਵਾਂਗ ਨਿਕਲ ਪਏ। ਸਰਦਾਰ ਨਾਹਰ ਸਿੰਘ ਜੀ ਐਮ.ਏ. ਨੇ ਆਪਣੀ ਪੁਸਤਕ *'ਸਾਡੀ ਦਸ਼ਾ' ਦੇ ਸਫਾ ਨੰਬਰ 44-45* 'ਤੇ ਇਸ ਸਮੇਂ ਬਾਬਤ ਇਸ ਤਰ੍ਹਾਂ ਲਿਖਿਆ ਹੈ ਕਿ:

*"ਸੰਨ 1850 ਤੋਂ ਸੰਨ 1880 ਤੱਕ ਸਿੱਖ ਮਤ ਅੰਦਰ ਰਿਲੀਜੀਅਸ ਪੈਟਰੀਅਜ਼ (ਧਾਰਮਕ ਬਾਪਾਂ) ਦਾ ਬੜਾ ਭਾਰੀ ਜ਼ੋਰ ਚਲਿਆ। ਬੇਦੀਆਂ, ਸੋਢੀਆਂ, ਭੱਲਿਆਂ, ਗੁਰੂਕਿਆਂ ਸਾਹਿਬਜ਼ਾਦਿਆਂ, ਲੋਕਲ ਗੁਰੂਆਂ, ਸਾਧਾਂ ਦੀਆਂ ਜਮਾਇਤਾਂ ਨੇ ਸਿੱਖ ਪੰਥ ਨੂੰ ਲੁੱਟ ਖਾਧਾ। ਇਹ ਸਭ ਆਪਣੇ-ਆਪਣੇ ਇਲਾਕਿਆਂ ਵਿਚ ਗੁਰੂ ਬਣ ਬੈਠੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਹੀ ਗੱਦੀਆਂ ਲਾ ਕੇ ਬੈਠਦੇ। ਇਹ ਦੰਭੀ ਗੁਰੂ, ਸਿੱਖਾਂ ਤੋਂ ਆਪਣੇ ਪੈਰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਹੀ ਪੁਜਵਾਂਦੇ ਅਤੇ ਪੂਜਾ ਦਾ ਧਾਨ ਆਪ ਹੀ ਹਜ਼ਮ ਕਰ ਜਾਂਦੇ। ਇਸ ਸਮੇਂ ਗੁਰਸਿੱਖਾਂ ਦਾ ਕੋਈ ਧਾਰਮਿਕ ਜੱਥਾ ਜਾਂ ਸੁਸਾਇਟੀ ਨਾ ਰਹੀ ਅਤੇ ਆਪਾ-ਧਾਪੀ ਅਤੇ ਮਾਇਆ ਖਾਣ ਨੂੰ ਹਰ ਇਕ ਤਿਆਰ ਹੋ ਬੈਠਾ। ਤਖਤਾਂ, ਧਾਮਾਂ, ਬੁੰਗਿਆਂ, ਡੇਰਿਆਂ ਨੂੰ ਮਹੰਤ ਯਾ ਨਜ਼ਾਮ ਆਪਣੀ ਜੱਦੀ ਜਾਇਦਾਦਾਂ ਸਮਝਣ ਲੱਗੇ । ਕੁਰੀਤੀਆਂ ਪ੍ਰਚਲਤ ਹੋ ਗਈਆਂ ਅਤੇ ਸਿੱਖ ਵਿਚਾਰੇ ਅੰਧ ਕੂਪ ਵਿੱਚ ਰਾਹ ਭਾਲਣ ਲਈ ਟਕਰਾਂ ਪਏ ਮਾਰਦੇ ਫਿਰਨ ਆਦਿ।"*

ਗੱਲ ਕੀ, ਡਿੱਗਦੇ-ਡਿੱਗਦੇ ਸਿੱਖ ਇਥੋਂ ਤਕ ਗਿਰੇ ਕਿ ਸ਼ਕਲ ਸਿੱਖ ਦੀ ਅਰ ਵਿੱਚੋਂ ਬ੍ਰਾਹਮਣਾਂ ਦੇ ਚੇਲੇ ਬਣਕੇ ਸਿੱਖ ਧਰਮ ਤੇ ਗੁਰੂ ਵਾਕਾਂ ਨੂੰ ਉੱਕਾ ਹੀ ਭੁੱਲ ਗਏ। ਸ਼੍ਰੀ ਰਾਮ ਚੰਦਰ ਤੇ ਸ਼੍ਰੀ ਕ੍ਰਿਸ਼ਨ ਜੀ ਦੀਆਂ ਕਹਾਣੀਆਂ ਇਨ੍ਹਾਂ ਦਾ ਧਰਮ ਅਰ ਦੀਵਾਲੀ ਦੁਸਹਿਰਾ ਇਨ੍ਹਾਂ ਦੇ ਦਿਹਾਰ, ਦੇਵੀ-ਦੇਵਤੇ ਇਨ੍ਹਾਂ ਦਾ ਇਸ਼ਟ, ਇਕੱਲਾ-ਇਕੱਲਾ ਪਾਖੰਡੀ ਇਨ੍ਹਾਂ ਦਾ ਗੁਰੂ ਤੇ ਹਿੰਦੂਆਂ ਦੇ ਪੁਰਾਨ ਇਨ੍ਹਾਂ ਸਿੱਖਾਂ ਦੀ ਜਾਨ ਹੋ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਵਤਾਰ ਧਾਰਨ ਦੇ ਦਿਨਾਂ ਦਾ ਪਤਾ ਨਹੀਂ, ਦੀਵਾਲੀ ਤੇ ਦੁਸਹਿਰੇ ਨੂੰ ਚਾਹੇ ਖੁਸ਼ੀ ਦੇ ਮਾਰੇ ਮਨਾਂਦੇ ਹੋਏ ਖਰਚ ਨਾਲ ਦੀਵਾਲਾ ਨਿਕਲਦਾ ਜਾਏ। ਜੇ ਕਿਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਣਾ ਪੈਂਦਾ ਤਾਂ ਇਸ ਤਰ੍ਹਾਂ ਟੇਕਦੇ ਸਨ ਜਿਸ ਤਰ੍ਹਾਂ ਕੋਈ ਮਜ਼ਬੂਰੀ ਹੋਵੇ। ਗੁਰੂ ਸਾਹਿਬ ਇਨ੍ਹਾਂ ਦੇ ਲਈ ਹਿੰਦੂ ਧਰਮ ਦੀ ਖਿਚੜੀ ਦਾ ਹਿੱਸਾ ਹੋ ਗਏ ਤੇ ਸਿੱਖ ਧਰਮ ਪੁਸਤਕਾਂ ਵਿੱਚ ਰਹਿ ਗਿਆ। ਸਭ ਥਾਂ ਸੰਧਿਆ ਗਾਇਤ੍ਰੀ ਦੀ ਅਰਦਾਸ ਅਰ ਚੌਵੀ ਅਵਤਾਰਾਂ ਦਾ ਧਿਆਨ ਧਰ ਕੇ ਵਾਹਿਗੁਰੂ ਦਾ ਜਾਪ ਹੋਣ ਲੱਗਾ। ਸ਼ਾਦੀ, ਗ਼ਮੀ ਅਰ ਰੋਜ਼ ਦੇ ਵਿਹਾਰ ਵਿੱਚ ਬ੍ਰਾਹਮਣਾਂ ਦੀ ਪੂਰੀ ਚੱਲਦੀ, ਭਜਨ ਹੁੰਦੇ ਤੇ ਕਛਹਿਰੇ ਦੀ ਥਾਂ ਧੋਤੀ ਬੰਨ੍ਹਵਾਈ ਜਾਂਦੀ। ਇਹ ਸਿੱਖਾਂ ਦੀ ਉਸ ਸਮੇਂ ਦੀ ਹਾਲਤ ਦਾ ਕੁੱਝ ਨਮੂਨਾ ਸੀ।

ਇਸੇ ਦੌਰਾਨ ਕੁੱਝ ਧਾਰਮਿਕ ਲਹਿਰਾਂ ਵੀ ਸ਼ੁਰੂ ਹੋਈਆਂ ਜਿਵੇਂ ਕਿ ਪੱਠੋਹਾਰ ਦੇ ਇਲਾਕੇ ਵਿੱਚ ਬਾਬਾ ਦਿਆਲ ਨੇ ਨਿੰਰਕਾਰੀ ਲਹਿਰ ਸ਼ੁਰੂ ਕੀਤੀ। ਦੂਜੀ ਨਾਮਧਾਰੀ ਲਹਿਰ ਦੇ ਨਾਮ ਨਾਲ ਲੁਧਿਆਣੇ ਜਿਲ੍ਹੇ ਵਿੱਚ ਭੈਣੀ ਸਾਹਿਬ ਵਿਖੇ ਬਾਬਾ ਰਾਮ ਸਿੰਘ ਨੇ ਸ਼ੁਰੂ ਕੀਤੀ। ਅੰਗਰੇਜ਼ਾਂ ਦੀ ਸੋਚੀ ਸਮਝੀ ਤਰਕੀਬ ਨਾਲ ਇਨ੍ਹਾਂ ਨੂੰ ਅਸਲ ਮਕਸਦ ਤੋਂ ਦੂਰ ਕਰ ਦਿੱਤਾ। ਅੰਗਰੇਜ਼ਾਂ ਨੇ 1849 ਈ: ਤੋਂ 1857 ਈ: ਤੱਕ ਇਸਾਈ ਧਰਮ ਦਾ ਖ਼ੂਬ ਪ੍ਰਚਾਰ ਕੀਤਾ ਤੇ ਲੋਕਾਂ ਨੂੰ ਲਾਲਚ ਡਰਾਬਿਆਂ ਨਾਲ ਇਸਾਈ ਬਣਾਉਣ ਦਾ ਕੰਮ ਜ਼ੋਰਾਂ-ਸ਼ੋਰਾਂ ਨਾਲ ਜਾਰੀ ਰੱਖਿਆ। ਇਸ ਦੀ ਸਭ ਤੋਂ ਵੱਡੀ ਉਦਾਹਰਣ ਮਹਾਰਾਜਾ ਰਣਜੀਤ ਸਿੰਘ ਦੇ ਸਪੁੱਤਰ ਮਹਾਰਾਜ ਦਲੀਪ ਸਿੰਘ ਦੀ ਦਿੱਤੀ ਜਾ ਸਕਦੀ ਹੈ।

ਮਹਾਰਾਜਾ ਦਲੀਪ ਸਿੰਘ ਨੇ ਆਪਣੇ ਅਲਾਊਂਸ ਵਿਚੋਂ ਈਸਾਈ ਧਰਮ-ਸੰਸਥਾਵਾਂ ਅਤੇ ਮਿਸ਼ਨ ਸਕੂਲਾਂ ਦੇ ਪ੍ਰਬੰਧ ਲਈ ਖੁਲ੍ਹ-ਦਿਲੀ ਨਾਲ ਦਾਨ ਦੇਣਾ ਸ਼ੁਰੂ ਕੀਤਾ। ਕਪੂਰਥਲਾ ਰਿਆਸਤ ਦੇ ਸਿੱਖ ਰਾਜੇ ਨੇ ਲੁਧਿਆਣਾ ਮਿਸ਼ਨ ਨੂੰ ਰਿਆਸਤ ਦੀ ਰਾਜਧਾਨੀ ਵਿੱਚ ਆਪਣਾ ਇਕ ਕੇਂਦਰ ਖੋਲਣ ਲਈ ਸੱਦਾ ਦਿੱਤਾ ਤੇ ਇਸ ਕੇਂਦਰ ਨੂੰ ਚਾਲੂ ਰੱਖਣ ਲਈ ਰਕਮ ਦਿਤੀ। **'ਮਹਾਰਾਜਾ ਕਪੂਰਥਲਾ ਵਲੋਂ ਆਪਣੀ ਰਾਜਧਾਨੀ ਵਿੱਚ ਮਿਸ਼ਨਰੀਆਂ ਨੂੰ ਇੰਝ ਬੁਲਾਏ ਜਾਣ ਤੋਂ ਪਹਿਲਾਂ ਭਾਰਤ ਵਿੱਚ ਕਿਸੇ ਵੀ ਰਾਜੇ ਮਹਾਰਾਜੇ ਦੁਆਰਾ ਈਸਾਈ ਮਤ ਦੇ ਪ੍ਰਚਾਰ ਨੂੰ ਇਸ ਤਰ੍ਹਾਂ ਉਤਸ਼ਾਹ ਦੇਣ ਦੀ ਹੋਰ ਕੋਈ ਅਜਿਹੀ ਮਿਸਾਲ ਨਹੀਂ ਮਿਲਦੀ।"**

ਇਸ ਤੋਂ ਕੁੱਝ ਵਰ੍ਹੇ ਮਗਰੋਂ ਮਹਾਰਾਜਾ ਕਪੂਰਥਲਾ ਦਾ ਭਤੀਜਾ ਕੰਵਰ ਹਰਨਾਮ ਸਿੰਘ ਈਸਾਈ ਬਣ ਗਿਆ। ਹਰਿਮੰਦਰ ਸਾਹਿਬ ਦੇ ਨਿਕਟ ਹੀ ਈਸਾਈ ਧਰਮ ਦਾ ਪ੍ਰਚਾਰ ਹੋਣ ਲੱਗਾ। ਇਸ ਮੰਤਵ ਲਈ ਦਰਬਾਰ ਸਾਹਿਬ ਦੇ ਪਾਸ ਹੀ ਇਕ ਬੁੰਗਾ ਉਚੇਚੇ ਤੌਰ ਤੇ ਕਿਰਾਏ ਤੇ ਲੈ ਲਿਆ ਗਿਆ।

ਅੰਗਰੇਜ਼ੀ ਸਰਕਾਰ ਨੇ ਈਸਾਈਅਤ ਦੇ ਪ੍ਰਚਾਰ ਲਈ ਸਰਹੱਦੀ ਲਾਈਨ 'ਤੇ ਜੋ ਕਿ ਸ਼ਿਮਲੇ ਤੋਂ ਕਰਾਚੀ ਤਕ ਜਾਂਦੀ ਹੈ, 6 ਵੱਡੇ ਸਟੇਸ਼ਨ ਅਥਵਾ ਅੱਡੇ ਕਾਇਮ ਕੀਤੇ ਕੋਟਗੜ੍ਹ, ਕਾਂਗੜਾ, ਬੰਨੂ, ਡੇਰਾ ਇਸਮਾਈਲ ਖਾਨ, ਮੁਲਤਾਨ ਤੇ ਖਾਨਪੁਰ। ਇਸ ਤੋਂ ਇਲਾਵਾ ਪੰਜ ਛੋਟੇ ਅੱਡੇ ਪੰਜਾਬ ਦੇ ਵਿਚਕਾਰ ਹੋਰ ਬਣਾਏ। ਬਟਾਲਾ, ਨਾਰੋਵਾਲ, ਕਲਾਰਕਾਬਾਦ, ਤਰਨ-ਤਾਰਨ ਤੇ ਪਿੰਡ ਦਾਦਨ ਖਾਨ। ਅੰਮ੍ਰਿਤਸਰ, ਲਾਹੌਰ, ਪਿਸ਼ੌਰ, ਕਸ਼ਮੀਰ, ਡੇਰਾ ਗਾਜ਼ੀ ਖਾਨ, ਹੈਦਰਾਬਾਦ, ਸਿੰਧ ਤੇ ਕਰਾਚੀ ਦੇ ਵੱਡੇ ਵੱਡੇ ਅੱਡੇ ਇਨ੍ਹਾਂ ਤੋਂ ਇਲਾਵਾ ਹੋਰ ਸਨ ਜਿੱਥੋਂ ਲੋੜ ਪੈਣ ਤੇ ਥਾਂ-ਥਾਂ ਪ੍ਰਚਾਰਕ ਭੇਜੇ ਜਾਂਦੇ ਸਨ।

ਅੰਗਰੇਜ਼ੀ ਸਰਕਾਰ ਨੇ ਸਰਦਾਰ ਦਿਆਲ ਸਿੰਘ ਮਜੀਠੀਏ ਨੂੰ ਪਰੇਰ ਕੇ ਅੰਮ੍ਰਿਤਸਰ ਵਿੱਚ ਈਸਾਈ ਮਿਸ਼ਨਰੀ ਦੇ ਕੰਮ ਵਾਸਤੇ ਇਕ ਬਾਗ ਲਿਆ ਤੇ ਮਜੀਠੇ ਵਿੱਚ ਇਕ ਗਿਰਜਾ ਘਰ ਵੀ ਖੋਲ੍ਹਿਆ। ਪ੍ਰਚਾਰ ਤੋਂ ਇਲਾਵਾ ਵਿਦਿਅਕ ਮੈਦਾਨ ਵਿੱਚ ਵੀ ਈਸਾਈਆਂ

ਨੇ ਆਪਣੇ ਧਾਰਮਿਕ ਉਦੇਸ਼ਾਂ ਲਈ ਇਹੋ ਚਾਲ ਜਾਰੀ ਰੱਖੀ। ਥਾਂ-ਥਾਂ ਕਈ ਮਿਸ਼ਨਰੀ ਸਕੂਲ ਖੋਲ੍ਹੇ ਗਏ। ਸੰਨ 1858 ਈ: ਤੋਂ ਪੰਜਾਬ ਵਿੱਚ ਈਸਾਈ ਮਿਸ਼ਨਰੀ ਸਕੂਲ ਤੇਜ਼ੀ ਨਾਲ ਖੁਲ੍ਹਣ ਲੱਗੇ। ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਦੇ ਬੱਚਿਆਂ ਨੂੰ ਯਸੂਹ ਮਸੀਹ ਦੇ ਭਗਤ ਬਣਾਉਣਾ ਸ਼ੁਰੂ ਕੀਤਾ। ਸਿੱਖਾਂ ਦੇ ਕੋਈ ਆਪਣੇ ਸਕੂਲ ਤਾਂ ਸਨ ਹੀ ਨਹੀਂ ਇਸ ਲਈ ਸਿੱਖਾਂ ਦੇ ਬੱਚੇ ਮਿਸ਼ਨ ਸਕੂਲਾਂ ਵਿੱਚ ਪੜ੍ਹਣ ਕਾਰਨ ਈਸਾਈ ਮਤ ਸਿੱਖ ਧਰਮ ਦੇ ਮੁਕਾਬਲੇ ਤੋਂ ਵਧੇਰੇ ਜਾਣਦੇ ਸਨ।

## ਗਿਆਨੀ ਦਿੱਤ ਸਿੰਘ ਦਾ ਜਨਮ

ਗਿਆਨੀ ਦਿੱਤ ਸਿੰਘ ਉਰਫ ਰਾਮ ਦਿਤਾ ਉਰਫ ਦਿਤਾ ਰਾਮ ਦੀ ਜਨਮ ਮਿਤੀ ਸਬੰਧੀ ਭਾਵੇਂ ਸਾਰੇ ਲੇਖਕਾਂ ਦੀ ਇਕ ਰਾਏ ਨਹੀਂ ਪਰ ਵੱਖ-ਵੱਖ ਲੇਖਕਾਂ ਦੇ ਅਧਾਰ 'ਤੇ ਇਸ ਨਤੀਜੇ ਤੇ ਪੁੱਜਦੇ ਹਾਂ ਕਿ ਗਿਆਨੀ ਦਿੱਤ ਸਿੰਘ ਦਾ ਜਨਮ 21 ਅਪ੍ਰੈਲ 1850 ਈ: ਦਾ ਹੈ। ਜਨਮ ਤਰੀਕਾਂ ਦੇ ਦੋ ਸਾਲ ਖਾਸ ਕਰਕੇ ਸਾਹਮਣੇ ਆਏ, 21 ਅਪ੍ਰੈਲ, 1852 ਤੇ 21 ਅਪ੍ਰੈਲ 1850 ਡਾ. ਕਰਨੈਲ ਸਿੰਘ ਸੋਮਲ ਨੇ ਬਹੁਤ ਹੀ ਖੋਜ ਨਾਲ 1850 ਵਾਲੇ ਸਾਲ ਨੂੰ ਪ੍ਰਵਾਨਗੀ ਦਿੱਤੀ ਹੈ। ਕੈਪਟਨ ਧਰਮ ਸਿੰਘ ਬਡਾਲਾ ਜੋ ਕਿ ਗਿਆਨੀ ਜੀ ਦੀ ਪਤਨੀ ਦੇ ਰਿਸ਼ਤੇਦਾਰ ਸਨ, ਨੇ ਵੀ 1850, ਡਾ. ਇੰਦਰਜੀਤ ਸਿੰਘ ਗੋਗੋਆਣੀ ਜਿਨ੍ਹਾਂ ਨੇ ਗਿਆਨੀ ਦਿੱਤ ਸਿੰਘ ਦੀਆਂ ਰਚਨਾਵਾਂ ਤੇ ਪੀ.ਐਚ.ਡੀ. ਕੀਤੀ ਹੈ, ਸ਼ਮਸ਼ੇਰ ਸਿੰਘ ਅਸ਼ੋਕ, ਸ: ਪ੍ਰਤੀਮ ਸਿੰਘ ਮੁਹਾਲੀ, ਗੁਰਨਾਮ ਸਿੰਘ ਬਿਜਲੀ ਤੇ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਦੀ ਛਾਣਬੀਣ ਸਮੇਤ ਹੋਰ ਵੀ ਬਹੁਤ ਸਾਰੇ ਲੇਖਕ ਇਕੋ ਰਾਇ ਦੇ ਹਨ ਕਿ ਗਿਆਨੀ ਦਿੱਤ ਸਿੰਘ ਜੀ ਦੀ ਜਨਮ ਮਿਤੀ 21 ਅਪ੍ਰੈਲ 1850 ਹੀ ਬਣਦਾ ਹੈ।

ਇਨ੍ਹਾਂ ਦੇ ਪਿਤਾ ਬਾਬਾ ਦੀਵਾਨ ਸਿੰਘ ਤੇ ਮਾਤਾ ਰਾਮ ਕੌਰ ਸਨ। ਬਾਬਾ ਦੀਵਾਨ ਸਿੰਘ, ਸੰਤ ਸੁਭਾ ਦੇ ਸਨ ਅਤੇ ਸੰਤ ਮਹਾਤਮਾ ਉਨ੍ਹਾਂ ਦੇ ਘਰ ਆਮ ਆਉਂਦੇ ਰਹਿੰਦੇ ਸਨ। ਕਿਉਂਕਿ ਉਨ੍ਹਾਂ ਦੀ ਜਾਤ ਜੁਲਾਹਾ ਸੀ ਤੇ ਕੱਪੜੇ ਬੁਨਣ ਦਾ ਕੰਮ ਕਰਦੇ ਸਨ ਪਰ ਉਹ ਆਮ ਤੌਰ 'ਤੇ ਪਿੰਡ ਵਿੱਚ ਗਜਾ ਕਰਨ ਜਾਂਦੇ ਸਨ। ਕਿਹਾ ਜਾਂਦਾ ਹੈ ਜਦੋਂ ਲੋੜ ਮੁਤਾਬਿਕ ਖਾਣਾ ਪੂਰਾ ਹੋ ਜਾਂਦਾ ਸੀ ਉਥੋਂ ਹੀ ਮੁੜ ਆਉਂਦੇ ਸਨ। ***'ਮੇਰਾ ਤੇ ਸਾਧੂ ਦਯਾ ਨੰਦ ਦਾ ਸੰਬਾਦ'*** ਵਿੱਚ ਉਹ ਆਪਣੇ ਜਨਮ ਸਬੰਧੀ ਗਵਾਹੀ ਦਿੰਦੇ ਹਨ।

*'ਜਨਮ ਲਿਆ ਮੈਂ ਸੰਤ ਘਰ ਜੋ ਕਰਦੇ ਉਪਦੇਸ਼।*
*ਜਿਸ ਤੇ ਬਾਲਕ ਉਮਰ ਮਹਿੰ ਮੈਂ ਭੀ ਹਰੇ ਕਲੇਸ਼।*

ਇਸ ਦੋਹਰੇ ਤੋਂ ਪਿਛੋ ਲਿਖਿਆ ਹੈ:

***"ਇਸ ਬਾਤ ਨੂੰ ਹਰ ਇਕ ਪੁਰਖ ਜਾਣਦਾ ਹੈ ਕਿ ਮੇਰਾ ਜਨਮ ਸੰਤਾਂ ਦੇ ਘਰ ਵਿੱਚ ਹੋਇਆ ਸੀ ਅਰ ਮੇਰੇ ਪਿਤਾ ਜੀ ਲੋਗਾਂ ਨੂੰ ਏਹੋ ਉਪਦੇਸ਼ ਕਰਦੇ ਸਨ ਜੋ ਅੱਜ ਕੱਲ੍ਹ ਮੈਂ ਕਰ ਰਿਹਾ ਹਾਂ...।"***

***"ਮੈਂ ਅੱਠ ਨੌਂ ਸਾਲ ਦੀ ਉਮਰ ਵਿੱਚ ਹੀ ਆਪਣੇ ਪਿਤਾ ਜੀ ਪਾਸੋਂ ਜੁਦਾ ਹੋ ਕੇ ਉਪਦੇਸ਼ ਕਰਨ ਲੱਗਾ...।"***

ਗਿਆਨੀ ਦਿੱਤ ਸਿੰਘ ਨੇ ਆਪਣੇ ਜੀਵਨ ਦੇ ਇਸ ਤਰ੍ਹਾਂ ਦੇ ਸਮਾਚਾਰ ਸੰਖੇਪ ਵਿੱਚ ਲਿਖਦਿਆਂ ਭਰੋਸਾ ਜਤਾਇਆ ਸੀ ਕਿ ਉਹ ਕਦੇ ਆਪਣੀ ਪੂਰੀ ਜੀਵਨੀ ਲਿਖਣਗੇ: ***"ਪ੍ਰੰਤੂ ਇਹ ਸਾਰਾ ਹਾਲ ਕਦੇ ਆਪਣੇ ਜੀਵਨ ਬ੍ਰਿਤਾਂਤ ਵਿੱਚ ਲਿਖਾਂਗਾ।"***

ਜੇਕਰ ਗਿਆਨੀ ਦਿੱਤ ਸਿੰਘ ਨੇ ਆਪਣੀ ਆਤਮ-ਕਥਾ ਪੂਰੀ ਲਿਖੀ ਹੁੰਦੀ ਤਾਂ ਉਨ੍ਹਾਂ ਦੇ ਮੁਢਲੇ ਜੀਵਨ ਬਾਰੇ ਇੰਨੇ ਭੁਲੇਖੇ ਕਦੇ ਨਾ ਹੁੰਦੇ।

ਪਿੰਡ ਕਲੌੜ (ਨੰਦਪੁਰ) ਉਸ ਸਮੇਂ ਦੀ ਰਿਆਸਤ ਪੈਪਸੂ ਉਪਰੰਤ ਜ਼ਿਲ੍ਹਾ ਪਟਿਆਲਾ ਤੇ ਅੱਜ ਕੱਲ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿੱਚ ਹੈ। ਕੈਪਟਨ ਧਰਮ ਸਿੰਘ ਨੇ ਗਿਆਨੀ ਦਿੱਤ ਸਿੰਘ ਦੀ ਜੀਵਨੀ ਵਿੱਚ ਲਿਖਿਆ ਹੈ ਕਿ ਬਾਬਾ ਦੀਵਾਨ ਸਿੰਘ ਤਿੰਨ ਭਰਾ ਸਨ ਜੋ ਕਿ ਪਿੰਡ ਝੱਲੀਆਂ (ਰੋਪੜ) ਤੋਂ ਆਏ ਸਨ। ਇਕ ਭਰਾ ਹਰਿਦੁਆਰ ਚਲੇ ਗਿਆ ਸੀ ਜੋ ਉਥੇ ਇੱਕ ਝਗੜੇ ਵਿੱਚ ਮਾਰਿਆ ਗਿਆ ਸੀ। ਇੱਕ ਬੱਸੀ ਪਠਾਣਾਂ ਆ ਵਸਿਆ ਸੀ ਅਤੇ ਬਾਬਾ ਦੀਵਾਨ ਸਿੰਘ ਪਿੰਡ ਕਲੌੜ ਆ ਵੱਸੇ ਸਨ। ਇਥੇ ਹੀ ਰਾਮ ਦਿਤਾ ਦਾ ਜਨਮ ਹੋਇਆ ਸੀ। ਨੰਦਪੁਰ ਕਲੌੜ ਭਾਵੇਂ ਦੋ ਪਿੰਡ ਹਨ ਅਤੇ ਵਿਚਕਾਰ ਸੜਕ ਹੈ ਅਤੇ ਬਜ਼ਾਰ ਦੇ ਰੂਪ ਵਿੱਚ ਲੱਗ ਭੱਗ ਆਮ ਕਸਬੇ ਵਰਗੀਆਂ ਦੁਕਾਨਾਂ ਹਨ ਪਰ ਇਨ੍ਹਾਂ ਦੋਨਾਂ ਪਿੰਡਾਂ ਦਾ ਨਾਂ ਸਾਂਝਾ ਭਾਵ ਨੰਦਪੁਰ ਕਲੌੜ ਵਜੋਂ ਹੀ ਲਿਆ ਜਾਂਦਾ ਹੈ, ਜਾਣਿਆ ਜਾਂਦਾ ਹੈ। ਜਿਵੇਂ ਕਿ ਗਿਆਨੀ ਦਿੱਤ ਸਿੰਘ ਮੈਮੋਰੀਅਲ ਸਰਕਾਰੀ ਸੀਨੀਅਰ ਸਕੈਂਡਰੀ ਸਕੂਲ, ਨੰਦਪੁਰ ਕਲੌੜ ਭਾਵੇਂ ਕਲੌੜ ਵਿੱਚ ਇਕ ਥੇਹ 'ਤੇ ਸਥਿਤ ਹੈ ਪਰ ਨਾਮ ਦੋਨਾਂ ਪਿੰਡਾਂ ਦਾ ਸਾਂਝਾ ਹੈ। ਇਸੇ ਤਰ੍ਹਾਂ ਕਈ ਹੋਰ ਸਰਕਾਰੀ ਅਦਾਰੇ ਹਨ। ਇਸ ਪਿੰਡ ਦੀ ਦੂਰੀ ਪੱਛਮ ਵੱਲ ਬੱਸੀ ਪਠਾਣਾਂ ਤੱਕ 9 ਕਿਲੋਮੀਟਰ ਦੀ ਹੈ ਤੇ ਚੜ੍ਹਦੀ ਵੱਲ ਖਰੜ ਲੱਗ-ਭੱਗ 14 ਦੀ ਕਿਲੋਮੀਟਰ ਦੂਰੀ 'ਤੇ ਹੈ। ਇਸ ਤਰ੍ਹਾਂ 'ਕਲੌੜ' ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਦੇ ਨੇੜੇ ਹੀ ਤਕਰੀਬਨ 30 ਕਿ:ਮੀ: ਪੈਂਦਾ ਹੈ। ਨੰਦਪੁਰ ਕਲੌੜ ਭਾਵ ਦੋਨਾਂ

ਪਿੰਡਾਂ ਵਿੱਚ ਸ਼ਹਿਰਾਂ ਵਰਗੀਆਂ ਲਗਭਗ ਸਾਰੀਆਂ ਸਹੂਲਤਾਂ ਹਨ ਜਿਵੇਂ ਕਿ ਹਸਪਤਾਲ, ਬੈਂਕ ਅਤੇ ਹੋਰ ਲੋੜੀਂਦੀਆਂ ਸੇਵਾਵਾਂ ਆਦਿ। ਕਲੌੜ ਦੇ ਥੇਹ ਉਤੇ ਸਕੂਲ ਦੇ ਨਾਲ ਹੀ ਗੁਰਦੁਆਰਾ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਹੈ। ਕਿਹਾ ਜਾਂਦਾ ਹੈ ਕਿ ਦਿੱਲੀ ਜਾਂਦੇ ਸਮੇਂ ਗੁਰੂ ਜੀ ਨੇ ਥੇਹ ਉਤੇ ਸਥਿਤ ਕਿਲ੍ਹੇ ਵਿੱਚ ਕੁੱਝ ਦਿਨ ਠਹਿਰ ਕੀਤੀ ਸੀ। ਪਿੰਡ ਕਲੌੜ (ਨੰਦਪੁਰ) ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੇ ਪਿੰਡ ਵਜੋਂ ਪੂਰੀ ਦੁਨੀਆਂ ਵਿੱਚ ਜਾਣਿਆ ਜਾਂਦਾ ਹੈ। ਆਧੁਨਿਕ ਮੀਡੀਏ ਦੀ ਦੇਣ ਸਦਕਾ ਨੈੱਟ 'ਤੇ ਕਈ ਸੰਸਥਾਵਾਂ/ ਵਿਗਿਆਨੀਆਂ ਨੇ ਗਿਆਨੀ ਦਿੱਤ ਸਿੰਘ ਜੀ ਦੇ ਨਾਮ ਨਾਲ ਸਬੰਧਤ ਹਰ ਤਰ੍ਹਾਂ ਦੀ ਜਾਣਕਾਰੀ ਲਈ, ਗਰੁੱਪ ਬਣਾਏ ਹੋਏ ਹਨ। ਵੈਬ ਸਾਇਟਾਂ/ਬਲੌਗ ਸਪੌਟ ਆਦਿ ਬਣਾਏ ਹੋਏ ਹਨ ਉਦਾਹਰਣ ਵਜੋਂ ਕਾਨਪੁਰ ਦੇ ਸ: ਜਸਵਿੰਦਰ ਸਿੰਘ ਸਲੂਜਾ ਨੇ **bhaiditsinghpatrika/blogspot.in** ਬਣਾਇਆ ਹੋਇਆ ਹੈ ਅਤੇ ਭਾਈ ਦਿੱਤ ਪੱਤ੍ਰਿਕਾ ਦਾ ਹਰ ਪਰਚਾ ਭਾਵ ਜਨਵਰੀ 2010 ਤੋਂ ਦਸਬੰਰ 2017 ਤੱਕ ਅਪਡੇਟ ਕੀਤਾ ਹੋਇਆ ਹੈ ਤੇ ਗਿਆਨੀ ਜੀ ਦੀਆਂ ਪੁਸਤਕਾਂ ਤੇ ਹੋਰ ਜਾਣਕਾਰੀ ਆਦਿ ਵੀ ਇਸੇ Blogspot ਵਿੱਚ ਅੱਪ-ਲੋਡ ਕੀਤੀ ਹੋਈ ਹੈ। ਪਿੰਡ ਕਲੌੜ ਵਿਖੇ ਇਨ੍ਹਾਂ ਦੀ ਯਾਦ ਵਿੱਚ ਦੋ ਗੁਰਦੁਆਰਾ ਸਾਹਿਬ, ਇਕ ਯਾਦਗਾਰ ਗਿਆਨੀ ਦਿੱਤ ਸਿੰਘ ਸਿੰਘ ਸਭਾ ਗੁਰਦੁਆਰਾ ਤੇ ਦੂਜਾ ਜਨਮ ਸਥਾਨ ਗਿ: ਦਿੱਤ ਸਿੰਘ ਗੁਰਦੁਆਰਾ ਹਨ। ਇਕ ਯਾਦਗਾਰੀ ਗੇਟ, ਗਿਆਨੀ ਦਿੱਤ ਸਿੰਘ ਮਾਰਗ, ਗਿਆਨੀ ਦਿੱਤ ਸਿੰਘ ਮਾਰਕੀਟ, ਗਿਆਨੀ ਦਿੱਤ ਸਿੰਘ ਲਾਇਬ੍ਰੇਰੀ ਵੀ ਹੈ ਅਤੇ ਇਕ ਗਿਆਨੀ ਦਿੱਤ ਸਿੰਘ ਮੈਮੋਰੀਅਲ ਸਰਕਾਰੀ ਸੀਨੀਅਰ ਸਕੈਂਡਰੀ ਸਕੂਲ ਵੀ ਹੈ।

# ਨੌ ਸਾਲ ਦੀ ਉਮਰ
# ਖਾਸ ਮਕਸਦ ਲਈ ਘਰੋਂ ਤੁਰਿਆ

ਦਿਤਾ ਰਾਮ ਬਚਪਨ ਤੋਂ ਹੀ ਹੋਣਹਾਰ ਸੀ। ਘਰ ਦੇ ਧਾਰਮਿਕ ਮਾਹੌਲ ਨੇ ਉਨ੍ਹਾਂ ਦੇ ਬਚਪਨ 'ਤੇ ਅਹਿਮ ਅਸਰ ਪਾਇਆ। ਨੌਂ ਸਾਲ ਦੀ ਉਮਰ ਤੱਕ ਉਨ੍ਹਾਂ ਨੇ ਪਿਤਾ ਦੀਵਾਨ ਸਿੰਘ ਪਾਸੋਂ ਪੰਜ ਗ੍ਰੰਥੀ ਤੇ ਦਸ ਗ੍ਰੰਥੀ ਦੀ ਸੰਥਿਆ ਲੈ ਲਈ ਸੀ ਅਤੇ ਘਰ ਰੋਜ਼ ਹੀ ਆਉਂਦੇ ਸਾਧੂ ਸੰਤਾਂ ਦੇ ਵਿਚਾਰ ਸੁਣ-ਸੁਣ ਕੇ ਮਨ ਵਿੱਚ ਧਾਰਮਿਕ ਵਿਚਾਰ ਬਣ ਗਏ ਸਨ ਤੇ ਆਪਣੇ ਪਿਤਾ ਜੀ ਵਰਗਾ ਹੀ ਸੁਭਾਅ ਬਣ ਗਿਆ ਸੀ। ਆਖਰ ਨੌਂ ਸਾਲ ਦੀ ਉਮਰ ਵਿੱਚ ਦਿਤਾ ਰਾਮ ਨੂੰ ਬਾਰਸ਼ ਵਿੱਚ ਹੀ ਘਰੋਂ ਇਹ ਸ਼ਬਦ ਬੋਲ ਕੇ ਤੋਰ ਦਿੱਤਾ, **"ਜਾਓ, ਮੇਰੇ ਪਿੱਛੇ ਕਿਉਂਕਿ ਫਿਰਦਾ ਹੈ, ਤੂੰ ਭੀ ਬ੍ਰਹਮ ਤੇ ਮੈਂ ਭੀ ਬ੍ਰਹਮ ਹਾਂ, ਬ੍ਰਹਮੰਡ ਤੇਰਾ**

**ਹੀ ਹੈ, ਜਾ ਕੇ ਸੰਭਾਲ।** ” ਇਸ ਤਰ੍ਹਾਂ ਖੇਡਣ ਕੁਦਣ ਦੀ ਉਮਰ ਵਿੱਚ ਹੀ ਉਹ ਕਿਸੇ ਖਾਸ ਮਕਸਦ ਲਈ ਘਰੋਂ ਤੁਰ ਗਿਆ ਸੀ। ਪਿੰਡੋਂ ਤੁਰ ਕੇ ਪਹਿਲਾਂ ਪਿੰਡ ਬਡਾਲਾ (ਖਰੜ) ਸੰਤ ਭਾਗ ਸਿੰਘ ਜੋ ਬਾਬਾ ਦੀਵਾਨ ਸਿੰਘ ਦੇ ਮਿੱਤਰ ਸਨ ਅਤੇ ਗੁਲਾਬਦਾਸੀ ਸੋਚ ਨਾਲ ਜੁੜੇ ਸਨ ਪਾਸ ਪੁੱਜਿਆ। ਇਥੇ ਕੁੱਝ ਦਿਨ ਠਹਿਰਨ ਤੋਂ ਬਾਅਦ, ਉਸ ਨੂੰ ਪਿੰਡ ਤਿਊੜ ਜ਼ਿਲ੍ਹਾ ਅੰਬਾਲਾ ਗੁਲਾਬਦਾਸੀਆਂ ਦੇ ਡੇਰੇ ਭੇਜ ਦਿੱਤਾ ਗਿਆ। ਸੰਤ ਕੌਲ ਦਾਸ ਉਦੋਂ ਇਸ ਡੇਰੇ ਦਾ ਮੁੱਖੀ ਸੀ। ਕੈਪਟਨ ਧਰਮ ਸਿੰਘ ਨੇ ਗੁਲਾਬਦਾਸੀਆਂ ਦਾ ਜ਼ਿਕਰ ਆਪਣੀ ਪੁਸਤਕ ਜੀਵਨੀ ਗਿਆਨੀ ਦਿੱਤ ਸਿੰਘ ਵਿੱਚ ਇਸ ਤਰ੍ਹਾਂ ਕੀਤਾ ਹੈ।

*"(ਏਥੇ) ਸਾਧਾਂ ਦਾ ਇਕ ਮਸ਼ਹੂਰ ਡੇਰਾ ਸੀ ਜਿਸ ਦੀ ਗੱਦੀ ਸਾਧੂ ਚੰਬਾ ਦਾਸ ਤੋਂ ਸ਼ੁਰੂ ਹੁੰਦੀ ਹੈ। ਚੰਬਾ ਦਾਸ ਪਹਿਲਾ ਪਿੰਡ ਪਭਾਤ ਰਹਿੰਦਾ ਸੀ। (ਫਿਰ) ਕਿਸੇ ਕਾਰਨ ਪਭਾਤ ਛੱਡ ਕੇ ਬਲੋਂਲਪੁਰ ਅਤੇ ਫਿਰ ਮੁੰਧੋਂ ਹੁੰਦਾ ਹੋਇਆ ਪਿੰਡ ਚਨਾਲੋਂ ਆ ਗਿਆ। ਇਹ ਸਾਰੇ ਪਿੰਡ ਤਹਿਸੀਲ ਖਰੜ ਵਿੱਚ ਹੀ ਹਨ। ਚਨਾਲੋਂ ਵੀ ਪੱਕਾ ਡੇਰਾ ਨਾ ਕਰ ਸਕਿਆ। ਅਠਾਰਵੀਂ ਸਦੀ ਦੇ ਅੰਤਲੇ ਦਹਾਕੇ ਸਾਧੂ ਚੰਬਾ ਦਾਸ ਤਿਊੜ ਆ ਗਿਆ। ਗ੍ਰਹਿਸਤ ਧਾਰਨ ਕਰਕੇ ਡੇਰਾ ਕਾਇਮ ਕਰ ਲਿਆ। ਉਨ੍ਹੀਵੀਂ ਸਦੀ ਦੇ ਪਹਿਲੇ ਦਹਾਕੇ ਚੰਬਾ ਦਾਸ ਦੇ ਘਰ ਪੁੱਤਰ ਕੌਲਦਾਸ ਜਨਮਿਆ। ਚੰਬਾ ਦਾਸ ਚਾਹੁੰਦਾ ਸੀ ਕਿ ਉਸ ਦਾ ਪੁੱਤਰ ਕੌਲਦਾਸ ਚੰਗਾ ਵਿਦਵਾਨ ਬਣੇ। ਕੌਲਦਾਸ ਵਿਦਿਆ ਦੀ ਭਾਲ ਵਿੱਚ ਕੁਝ ਸਮਾਂ ਹਰਦੁਆਰ ਠਹਿਰਨ ਤੋਂ ਬਾਅਦ ਕਾਸ਼ੀ ਜਾ ਪੁੱਜਾ, ਨਿਰਮਲਿਆਂ ਦੇ ਡੇਰੇ ਠਹਿਰ ਦੌਰਾਨ ਕਾਫੀ ਵਿਦਿਆ ਪ੍ਰਾਪਤ ਕੀਤੀ। ਆਪਣੇ ਪਿਤਾ ਚੰਬਾ ਦਾਸ ਦੀ ਮੌਤ ਸੁਣ ਵਾਪਸ ਤਿਊੜ ਆ ਗਿਆ ਅਤੇ ਪਿਤਾ ਦੀ ਗੱਦੀ ਸੰਭਾਲ ਲਈ। ਦਿੱਤ ਸਿੰਘ ਨੇ ਸਾਧੂ ਕੌਲਦਾਸ ਤੋਂ ਹੀ ਵਿਦਿਆ ਪ੍ਰਾਪਤ ਕੀਤੀ।"*

***"ਮੈਂ ਬਾਲਕਪੁਣੇ ਵਿੱਚ ਹੀ ਲੋਗਾਂ ਨੂੰ ਐਸੇ ਉਪਦੇਸ਼ ਕਰਦਾ ਸਾਂ ਜੋ ਨੱਗਰਾਂ ਦੇ ਨੱਗਰ ਮੈਨੂੰ ਪ੍ਰਤਿਸ਼ਟਤ ਜਾਨਕੇ ਇੱਜ਼ਤ ਕਰਦੇ ਸਨ।"***

***"ਮੇਰੇ ਪਿਤਾ ਜੀ ਲੋਕਾਂ ਨੂੰ ਏਹੋ ਉਪਦੇਸ਼ ਕਰਦੇ ਸਨ ਜੋ ਅੱਜ ਕੱਲ ਮੈਂ ਕਰ ਰਿਹਾ ਹਾਂ।"***

"ਮੈਂ ਅੱਠ ਨੌਂ ਸਾਲ ਦੀ ਉਮਰ ਵਿੱਚ ਹੀ ਅਪਨੇ ਪਿਤਾ ਜੀ ਪਾਸੋਂ ਜੁਦਾ ਹੋ ਕੇ ਉਪਦੇਸ਼ ਕਰਨ ਲੱਗਾ ਅਰ ਜਿਸ ਨਗ੍ਰ ਜਾਂਦਾ ਉਥੇ ਹੀ ਮੜ੍ਹੀ, ਮਸਾਣੀ, ਭੈਰੋਂ, ਦੇਵੀ-ਦੇਵਤੇ ਪੂਜਨੋਂ ਲੋਕਾਂ ਨੂੰ ਹਟਾ ਕੇ ਵੇਦਾਂਤ ਦਾ ਉਪਦੇਸ਼ ਕਰਦਾ ਹੁੰਦਾ ਸੀ। ਇਸ ਦੇ ਨਾਲ ਹੀ ਜਿੱਥੇ ਕੋਈ ਗੁਣੀ ਪੰਡਤ ਯਾ ਸਾਧੂ ਦੇਖਦਾ ਉਸ ਦੇ ਪਾਸ ਕੁਛ ਮਹੀਨੇ ਰਹਿ ਕੇ ਵਿੱਦਯਾ ਪੜ੍ਹਦਾ, ਜਿਸ ਪਰ ਸ਼ਾਸਤ੍ਰਾਰਥ ਕਰਨ ਦਾ ਮੈਨੂੰ ਅੱਛਾ ਢੰਗ ਆ ਗਿਆ ਸਾ ਅਤੇ ਵੱਡੇ

ਵੱਡੇ ਪ੍ਰਸਿੱਧ ਪੰਡਤਾਂ ਅਤੇ ਸਾਧੂਆਂ ਨਾਲ ਕਈ ਕਈ ਦਿਨ ਧਰਮ ਦੇ ਵਿਸ਼ਯ ਪਰ ਵਿਚਾਰ ਕਰਦਾ ਰਹਿੰਦਾ ਸਾ, ਇਸ ਵਾਸਤੇ ਉਸ ਦੇਸ ਵਿੱਚ ਮੈਂ ਲੋਕਾਂ ਵਿਖੇ ਗਯਾਨੀ ਪ੍ਰਸਿੱਧ ਹੋ ਗਿਆ ਸਾਂ ਅਤੇ ਬਹੁਤ ਲੋਕ ਮੈਨੂੰ ਅਪਨੇ ਮਨੋਂ ਪਰਤਿਸ਼ਟਤ ਸਮਝਦੇ ਸਨ।"

ਤਿਊੜ ਵਿਖੇ ਗਿਆਨੀ ਦਿੱਤ ਸਿੰਘ ਨੂੰ ਉਸ ਦੇ ਸੁਭਾਅ ਮੁਤਾਬਿਕ ਮਾਹੌਲ ਮਿਲਿਆ। ਲਗਭਗ 19 ਸਾਲ ਦੀ ਉਮਰ ਤੱਕ ਉਹ ਇੱਥੇ ਹੀ ਰਹੇ। ਇਥੇ ਹੀ ਉਨ੍ਹਾਂ ਨੇ ਗੁਰਮੁਖੀ ਪੰਜਾਬੀ ਭਾਸ਼ਾ ਸਮੇਤ ਅੰਗਰੇਜ਼ੀ, ਹਿੰਦੀ, ਉਰਦੂ, ਸੰਸਕ੍ਰਿਤ, ਫਾਰਸੀ, ਅਰਬੀ ਆਦਿ ਦੀ ਚੰਗੀ ਮੁਹਾਰਤ ਹਾਸਲ ਕੀਤੀ। ਇਸ ਦੇ ਨਾਲ ਹੀ ਪੰਜ ਗ੍ਰੰਥੀ, ਦਸ ਗ੍ਰੰਥੀ, ਭਗਤਾਂ ਦੀ ਬਾਣੀ ਅਤੇ ਵਾਰਾਂ ਆਦਿ ਦੀ ਮੁਹਾਰਤ ਹਾਸਲ ਕੀਤੀ। ਉਰਦੂ, ਫਾਰਸੀ ਦੀ ਵਿਦਿਆ ਉਨ੍ਹਾਂ ਨੇ ਖਰੜ ਦੇ ਮੁਨਸ਼ੀ ਸਯਦ ਅਤੇ ਸੰਸਕ੍ਰਿਤ ਇਕ ਪੰਡਤ ਪਾਸੋਂ ਪ੍ਰਾਪਤ ਕੀਤੀ। ਡੇਰੇ ਵਿੱਚ ਆਉਂਦੇ ਸਾਧੂ ਸੰਤਾਂ ਅਤੇ ਗੁਲਾਬਦਾਸੀ, ਨਿਰਮਲਿਆਂ, ਵਿਦਵਾਨਾਂ ਨਾਲ ਗੋਸ਼ਟੀਆਂ ਰਾਹੀਂ ਬਹੁਤ ਸਾਰਾ ਗਿਆਨ ਪ੍ਰਾਪਤ ਕਰ ਲਿਆ ਸੀ। ਇਥੇ ਰਹਿੰਦਿਆਂ ਉਨ੍ਹਾਂ ਦੇ ਗਿਆਨ ਵਿੱਚ ਅਥਾਹ ਵਾਧਾ ਹੋਇਆ। ਵਿਚਾਰ-ਵਟਾਂਦਰਿਆਂ ਰਾਹੀਂ ਉਨ੍ਹਾਂ ਨੂੰ ਭਾਸ਼ਣ ਕਲਾ ਦੀ ਮੁਹਾਰਤ ਮਿਲੀ। ਨੇੜਲੇ ਪਿੰਡਾਂ ਵਿੱਚ ਉਹ ਲੋਕਾਂ ਨੂੰ ਉਪਦੇਸ਼ ਦੇਣ ਲੱਗ ਪਏ ਸਨ ਅਤੇ ਮੜ੍ਹੀਆਂ, ਮਸਾਣਾਂ ਦੀ ਪੂਜਾ ਤੋਂ ਰੋਕਦੇ ਸਨ। ਇਸ ਦੀ ਪੁਸ਼ਟੀ ਉਨ੍ਹਾਂ ਨੇ ਆਪਣੀ ਪੁਸਤਕ *'ਸਾਧੂ ਦਯਾ ਨੰਦ ਨਾਲ ਮੇਰਾ ਸੰਬਾਦ'* ਵਿੱਚ ਇਸ ਤਰ੍ਹਾਂ ਕੀਤੀ ਹੈ:

**''ਮੈਂ ਬਾਲਕਪੁਣੇ ਵਿੱਚ ਹੀ ਲੋਗਾਂ ਨੂੰ ਐਸੇ ਉਪਦੇਸ਼ ਕਰਦਾ ਸਾ ਜੋ ਨੱਗਰਾਂ ਦੇ ਨੱਗਰ ਮੈਨੂੰ ਪ੍ਰਤਿਸ਼ਟਤ ਜਾਨਕੇ ਇੱਜ਼ਤ ਕਰਦੇ ਸਨ।"**

**"ਮੇਰੇ ਪਿਤਾ ਜੀ ਲੋਕਾਂ ਨੂੰ ਏਹੋ ਉਪਦੇਸ਼ ਕਰਦੇ ਸਨ ਜੋ ਅੱਜ ਕੱਲ ਮੈਂ ਕਰ ਰਿਹਾ ਹਾਂ।"**

## ਤਿਊੜ ਤੋਂ ਚੱਠਿਆਂ ਵਾਲੇ (ਲਾਹੌਰ) ਪੁੱਜਣਾ

19 ਕੁ ਸਾਲ ਦੀ ਉਮਰ ਵਿੱਚ ਗਿਆਨੀ ਦਿੱਤ ਸਿੰਘ ਤਿਊੜ ਤੋਂ ਚੱਠਿਆਂ ਵਾਲੇ ਪੁੱਜ ਗਿਆ। ਚੱਠਿਆਂ ਵਾਲਾ ਲਾਹੌਰ ਦੇ ਨਜ਼ਦੀਕ ਹੀ ਪੈਂਦਾ ਹੈ। ਕੈਪਟਨ ਧਰਮ ਸਿੰਘ ਨੇ ਲਿਖਿਆ ਹੈ ਕਿ ਗਿਆਨੀ ਦਿੱਤ ਸਿੰਘ ਦਾ ਚੱਠਿਆਂ ਵਾਲੇ ਜਾਣ ਦਾ ਕਾਰਨ ਸੰਤ ਭਾਗ

ਸਿੰਘ ਦੀ ਪ੍ਰੇਰਣਾ ਹੈ। ਇਸ ਸਬੰਧੀ ਗਿਆਨੀ ਜੀ ਆਪ ਵੀ ਲਿਖਦੇ ਹਨ, *"ਉਸ ਤੋਂ ਅੱਗੇ ਜਦ ਮੈਂ ਉਸ ਜਗਾ ਉਪਦੇਸ਼ ਕਰਦਾ ਅਤੇ ਲੋਕਾਂ ਦੇ ਬੰਧਨ ਤੋੜਦਾ ਹੋਇਆ ਚਠਿਆਂ ਵਾਲੇ ਡੇਰੇ ਜਿਲ੍ਹਾ ਲਾਹੌਰ ਵਿੱਚ ਆਇਆ।"* ਗਿਆਨੀ ਅਮਰ ਸਿੰਘ ਅਨੁਸਾਰ, *"ਤਿਉੜ ਨਗਰ ਜ਼ਿਲ੍ਹਾ ਅੰਬਾਲਾ ਦੇ ਡੇਰੇ ਤੋਂ ਗਿਆਨੀ ਦਿੱਤ ਸਿੰਘ ਜੀ ਜਦ ਕਾਫ਼ੀ ਵਿਦਿਆ ਪ੍ਰਾਪਤ ਕਰ ਚੁੱਕੇ ਤਾਂ ਗੁਲਾਬਦਾਸੀ ਸੰਤਾਂ ਦੀ ਇਛਿਆ ਅਨੁਸਾਰ ਆਪ ਲਾਹੌਰ ਵਿੱਚ ਗੁਲਾਬਦਾਸੀਆਂ ਦੇ ਪ੍ਰਸਿੱਧ ਡੇਰੇ ਵਿੱਚ ਆ ਗਏ।"*

ਚੱਠਿਆਂ ਵਾਲੇ ਆਉਣ ਤੱਕ ਗਿਆਨੀ ਜੀ ਨੇ ਕਾਫੀ ਵਿਦਿਆ ਹਾਸਲ ਕਰ ਲਈ ਸੀ। ਇੰਜ ਜਾਪਦਾ ਸੀ ਕਿ ਚੱਠਿਆਂ ਵਾਲਾ ਡੇਰਾ, ਤਿਊੜ ਵਾਲੇ ਡੇਰੇ ਨਾਲੋਂ ਵੱਡਾ ਸੀ। ਸੋ ਇਹ ਵੀ ਕਿਹਾ ਜਾ ਸਕਦਾ ਹੈ ਜਿਵੇਂ ਸਕੂਲ ਤੋਂ ਬਾਅਦ ਕਾਲਜ ਵਿੱਚ ਉਚੇਰੀ ਪੜ੍ਹਾਈ ਲਈ ਜਾਇਆ ਜਾਂਦਾ ਹੈ ਇਸੇ ਤਰ੍ਹਾਂ ਹੋਰ ਵਧੇਰੇ ਗਿਆਨ ਲਈ ਇਹ ਰਸਤਾ ਚੁਣਿਆ ਹੋਵੇ।

## ਗ੍ਰਿਹਸਤੀ ਜੀਵਨ

ਗਿਆਨੀ ਗੁਰਦਿੱਤ ਸਿੰਘ ਨੇ ਗਿਆਨੀ ਦਿੱਤ ਸਿੰਘ ਦੇ ਜੀਵਨ ਨਾਲ ਸਬੰਧਤ ਲਿਖੀ ਪੁਸਤਕ ਵਿੱਚ ਵਰਨਣ ਕੀਤਾ ਹੈ।

"1872 ਵਿੱਚ, ਸੰਤ ਭਾਗ ਸਿੰਘ ਨੇ ਸਾਧੂ ਦਿੱਤਾ ਰਾਮ ਨੂੰ ਚੰਗਾ ਵਿਦਵਾਨ ਜਾਣ ਕੇ ਭਾਈਚਾਰੇ ਤੋਂ ਬੇਬਾਹਰਾ ਹੋ ਕੇ ਆਪਣੀ ਲੜਕੀ ਬਿਸ਼ਨ ਦੇਈ ਨਾਲ ਵਿਆਹ ਕਰ ਦਿੱਤਾ। ਸੰਤ ਕੌਲ ਦਾਸ ਨੇ ਇਸ ਵਿਆਹ ਦੀ ਰਸਮ ਕੀਤੀ। ਇਸ ਪਿਛੋਂ ਮੈਨ ਦੁਆਬ ਦੇ ਇਲਾਕੇ ਤੋਂ ਪਿੰਡ ਚੱਠੇ (ਲਾਹੌਰ) ਚਲੇ ਗਏ।"

ਕੈਪਟਨ ਧਰਮ ਸਿੰਘ ਅੱਗੇ ਲਿਖਦੇ ਹਨ: "ਸੰਭ ਭਾਗ ਸਿੰਘ ਪਿੰਗਲ, ਨਯਾਯ, ਵੇਦਾਂਤ ਅਤੇ ਸਾਂਖਯਾ ਵਿੱਚ ਉੱਘਾ ਵਿਦਵਾਨ ਸੀ। ਸੰਤ ਭਾਗ ਸਿੰਘ ਦੇ ਘਰ 1854 ਈ: ਵਿੱਚ ਦੋ ਲੜਕੀਆਂ ਜੌੜੀਆਂ ਪੈਦਾ ਹੋਈਆਂ। ਜਵਾਨ ਹੋਣ ਪਰ ਇਕ ਲੜਕੀ ਪਿੰਡ ਸੌਂਸਪੁਰ ਸਮਰਾਲਾ ਵਿਆਹ ਦਿੱਤੀ, ਦੂਜੀ ਲੜਕੀ ਤੀਖਣ ਬੁੱਧੀ ਹੋਣ ਕਾਰਨ ਆਪਣੇ ਪਿਤਾ ਪਾਸੋਂ ਗੁਰਮੁਖੀ ਵਿਦਿਆ ਪ੍ਰਾਪਤ ਕਰਕੇ ਪੰਜ ਗ੍ਰੰਥੀ ਦਾ ਪਾਠ ਅਰਥਾਂ ਸਮੇਤ ਕਰ ਚੁੱਕੀ ਸੀ, ਪਿਤਾ ਚਾਹੁੰਦਾ ਸੀ ਕਿ ਪੜ੍ਹੀ-ਲਿਖੀ ਲੜਕੀ ਕਿਸੇ ਅਨਪੜ੍ਹ ਲੜਕੇ ਦੇ ਲੜ੍ਹ ਨਾ ਲਾਈ ਜਾਵੇ। ਉਨ੍ਹਾਂ ਦਿਨਾਂ ਵਿੱਚ ਪੜ੍ਹੇ ਲਿਖੇ ਲੜਕੇ ਦਾ ਮਿਲਣਾ ਕਠਨ ਸੀ। ਸੰਤ ਭਾਗ ਸਿੰਘ ਇਸੇ ਸੋਚ ਵਿੱਚ ਉਲਝਿਆ ਹੋਇਆ ਸੀ ਕਿ ਸੰਤ ਦੀਵਾਨ ਸਿੰਘ ਦਾ ਪੁੱਤਰ ਦਿੱਤ ਸਿੰਘ ਜੋ ਇਸ ਸਮੇਂ ਗੁਲਾਬਦਾਸੀਆਂ ਦੇ ਡੇਰੇ ਚੱਠਿਆਂ ਵਾਲੇ (ਲਾਹੌਰ) ਵਿੱਚ ਰਹਿੰਦਾ ਸੀ, ਆਪਣੇ ਪਿਤਾ ਦੀਵਾਨ ਸਿੰਘ ਦੀ ਬੀਮਾਰੀ ਦੀ ਖਬਰ ਸੁਣ ਕੇ ਪਿੰਡ ਕਲੌੜ ਆਇਆ, ਕੁੱਝ ਦਿਨ ਆਪਣੇ ਪਿਤਾ ਪਾਸ ਬਤੀਤ ਕਰਨ ਮਗਰੋਂ ਸੰਤ ਭਾਗ ਸਿੰਘ ਨੂੰ ਮਿਲਣ ਬਡਾਲੇ

ਪੁੱਜਾ। ਸੰਤ ਭਾਗ ਸਿੰਘ ਨੇ ਦਿੱਤ ਸਿੰਘ ਨਾਲ ਵਿਚਾਰ ਵਟਾਂਦਰਾ ਕਰਨ ਮਗਰੋਂ ਇਹ ਮਹਿਸੂਸ ਕਰ ਲਿਆ ਕਿ ਦਿੱਤ ਸਿੰਘ ਚੰਗਾ ਵਿਦਵਾਨ ਹੋ ਕੇ ਨਿਖਰ ਰਿਹਾ ਹੈ ਅਤੇ ਮਨ ਬਣਾ ਲਿਆ ਕਿ ਆਪਣੀ ਦੂਜੀ ਲੜਕੀ ਦਾ ਨਾਤਾ ਦਿੱਤ ਸਿੰਘ ਨਾਲ ਕਰ ਦਿੱਤਾ ਜਾਵੇ।ਅਗਲੇ ਦਿਨ ਸੰਤ ਭਾਗ ਸਿੰਘ ਨੇ ਕਲੌੜ ਪੁੱਜ ਕੇ ਸੰਤ ਦੀਵਾਨ ਸਿੰਘ ਨੂੰ ਆਪਣੇ ਵਿਚਾਰ ਬਾਰੇ ਜਾਣੂ ਕਰਵਾਇਆ। ਦੀਵਾਨ ਸਿੰਘ ਨੇ ਕਿਹਾ ਭੀ ਕਿ ਇਸ ਰਿਸ਼ਤੇ ਦੇ ਹੋ ਜਾਣ ਨਾਲ ਭਾਗ ਸਿੰਘ ਦੇ ਸੰਬੰਧੀ ਵਿਰੋਧ ਕਰਨਗੇ। ਸੰਤ ਭਾਗ ਸਿੰਘ ਨੇ ਸਾਫ ਕਹਿ ਦਿੱਤਾ ਕਿ ਹੁਣ ਬਚਨ ਹੋ ਚੁੱਕਾ ਹੈ, ਇਕ ਰੁਪਿਆ ਸ਼ਗਨ ਦਾ ਦਿੱਤ ਸਿੰਘ ਦੇ ਪੱਲੇ ਪਾ ਬੜਾਲੇ ਮੁੜ ਆਇਆ। ਦੂਜੇ ਭਰਾ ਮਾਨ ਸਿੰਘ ਨੇ ਇਸ ਰਿਸ਼ਤੇ ਦੇ ਹੋ ਜਾਣ ਪਰ ਭਾਰੀ ਗੁੱਸਾ ਕੀਤਾ। ਭਾਗ ਸਿੰਘ ਭਾਈਚਾਰੇ ਦੀ ਪਰਵਾਹ ਨਾ ਕਰਦਿਆਂ ਗੁਲਾਬਦਾਸੀਏ ਸੰਗੀਆਂ, ਸਾਥੀਆਂ ਨੂੰ ਇਕੱਠਿਆਂ ਕਰਕੇ ਮਹੀਨਾ ਜੇਠ 1872 ਵਿੱਚ ਲੜਕੀ ਬਿਸ਼ਨ ਦੇਈ ਦੇ ਫੇਰੇ ਦਿੱਤ ਸਿੰਘ ਨਾਲ ਕਰਕੇ ਡੋਲਾ ਕਲੌੜ ਨੂੰ ਤੋਰ ਦਿੱਤਾ। ”

ਗਿਆਨੀ ਦਿੱਤ ਸਿੰਘ ਦੇ ਵਿਰੋਧੀਆਂ ਵਲੋਂ ਵਿਆਹ ਦੀ ਪੁਸ਼ਟੀ ਹੁੰਦੀ ਹੈ। ਉਨ੍ਹਾਂ ਨੇ ਧਾਰਮਿਕ ਚੇਹਰੇ ਜਮੀਮਾਂ ਸ਼ੁੱਧੀ ਪੱਤਰ ਸਿਰਲੇਖ ਹੇਠ ਇਕ ਨਿੰਦਿਆਂ ਪੱਤਰ ਛਾਪਿਆ ਸੀ ਤੇ ਗਿਆਨੀ ਦਿੱਤ ਸਿੰਘ ਬਾਰੇ ਇਹ ਕੁਝ ਲਿਖਿਆ ਸੀ। ” ਚੱਠੇ ਨਗਰ ਦੇ ਲੋਕ ਜਾਣਦੇ ਹਨ ਹਰਦਿੱਤ ਰਾਮ ਜੋ ਹੁਣ ਲਾਹੌਰ ਵਿੱਚ ਭਾਈ ਦਿੱਤ ਰਾਮ ਕਰਕੇ ਮਸ਼ਹੂਰ ਹੈ, 18-19 ਸਾਲ ਦੀ ਉਮਰ ਵਿੱਚ ਆਪਣੀ ਪਤਨੀ ਸਮੇਤ ਪਿੰਡ ਚੱਠੇ ਗੁਲਾਬ ਦਾਸ ਦੇ ਘਰ ਰਹਿੰਦਾ ਸੀ। ” ਇਸ ਪੱਤਰ ਦਾ ਗਿਆਨੀ ਦਿੱਤ ਸਿੰਘ ਨੇ ਆਪ ਵੀ ਵੇਰਵਾ ਦਿੱਤਾ ਹੈ।

## ਚੱਠਿਆਂ ਵਾਲੇ ਗੁਲਾਬਦਾਸੀਏ ਡੇਰੇ ਬਾਰੇ

‘ਕਿੱਸਾ ਸੀਰੀ ਫਰਿਆਦ’ ਗਿਆਨੀ ਦਿੱਤ ਸਿੰਘ ਦੀ ਸਭ ਤੋਂ ਪਹਿਲੀ ਰਚਨਾ ਹੈ। ਇਹ ਕਿੱਸਾ ਪਹਿਲੀ ਵਾਰ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਨੇ 1963 ਵਿੱਚ ਛਾਪਿਆ ਤੇ ਇਸ ਦੇ ਸੰਪਾਦਕ ਸ. ਸ਼ਮਸ਼ੇਰ ਸਿੰਘ ਅਸ਼ੋਕ ਸਨ। ਇਹ ਕਿੱਸਾ ਪੰਜਾਬ ਯੂਨੀਵਰਸਿਟੀ ਦੀ ਗਿਆਨੀ ਦੀ ਪ੍ਰੀਖਿਆ ਦੇ ਸਿਲੇਬਸ ਵਿੱਚ ਲਗਭਗ ਇਕ ਦਹਾਕਾ ਲੱਗਿਆ ਰਿਹਾ ਹੈ। ਇਸ ਕਿੱਸੇ ਦੇ ਸੰਪਾਦਕ ਨੇ ਚੱਠਿਆਂ ਵਾਲੇ ਦੇ ਗੁਲਾਬਦਾਸੀ ਡੇਰੇ ਬਾਰੇ ਕਾਫੀ ਜਾਣਕਾਰੀ ਦਿੱਤੀ ਹੈ ਕਿਉਂਕਿ ਇਹ ਕਿੱਸਾ ਇਥੇ ਹੀ ਰਹਿੰਦਿਆਂ 1872 ਈ: ਵਿੱਚ ਲਿਖਿਆ ਸੀ ਜੋ ਦਿੱਤਾ ਰਾਮ ਉਰਫ ਗਿਆਨੀ ਦਿੱਤ ਸਿੰਘ ਦੀ ਸਭ ਤੋਂ ਪਹਿਲੀ ਰਚਨਾ ਹੈ। ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ ਨੇ ਮੁਢਲੀ ਜਾਣ ਪਹਿਚਾਣ ਵਿੱਚ ਦਸਿਆ ਹੈ ਕਿ ਗਿਆਨੀ ਦਿੱਤ ਸਿੰਘ ਨੇ ਉਥੇ ਰਹਿੰਦਿਆਂ ਗੁਲਾਬਦਾਸੀਏ ਸੰਤ ਦੇਸਾ ਸਿੰਘ ਤੋਂ ਵੇਦਾਂਤ ਦੇ

ਕਈ ਗ੍ਰੰਥ ਪੜ੍ਹੇ। ਇਸ ਡੇਰੇ ਦਾ ਸੰਸਥਾਪਕ ਗੁਲਾਬਦਾਸ ਵੀ ਇਕ ਕਵੀ ਸੀ। ਸੰਤ ਗੁਲਾਬਦਾਸ ਸਬੰਧੀ ਸ਼ਮਸ਼ੇਰ ਸਿੰਘ ਅਸ਼ੋਕ ਲਿਖਦੇ ਹਨ ਕਿ ਸੰਤ ਗੁਲਾਬਦਾਸ ਦਵਾਰਕਾ ਦੀ ਇਕ ਧਨਾਢ ਵੇਸਵਾ ਨੂੰ ਆਪਣੇ ਨਾਲ ਲੈ ਕੇ ਤੁਰਿਆ ਪਰ ਉਸ ਦੀ ਰਸਤੇ ਵਿੱਚ ਹੀ ਮੌਤ ਹੋ ਗਈ ਸੀ। ਲਾਹੌਰ ਵਿੱਚ ਪੀਰੋ ਨਾਂ ਦੀ ਇਕ ਹੋਰ ਵੇਸਵਾ ਜੋ ਲਾਹੌਰ ਦੀਆਂ ਮਹਿਫਲਾਂ ਵਿੱਚ ਗਾਉਣ ਦੀ ਸ਼ੁਕੀਨ ਸੀ, ਉਸ ਨਾਲ ਗੁਲਾਬਦਾਸ ਦਾ ਮੇਲ-ਜੋਲ ਹੋ ਗਿਆ ਤੇ ਉਸ ਨੂੰ ਡੇਰੇ ਵਿੱਚ ਲੈ ਆਇਆ। ਉਸ ਦਾ ਨਾਂ ਪੀਰੋ ਸੀ ਜਿਸ ਨੂੰ ਕਿ ਪੰਜਾਬੀ ਦੀ ਪਹਿਲੀ ਕਵਿਤਰੀ ਵੀ ਕਿਹਾ ਜਾਂਦਾ ਹੈ। ਪੀਰੋ ਦੀ ਮੌਤ 1872 ਵਿੱਚ ਹੋ ਗਈ। ਅਗਲੇ ਸਾਲ ਗੁਲਾਬ ਦਾਸ ਦੀ ਵੀ ਮੌਤ ਹੋ ਗਈ ਸੀ। ਭਾਵੇਂ ਕਿ ਗਿਆਨ ਪ੍ਰਾਪਤੀ ਦੇ ਪੱਖੋਂ ਇਹ ਡੇਰਾ ਗਿਆਨੀ ਜੀ ਲਈ ਕਾਫੀ ਲਾਹੇਵੰਦ ਸੀ ਪਰ ਛੇਤੀ ਹੀ ਉਨ੍ਹਾਂ ਨੇ ਡੇਰਾ ਤਿਆਗ ਦਿੱਤਾ। ਇਸ ਕਾਰਨ ਗੁਲਾਬਦਾਸੀਆਂ ਨੇ ਗਿਆਨੀ ਦਿੱਤ ਸਿੰਘ ਨਾਲ ਈਰਖਾ ਕਰਨੀ ਸ਼ੁਰੂ ਕਰ ਦਿੱਤੀ ਸੀ।

## ਗਿਆਨੀ ਦਿੱਤ ਸਿੰਘ ਜੀ ਦਾ ਪਰਿਵਾਰ

ਗਿਆਨੀ ਦਿੱਤ ਸਿੰਘ ਜੀ ਦੀ ਸ਼ਾਦੀ 1872 ਈ: ਵਿੱਚ ਬਿਸ਼ਨਦੇਈ ਨਾਲ ਹੋਣ ਉਪਰੰਤ ਉਨ੍ਹਾਂ ਨੇ ਆਪਣੀ ਪਤਨੀ ਸਮੇਤ ਚੱਠਿਆਂ ਵਾਲੇ ਅਤੇ ਬਾਅਦ ਵਿੱਚ ਲਾਹੌਰ ਵਿਖੇ ਰਿਹਾਇਸ਼ ਕਰ ਲਈ ਸੀ। ਲਾਹੌਰ ਰਹਿੰਦਿਆਂ ਹੀ 1882 ਈ: ਵਿੱਚ ਉਨ੍ਹਾਂ ਦੇ ਘਰ ਇਕ ਪੁੱਤਰ ਪੈਦਾ ਹੋਇਆ ਜਿਸ ਦਾ ਨਾਂ ਬਲਦੇਵ ਸਿੰਘ ਰੱਖਿਆ ਗਿਆ। 1886 ਈ: ਵਿੱਚ ਇਕ ਪੁੱਤਰੀ, ਜਿਸ ਦਾ ਨਾਂ ਵਿਦਿਆ ਵੰਤ ਕੌਰ ਰੱਖਿਆ, ਨੇ ਜਨਮ ਲਿਆ। ਦੋਵੇਂ ਧੀ-ਪੁੱਤਰ ਬਹੁਤ ਹੀ ਹੋਣਹਾਰ ਸਨ। ਉਨ੍ਹਾਂ ਦੀ ਪੁੱਤਰੀ ਜੋ ਪੜ੍ਹਾਈ ਵਿੱਚ ਬਹੁਤ ਹੋਣਹਾਰ ਸੀ ਅਤੇ ਆਪਣੇ ਅਧਿਆਪਕਾਂ ਦੀ ਚਹੇਤੀ ਸੀ ਅਤੇ ਨਾਲ ਹੀ ਗਿਆਨੀ ਜੀ ਤੇ ਮਾਤਾ ਬਿਸ਼ਨ ਦੇਵੀ ਉਸਨੂੰ ਅੰਤਾਂ ਦਾ ਪਿਆਰ ਕਰਦੇ ਸਨ, ਦੀ ਨੌਵੀਂ ਵਿੱਚ ਪੜ੍ਹਦੀ ਦੀ 17 ਜੂਨ 1901 ਨੂੰ ਮੌਤ ਹੋ ਗਈ ਸੀ। ਇਸ ਗੱਲ ਦਾ ਪਤਾ ਗਿਆਨੀ ਵਲੋਂ ਲਿਖੀ ਚਿੱਠੀ ਤੋਂ ਲਗਦਾ ਹੈ ਜੋ ਕਿ ਉਨ੍ਹਾਂ ਨੇ ਆਪਣੇ ਵਿਦਿਆਰਥੀ ਤਖਤ ਸਿੰਘ ਨੂੰ 20.06.1901 ਨੂੰ ਲਿਖੀ ਸੀ।

ਪੁੱਤਰੀ ਦੀ ਮੌਤ ਤੋਂ ਬਾਅਦ ਉਹ ਸਿਰਫ $2^1/_2$ ਮਹੀਨੇ ਦੇ ਕਰੀਬ ਹੀ ਜਿੰਦਾ ਰਹੇ ਤੇ ਆਖਰ 6 ਸਤੰਬਰ 1901 ਨੂੰ ਸਵਰਗ ਸਿਧਾਰ ਗਏ। ਪਿਛੇ ਉਨ੍ਹਾਂ ਦੀ ਪਤਨੀ ਅਤੇ ਇਕਲੌਤਾ ਪੁੱਤਰ ਬਲਦੇਵ ਸਿੰਘ ਰਹਿ ਗਏ ਜੋ ਉਸ ਸਮੇਂ ਮੈਡੀਕਲ ਦੀ ਪੜ੍ਹਾਈ ਕਰ ਰਿਹਾ ਸੀ। ਉਹ ਭੁਝੰਗੀ ਸਭਾ ਦਾ ਸਕੱਤਰ ਵੀ ਸੀ। ਕੈਪਟਨ ਧਰਮ ਸਿੰਘ ਬਡਾਲਾ ਨੇ

ਆਪਣੀ ਪੁਸਤਕ *'ਗਿਆਨੀ ਦਿੱਤ ਸਿੰਘ'* ਵਿੱਚ ਡਾ. ਬਲਦੇਵ ਸਿੰਘ ਬਾਰੇ ਇਸ ਪ੍ਰਕਾਰ ਲਿਖਿਆ ਹੈ "ਬਲਦੇਵ ਸਿੰਘ ਐਫ.ਏ. ਪਾਸ ਕਰਨ ਮਗਰੋਂ 1901 ਵਿੱਚ ਮੈਡੀਕਲ ਕਾਲਜ ਲਾਹੌਰ ਵਿੱਚ ਦਾਖਲ ਹੋ ਗਿਆ, ਜੂਨ 1903 ਵਿੱਚ ਬਲਦੇਵ ਸਿੰਘ ਦਾ ਵਿਆਹ ਪਿੰਡ ਊਰਨਾ (ਮਾਛੀਵਾੜੇ ਲਾਗੇ) ਵਿਖੇ ਫੌਜਾ ਸਿੰਘ ਦੀ ਲੜਕੀ ਇੰਦਰ ਕੌਰ ਨਾਲ ਪੂਰਨ ਗੁਰ ਮਰਯਾਦਾ ਅਨੁਸਾਰ ਹੋਇਆ, ਜੰਞ ਵਿੱਚ ਲਾਹੌਰ ਸਿੰਘ ਸਭਾ ਵਲੋਂ ਸੱਤ ਸੱਜਣ ਸ਼ਾਮਲ ਸਨ, ਅਨੰਦ ਕਾਰਜ ਦੀ ਰਸਮ ਗੁਰਦੁਆਰਾ ਚਰਨ ਕੰਵਲ ਮਾਛੀਵਾੜੇ ਦੇ ਗਰੰਥੀ ਭਾਈ ਹਰਨਾਮ ਸਿੰਘ ਨੇ ਨਿਭਾਈ।

1904 ਵਿੱਚ ਬਲਦੇਵ ਸਿੰਘ ਆਪਣੀ ਕਲਾਸ ਵਿੱਚੋਂ ਫੇਲ੍ਹ ਹੋ ਗਿਆ, ਸਿੰਘ ਸਭਾ ਲਾਹੌਰ ਦੇ ਮੁਖੀਆਂ ਨੇ ਮਹਾਰਾਜਾ ਰਿਪੁਦਮਨ ਸਿੰਘ (ਗੁਰਚਰਨ ਸਿੰਘ) ਜੋ ਅਚਾਨਕ ਲਾਹੌਰ ਆਏ ਹੋਏ ਸਨ, ਬਲਦੇਵ ਸਿੰਘ ਦੇ ਜਮਾਤ ਵਿਚੋਂ ਫੇਲ੍ਹ ਹੋ ਜਾਣ ਅਤੇ ਅਗੋਂ ਲਈ ਪੜ੍ਹਾਈ ਜਾਰੀ ਰਖਣੇ ਪਰ ਵਿਚਾਰ ਕੀਤੀ। ਮਹਾਰਾਜਾ ਰਿਪੁਦਮਨ ਸਿੰਘ ਇਸ ਗੱਲ ਪੁਰ ਸਹਿਮਤ ਹੋ ਗਏ ਕਿ ਬਲਦੇਵ ਸਿੰਘ ਨੂੰ ਲਾਹੌਰ ਪੜ੍ਹਾਈ ਦੀ ਜਗ੍ਹਾ ਇੰਗਲੈਂਡ ਭੇਜ ਕੇ ਡਾਕਟਰੀ ਪਾਸ ਕਰਵਾਈ ਜਾਵੇ, ਇਹ ਵਿਚਾਰ ਬਲਦੇਵ ਸਿੰਘ ਅਤੇ ਉਸ ਦੀ ਮਾਤਾ ਅੱਗੇ ਰੱਖੀ ਜੋ ਇਨ੍ਹਾਂ ਨੇ ਪ੍ਰਵਾਨ ਕਰ ਲਈ। 1905 ਦੇ ਮੱਧ ਵਿੱਚ ਬਲਦੇਵ ਸਿੰਘ ਇੰਗਲੈਂਡ ਚਲਾ ਗਿਆ ਅਤੇ ਡਾਕਟਰੀ ਦੀ ਪੜ੍ਹਾਈ ਕਰਕੇ ਵਾਪਸ ਦੇਸ ਆਇਆ।

ਲਾਹੌਰ ਸਿੰਘ ਸਭਾ ਦੇ ਵਿਰੋਧੀ ਟੋਲੇ ਵਲੋਂ ਛੂਤ ਛਾਤ ਦੇ ਆਧਾਰ ਤੇ ਬਲਦੇਵ ਸਿੰਘ ਵਿਰੁਧ ਪ੍ਰਚਾਰ ਨੇ ਡਾਕਟਰੀ ਕੰਮ ਵਿੱਚ ਰੁਕਾਵਟਾਂ ਖੜ੍ਹੀਆਂ ਕਰ ਦਿੱਤੀਆਂ, ਵਿਰੋਧਤਾ ਏਥੋਂ ਤਕ ਵੱਧ ਗਈ ਕਿ ਅੰਮ੍ਰਿਤਸਰ ਸ਼ਹਿਰ ਵਿਖੇ ਹੈਲਥ ਅਫਸਰ ਦੀ ਅਸਾਮੀ ਵੀ ਨਾ ਮਿਲ ਸਕੀ। ਅੰਤ ਵਿੱਚ ਮਹਾਰਾਜਾ ਰਿਪੁਦਮਨ ਸਿੰਘ ਆਪਣੇ ਸ਼ਹਿਰ ਨਾਭੇ ਵਿੱਚ ਹੈਲਥ ਆਫੀਸਰ ਦੀ ਅਸਾਮੀ ਉਪਰ ਲਗਾਉਣ ਲਈ ਕਾਮਯਾਬ ਹੋ ਗਏ।

1912 ਵਿੱਚ ਬਲਦੇਵ ਸਿੰਘ ਦੇ ਘਰ ਲੜਕਾ ਜਨਮਿਆ, 1920 ਵਿੱਚ ਬਲਦੇਵ ਸਿੰਘ ਦੀ ਨਾਭੇ ਵਿੱਚ ਰਹਿੰਦਿਆਂ ਹੀ ਪਤਨੀ ਮਰ ਗਈ। ਅਗਲੇ ਸਾਲ ਭਾਈ ਤਖਤ ਸਿੰਘ ਫਿਰੋਜ਼ਪੁਰ ਦੀ ਕੋਸ਼ਿਸ਼ ਦੁਆਰਾ ਵਿਆਹ ਹੋ ਗਿਆ। ਬਲਦੇਵ ਸਿੰਘ ਵੀ ਗਿਆਨੀ ਦਿੱਤ ਸਿੰਘ ਵਾਂਗ ਇਕ ਸਾਹਿਤਕਾਰ, ਸੰਗੀਤ ਪ੍ਰੇਮੀ ਤੇ ਚਿਤਰਕਾਰ ਵੀ ਸੀ। ਗਿਆਨੀ ਜੀ ਦੀ ਪ੍ਰਚਲਤ ਫੋਟੋ ਬਾਰੇ ਪਤਾ ਚਲਦਾ ਹੈ ਕਿ ਇਹ ਫੋਟੋ ਬਲਦੇਵ ਦੇ ਹੱਥੀਂ ਹੀ ਬਣੀ ਸੀ। ਸਾਹਿਤਕਾਰ ਦੀ ਪੁਸ਼ਟੀ ਖਾਲਸਾ ਅਖ਼ਬਾਰ ਦੇ 5 ਜਨਵਰੀ 1900 ਦੇ ਅੰਕ ਵਿੱਚੋਂ ਇਸ ਤਰ੍ਹਾਂ ਮਿਲਦੀ ਹੈ:

"ਭਾਈ ਬਲਦੇਵ ਸਿੰਘ ਜੀ ਸਪੁੱਤਰ ਭਾਈ ਦਿੱਤ ਸਿੰਘ ਜੀ ਗਯਾਨੀ ਨੇ ਇੱਕ ਅੰਗਰੇਜ਼ੀ ਵਿੱਚ ਗੁਟਕਾ ਬਨਾਇਆ ਹੈ, ਜਿਸ ਦਾ ਨਾਮ "ਟਰੰਪਟ ਕਾਲ" ਅਰਥਾਤ ਤੁਰਮ ਦੀ ਆਵਾਜ਼ ਹੈ ਜਿਸ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਤੁਰਮ ਬਜਾ ਕੇ ਫੌਜ

ਨੂੰ ਤਿਆਰੀ ਕਰਨ ਦੀ ਖਬਰ ਕੀਤੀ ਜਾਂਦੀ ਹੈ ਇਸੇ ਪ੍ਰਕਾਰ ਇਸ ਵਿੱਚ ਖਾਲਸਾ ਨੂੰ ਧਰਮ ਵੱਲ ਖਯਾਲ ਕਰਨ ਦੀ ਬੇਨਤੀ ਹੈ। ਇਹ ਗੁਟਕਾ 'ਪੋਇਟਰੀ' ਅਰਥਾਤ ਅੰਗ੍ਰੇਜ਼ੀ ਛੰਦਾਂ ਵਿੱਚ ਹੈ ਅਤੇ ਮੋਖ ਦੋ ਪੈਸੇ ਹੈ ਜੋ ਸਾਹਿਬ ਮੰਗਾਉਨਾ ਚਾਹੁਨ ਸੋ ਇਸ ਦੇ ਕਰਤਾ ਪਾਸੋਂ ਮੰਗਾ ਸਕਦੇ ਹਨ। ਆਸ਼ਾ ਹੈ ਕਿ ਅੰਗਰੇਜ਼ੀ ਪੜ੍ਹੇ ਹੋਏ ਸੱਜਨ ਇਸ ਗੁਟਕੇ ਨੂੰ ਮੰਗਾਉਨਗੇ ਸੋ ਜ਼ਰੂਰ ਆਨੰਦ ਹਾਸਲ ਕਰਨਗੇ।" ਕੈਪਟਨ ਧਰਮ ਸਿੰਘ ਅਨੁਸਾਰ ਬਲਦੇਵ ਸਿੰਘ ਪੰਜਾਬੀ ਦਾ ਕਵੀ, ਉਰਦੂ ਅਤੇ ਫਾਰਸੀ ਦਾ ਸ਼ਾਇਰ ਹੁੰਦਿਆਂ, ਰਾਗ ਵਿਦਿਆ ਦਾ ਮਾਹਰ ਵੀ ਸੀ...।"

ਸੰਗੀਤ ਪ੍ਰੇਮੀ ਹੋਣ ਦੀ ਪੁਸ਼ਟੀ ਉਨ੍ਹਾਂ ਦੀ ਪੁਸਤਕ ਸ਼ੁੱਧ ਸੰਗੀਤ ਸ਼ਾਸ਼ਤਰ ਦੇ ਖਰੜੇ ਤੋਂ ਪਤਾ ਚਲਦੀ ਹੈ ਜੋ 1935 ਵਿੱਚ ਤਿਆਰ ਹੋ ਗਿਆ ਸੀ ਜਿਸ ਦੇ ਖਰੜੇ ਪੂਰੇ ਭਾਰਤ ਦੇ ਪ੍ਰਸਿੱਧ ਸੰਗੀਤ ਸ਼ਾਸ਼ਤਰੀਆਂ ਨੂੰ ਭੇਜ ਕੇ ਉਨ੍ਹਾਂ ਦੇ ਵਿਚਾਰ ਲਏ ਗਏ। ਬਦਕਿਸਮਤੀ ਕਿ ਡਾ. ਬਲਦੇਵ ਸਿੰਘ 16 ਜੂਨ 1940 ਨੂੰ ਇਸ ਦੁਨੀਆਂ ਤੋਂ ਹਮੇਸ਼ਾ ਲਈ ਤੁਰ ਗਏ ਅਤੇ ਇਹ ਸ਼ੁੱਧ ਸੰਗੀਤ ਸ਼ਾਸ਼ਤਰ ਗਰੰਥ 1999 ਵਿੱਚ ਸਸਕਾਤੂਨ (ਕਨੇਡਾ) ਵਿਖੇ ਰਹਿ ਰਹੀ ਉਨ੍ਹਾਂ ਦੀ ਪੁੱਤਰੀ ਬੀਬੀ ਊਸ਼ਾ ਰਾਣੀ ਸ਼ੇਰ ਤੇ ਉਨ੍ਹਾਂ ਦੇ ਪਤੀ ਪ੍ਰੋ: ਐਸ.ਕੇ. ਲਖਨਪਾਲ ਦੁਆਰਾ ਸੰਪਾਦਿਤ ਕਰਕੇ ਕਨੇਡਾ ਐਡੀਸ਼ਨ ਪ੍ਰਕਾਸ਼ਿਤ ਕੀਤਾ ਗਿਆ ਅਤੇ ਭਾਰਤੀ ਐਡੀਸ਼ਨ ਬੀਬੀ ਉਸ਼ਾ ਰਾਣੀ ਸ਼ੇਰ ਤੇ ਉਨ੍ਹਾਂ ਦੀ ਪਤੀ ਦੀ ਲਿਖਤੀ ਸਹਿਮਤੀ ਨਾਲ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਵਲੋਂ 2012 ਵਿੱਚ ਪ੍ਰਿੰ: ਨਸੀਬ ਸਿੰਘ ਸੇਵਕ ਦੀ ਸੰਪਾਦਕੀ ਹੇਠ ਦੁਬਾਰਾ ਪ੍ਰਕਾਸ਼ਿਤ ਕੀਤਾ ਗਿਆ।

## ਗਿਆਨੀ ਦਿੱਤ ਸਿੰਘ ਦਾ ਵੰਸ਼ ਖਤਮ ਨਹੀਂ ਹੋਇਆ

ਜਨਵਰੀ 2010 ਤੋਂ ਪਹਿਲਾਂ ਜਿੰਨੇ ਵੀ ਲੇਖਕਾਂ ਨੇ ਗਿਆਨੀ ਦਿੱਤ ਸਿੰਘ ਦੀ ਜੀਵਨੀ ਲਿਖੀ ਹੈ ਜਾਂ ਤਾਂ ਉਹ ਉਨ੍ਹਾਂ ਦੇ ਵੰਸ਼ ਬਾਰੇ ਚੁਪ ਹਨ ਜਾਂ ਡਾ. ਬਲਦੇਵ ਸਿੰਘ ਦੀ ਮੌਤ 1940 ਤੋਂ ਬਾਅਦ ਗਿਆਨੀ ਜੀ ਦੇ ਵੰਸ਼ ਨੂੰ ਇਥੇ ਹੀ ਖਤਮ ਸਮਝਦੇ ਹਨ। ਸਿਰਫ ਸ. ਪ੍ਰੀਤਮ ਸਿੰਘ ਐਮ.ਏ. ਨੇ 2012 ਵਿੱਚ *'ਪੰਥ ਰਤਨ ਗਿਆਨੀ ਦਿੱਤ ਸਿੰਘ ਦੀ ਜੀਵਨੀ'* ਵਿੱਚ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਜਨਵਰੀ 2011 ਦੇ ਹਵਾਲੇ ਨਾਲ ਦਸਿਆ ਕਿ ਉਨ੍ਹਾਂ ਦੀ ਪੋਤਰੀ ਕਨੇਡਾ ਵਿਖੇ ਰਹਿ ਰਹੀ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਜਨਵਰੀ 2010 ਤੋਂ ਸ਼ੁਰੂ ਹੋਈ, ਸੰਪਾਦਕੀ ਬੋਰਡ ਦੀ ਮੀਟਿੰਗ, ਜਿਸ ਵਿੱਚ ਪ੍ਰਿੰ: ਨਸੀਬ ਸਿੰਘ ਸੇਵਕ, ਸ. ਜਸਪਾਲ ਸਿੰਘ ਕੰਵਲ, ਸ. ਅਵਤਾਰ ਸਿੰਘ ਮਹਿਤਪੁਰੀ, ਸ. ਸੁਰਜਨ ਸਿੰਘ ਜੱਸਲ ਤੇ ਸ. ਸ਼ਮਸ਼ੇਰ ਸਿੰਘ ਚੰਡੀਗੜ੍ਹ ਸ਼ਾਮਲ ਸਨ, ਨੇ ਇਹ ਅਤੀ ਗੰਭੀਰਤਾ ਨਾਲ ਵਿਚਾਰਿਆ

ਕਿ ਡਾ. ਬਲਦੇਵ ਸਿੰਘ ਦੀ ਮੌਤ ਤੋਂ ਬਾਅਦ ਉਨ੍ਹਾਂ ਦੀ ਪਤਨੀ ਜਾਂ ਕੋਈ ਔਲਾਦ ਜਿਉਂਦੀ ਹੈ ਜਾਂ ਨਹੀਂ? ਇਸ ਦਾ ਪਤਾ ਲਾਉਣਾ ਜ਼ਰੂਰੀ ਹੈ। ਸੋ ਇੰਜ: ਸੁਰਜਨ ਸਿੰਘ ਜੱਸਲ ਜੋ ਚੰਡੀਗੜ੍ਹ ਹਾਊਸਿੰਗ ਬੋਰਡ ਸੈਕਟਰ 9 ਦੇ ਦਫਤਰ ਵਿੱਚ ਕੰਮ ਕਰਦੇ ਹਨ ਨੇ ਆਪਣੇ ਮਨ ਵਿੱਚ ਇਹ ਗੱਲ ਬਿਠਾ ਲਈ ਕਿ ਗਿਆਨੀ ਜੀ ਦੇ ਬੰਸ ਦੀ ਖੋਜ ਕੀਤੀ ਜਾਵੇ ਅਤੇ ਬਿਨਾਂ ਕਿਸੇ ਨੂੰ ਦੱਸਿਆਂ ਕਾਰਜ ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਹਰ ਰੋਜ਼ ਦੁਪਹਿਰ ਦੇ ਖਾਣੇ ਦੀ ਛੁੱਟੀ ਵੇਲੇ ਸੈਕਟਰ 17 ਚੰਡੀਗੜ੍ਹ ਦੀ ਸਟੇਟ ਲਾਇਬ੍ਰੇਰੀ ਵਿਖੇ ਜਾਣਾ ਸ਼ੁਰੂ ਕਰ ਦਿੱਤਾ। ਇਕ ਦਿਨ ਮੈਨੂੰ *(ਭਾਵ ਪ੍ਰਿੰ: ਨਸੀਬ ਸਿੰਘ ਸੇਵਕ ਨੂੰ)* ਜੱਸਲ ਸਾਹਿਬ ਦਾ ਫੋਨ ਆਇਆ ਤੇ ਦੱਸਿਆ ਕਿ ਉਸ ਨੂੰ ਇਕ 'ਸੁੱਧ ਸੰਗੀਤ ਸ਼ਾਸ਼ਤਰ' ਨਾਂ ਦੀ ਵੱਡ ਅਕਾਰੀ ਪੁਸਤਕ ਮਿਲੀ ਹੈ ਜਿਸ ਦੇ ਲੇਖਕ ਡਾ. ਬਲਦੇਵ ਸਿੰਘ ਸ਼ੇਰ ਹਨ ਅਤੇ ਇਸ ਨੂੰ ਕਿਸੇ ਐਸ. ਕੇ. ਲਖਨਪਾਲ ਤੇ ਉਸ਼ਾ ਰਾਣੀ ਸ਼ੇਰ ਨੇ ਕਨੇਡਾ ਤੋਂ ਪ੍ਰਕਾਸ਼ਿਤ ਕੀਤਾ ਹੈ ਅਤੇ ਇਹ ਕਿਤਾਬ ਸੈਂਟਰਲ ਲਾਇਬ੍ਰੇਰੀ ਸੈਕਟਰ 17, ਚੰਡੀਗੜ੍ਹ ਵਿੱਚ ਉਪਲੱਬਧ ਹੈ। ਗਿਆਨੀ ਦਿੱਤ ਸਿੰਘ ਬਾਰੇ ਪੜ੍ਹਦਿਆਂ ਇਹ ਤਾਂ ਪਤਾ ਚਲਦਾ ਹੀ ਸੀ ਕਿ ਉਨ੍ਹਾਂ ਦੇ ਪੁੱਤਰ ਬਲਦੇਵ ਸਿੰਘ ਡਾਕਟਰ ਸਨ, ਕਵੀ ਸਨ, ਸੰਗੀਤ ਪ੍ਰੇਮੀ ਸਨ। ਸੋ ਕੁੱਝ ਆਸ ਬੱਝ ਗਈ ਸੀ। ਫੋਨ ਤੇ ਹੀ 'ਜੱਸਲ' ਸਾਹਿਬ ਨਾਲ ਇਹ ਗੱਲ ਸਾਂਝੀ ਹੋਈ ਕਿ ਜੇ ਹੋ ਸਕਦੈ ਤਾਂ ਇਸ ਦੇ ਪਹਿਲੇ ਕੁੱਝ ਪੰਨੇ ਫੋਟੋਸਟੇਟ ਕਰਵਾ ਲਏ ਜਾਣ। ਉਨ੍ਹਾਂ ਨੇ ਏਦਾਂ ਹੀ ਕੀਤਾ ਤੇ ਛੁੱਟੀ ਤੋਂ ਬਾਅਦ ਉਹ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਦਫਤਰ ਮੇਰੇ ਪਾਸ ਪੁੱਜੇ। ਫੋਟੋ ਕਾਪੀਆਂ ਗਹੁ ਨਾਲ ਵੇ ਖੀਆਂ ਤੇ ਆਖਰ ਫੈਸਲਾ ਕੀਤਾ ਕਿ ਸਸਕਾਤੂਨ (ਕਨੇਡਾ) ਦੇ ਐਡਰੈਸ 'ਤੇ ਸਪੀਡ ਪੋਸਟ ਕੀਤੀ ਜਾਵੇ। ਚਿੱਠੀ ਲਿਖੀ ਗਈ, ਸਪੀਡ ਪੋਸਟ ਦਾ ਨੈੱਟ ਰਾਹੀਂ ਪਤਾ ਕਰਦੇ ਰਹੇ, ਕਿ ਕਿਥੇ ਪੁੱਜੀ ਹੈ ? ਪੂਰੇ 22 ਦਿਨ ਬਾਅਦ ਪਤਾ ਲੱਗ ਗਿਆ ਕਿ ਚਿੱਠੀ ਸਹੀ ਥਾਂ 'ਤੇ ਪੁੱਜ ਗਈ ਹੈ। ਖੁਸ਼ੀ ਹੋਈ ਤੇ ਹੁਣ ਫੋਨ ਦੀ ਉਡੀਕ ਵੀ ਸ਼ੁਰੂ ਹੋ ਗਈ। ਇਕ ਦਿਨ, ਦੋ ਦਿਨ ਪੂਰਾ ਹਫਤਾ ਨਿਕਲ ਗਿਆ। ਉਮੀਦ ਟੁੱਟਦੀ ਗਈ, ਹਫਤੇ ਬਾਅਦ ਸਵੇਰੇ 9.40 ਕੁ ਵਜੇ ਕਨੇਡਾ ਤੋਂ ਪ੍ਰੋ: ਐਸ.ਕੇ. ਲਖਨਪਾਲ ਦਾ ਫੋਨ ਆ ਗਿਆ। ਮਨ ਖੁਸ਼ੀ ਨਾਲ ਬਾਗੋਬਾਗ, ਕੁੱਝ ਗੱਲਬਾਤ ਤੋਂ ਬਾਅਦ ਬੀਬੀ ਉਸ਼ਾ ਰਾਣੀ ਸ਼ੇਰ ਨਾਲ ਲੰਮੀ ਚੌੜੀ ਗੱਲਬਾਤ ਹੋਈ ਜਿਸ ਵਿੱਚ ਉਨ੍ਹਾਂ ਨੇ ਦੱਸਿਆ ਕਿ ਉਹ ਹਫ਼ਤਾ ਭਰ ਰੋਂਦੀ ਤੇ ਵਿਲਕਦੀ ਰਹੀ ਕਿ ਮੇਰੇ ਦਾਦਾ ਜੀ ਏਨੇ ਮਹਾਨ ਵਿਅਕਤੀ ਸਨ ਜਿਨਾਂ ਦੇ ਨਾਂ 'ਤੇ ਹੀ ਮੈਗਜ਼ੀਨ ਕੱਢੇ ਜਾ ਰਹੇ ਹਨ ਤੇ ਪੂਰੀ ਦੁਨੀਆਂ ਉਨ੍ਹਾਂ ਨੂੰ ਜਾਣਦੀ ਹੈ ਉਨ੍ਹਾਂ ਵਲੋਂ ਕੀਤੇ ਗਏ ਵਡੇਰੇ ਕਾਰਜਾਂ 'ਤੇ ਪੂਰੀ ਸਿੱਖ ਕੌਮ ਫ਼ਖ਼ਰ ਕਰ ਰਹੀ ਹੈ ਆਦਿ ਆਦਿ...। ਉਸ ਤੋਂ ਬਾਅਦ ਉਨ੍ਹਾਂ ਨਾਲ ਲਗਾਤਾਰ ਸੰਪਰਕ ਬਣਿਆ ਹੋਇਆ ਹੈ। ਉਨ੍ਹਾਂ ਵਲੋਂ ਭੇਜੀ ਗਈ ਇਕ ਲੱਖ ਦੀ ਰਾਸ਼ੀ ਨਾਲ ਹੀ ਸ਼ੁਧ ਸੰਗੀਤ ਸ਼ਾਸ਼ਤਰ ਦਾ ਭਾਰਤੀ ਐਡੀਸ਼ਨ ਪ੍ਰਕਾਸ਼ਿਕ ਹੋਇਆ ਸੀ। ਆਪਣੇ ਵੱਲੋਂ ਵੀ ਉਹ ਹਰ

ਸਾਲ ਪੱਤ੍ਰਿਕਾ ਲਈ ਮਾਇਆ ਭੇਜਦੇ ਰਹਿੰਦੇ ਹਨ ਅਤੇ ਕਨੇਡਾ ਦੇ ਕਈ ਲਾਈਫ ਮੈਂਬਰ ਵੀ ਬਣਾਏ ਹਨ। ਕਹਿਣ ਤੋਂ ਭਾਵ ਹੈ ਕਿ ਦੋਨੋਂ ਪਤੀ ਪਤਨੀ ਲਗਾਤਾਰ ਸੰਪਰਕ ਵਿਚ ਹਨ ਤੇ ਪ੍ਰੋ: ਐਸ.ਕੇ. ਲਖਨਪਾਲ ਆਪਣੀਆਂ ਕਵਿਤਾਵਾਂ ਪੱਤ੍ਰਿਕਾ ਲਈ ਭੇਜਦੇ ਰਹਿੰਦੇ ਹਨ। ਜਨਵਰੀ 2011 ਵਿੱਚ ਡਾ. ਬਲਦੇਵ ਸਿੰਘ ਦਾ 128ਵਾਂ ਜਨਮ ਦਿਨ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਚੰਡੀਗੜ੍ਹ ਦੇ ਸੈਕਟਰ 34 ਦੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵਿਖੇ ਮਨਾਇਆ ਸੀ। **ਇਸੀ ਸਮਾਗਮ ਵਿੱਚ ਬੀਬੀ ਊਸ਼ਾ ਰਾਣੀ ਲਖਨਪਾਲ ਤੇ ਉਨ੍ਹਾਂ ਦੇ ਪਤੀ ਐਸ.ਕੇ. ਲਖਨਪਾਲ ਹੁਰਾਂ ਨੂੰ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ 2011 ਨਾਲ ਸਨਮਾਨਿਤ ਕੀਤਾ ਗਿਆ ਸੀ,** ਭਾਵੇਂ ਉਹ ਆਪ ਆ ਨਹੀਂ ਸਕੇ ਸਨ ਸੋ ਉਨ੍ਹਾਂ ਦੇ ਰਿਸ਼ਤੇਦਾਰ ਸ਼੍ਰੀਮਾਨ ਬਾਲੀ ਜੀ ਨੇ ਹੀ ਇਹ ਸਨਮਾਨ ਹਾਸਲ ਕੀਤਾ ਸੀ। ਇਸ ਮਹੀਨੇ ਭਾਈ ਦਿੱਤ ਪੱਤ੍ਰਿਕਾ ਦਾ ਅੰਕ ਗਿਆਨੀ ਦਿੱਤ ਸਿੰਘ ਜੀ ਦੇ ਪਰਿਵਾਰਕ ਅੰਕ ਨਾਲ ਸਬੰਧਤ ਸੀ। ਇਸੇ ਅੰਕ ਵਿੱਚ ਬੀਬੀ ਊਸ਼ਾ ਰਾਣੀ ਸ਼ੇਰ ਵਲੋਂ ਕਨੇਡਾ ਤੋਂ ਭੇਜੀ ਅੰਗਰੇਜ਼ੀ ਵਿੱਚ ਆਪਣੀ ਹੱਡ ਬੀਤੀ ਦਾ ਇੰਜ: ਸੁਰਜਣ ਸਿੰਘ 'ਜੱਸਲ' ਵਲੋਂ ਪੰਜਾਬੀ ਉਲੱਥਾ ਵੀ ਛਪਿਆ ਸੀ ਉਹ ਵੀ ਹੂ-ਬ-ਹੂ ਇਸ ਪ੍ਰਕਾਰ ਹੈ:

## ਭਾਈ ਦਿੱਤ ਸਿੰਘ ਗਿਆਨੀ ਜੀ ਦੀ ਪੋਤਰੀ ਬੀਬੀ ਊਸ਼ਾ ਰਾਣੀ ਲਖਨਪਾਲ (ਸ਼ੇਰ) ਦੀ ਆਪਣੀ ਕਲਮ ਤੋਂ ਹੱਡ-ਬੀਤੀ

ਪ੍ਰਾਪਤ ਦਸਤਾਵੇਜ਼, ਮੇਰੀ ਆਪਣੀ ਯਾਦ ਅਤੇ ਜੋ ਕੁਝ ਮੈਨੂੰ ਮੇਰੀ ਮਾਤਾ ਜੀ ਨੇ ਦੱਸਿਆ, ਇਹਨਾਂ ਸਭ ਕੁੱਝ 'ਤੇ ਆਧਾਰਿਤ ਮੈਂ ਆਪਣੇ ਪਰਿਵਾਰ ਦੇ ਅਸਲੀ ਇਤਿਹਾਸ ਦੀ ਤਾਰੀਖ ਦਾ ਖਾਤਾ ਹੇਠਾਂ ਲਿਖ ਰਹੀ ਹਾਂ। ਹੋਰ ਭਰੋਸੇਯੋਗ ਸੂਚਨਾ ਦੀ ਕਮੀ ਦੇ ਕਾਰਨ ਕੁੱਝ ਕੜੀਆਂ ਇੱਥੇ ਅਨਜੁੜੀਆਂ ਹੋ ਸਕਦੀਆਂ ਹਨ। ਕੁਝ ਵੇਰਵਾ ਪਹਿਲਾਂ ਹੀ ਪ੍ਰਕਾਸ਼ਿਤ ਸਾਧਨਾਂ ਵਿੱਚ ਦਸਤਾਵੇਜ਼ ਬਣ ਚੁਕਿਆ ਹੈ ਮੈਂ ਉਨ੍ਹਾਂ ਦੀ ਅਸਲੀਅਤ ਉਤੇ ਕੋਈ ਟਿਪਣੀ ਕਰਨ ਦੀ ਹਾਲਤ ਵਿੱਚ ਨਹੀਂ ਹਾਂ। ਇੰਗਲੈਂਡ ਵਿੱਚ ਆਪਣੀ ਸਾਰੀ ਵਿਦਿਆ ਪੂਰੀ ਕਰਨ ਤੋਂ ਬਾਅਦ ਮੇਰੇ ਪਿਤਾ ਜੀ ਨੇ 15 ਜੁਲਾਈ 1910 ਨੂੰ ਮੈਡੀਸਨ ਵਿੱਚ ਕੰਮ ਕਰਨ ਦੀ ਰਜਿਸਟ੍ਰੇਸ਼ਨ ਪ੍ਰਾਪਤ ਕਰ ਲਈ ਸੀ। 15 ਜੁਲਾਈ 1910 ਨੂੰ ਉਹ ਸਰਬਸੰਮਤੀ ਨਾਲ Royal Institute of Public Health ਦੇ ਸਭ ਤੋਂ ਸੀਨੀਅਰ ਮੈਂਬਰ ਬਣਾਏ ਗਏ। ਯੂ.ਕੇ ਦੇ ਵਿੱਚ ਰਹਿੰਦਿਆਂ ਉਹਨਾਂ ਨੂੰ 28 ਅਗਸਤ 1908 ਨੂੰ ਇੰਡੀਅਨ ਮੈਡੀਕਲ ਸਰਵਿਸਜ ਸ਼ਿਮਲਾ ਦੇ ਡਾਇਰੈਕਟਰ ਜਨਰਲ ਤੋਂ ਕਮਿਸ਼ਨ ਸੰਭਾਲਣ ਦੀ

ਸਿਫਾਰਿਸ਼ ਪ੍ਰਾਪਤ ਹੋਈ ਸੀ। ਯੂ.ਕੇ ਦੇ ਵਿੱਚ ਉਹਨਾਂ ਦੇ ਪ੍ਰੋਫੈਸਰ ਉਹਨਾਂ ਦੇ ਬਾਰੇ ਵਿੱਚ ਬਹੁਤ ਉੱਚੇ ਵਿਚਾਰ ਰੱਖਦੇ ਸਨ। ਜਿਹੜੇ ਵਿਸ਼ੇ ਮੇਰੇ ਪਿਤਾ ਜੀ ਪੜ੍ਹਦੇ ਸਨ ਉਹਨਾਂ ਵਿਸ਼ਿਆਂ ਦੇ ਹਰ ਇੱਕ ਪ੍ਰੋਫੈਸਰ ਉਹਨਾਂ ਦੀ ਬਹੁਤ ਹੀ ਪ੍ਰਸ਼ੰਸਾ ਤੇ ਸਿਫਾਰਿਸ਼ ਕਰਦੇ ਸਨ। ਜਿਵੇਂ:-

***"ਡਾ. ਬਲਦੇਵ ਸਿੰਘ ਨੇ ਆਪਣਾ ਵਕਤ ਸਭ ਤੋਂ ਚੰਗੇ ਤਰੀਕੇ ਨਾਲ ਵਰਤਿਆ ਹੈ ਅਤੇ ਉਹ ਭਾਰਤ ਵਿੱਚ ਸੰਪੂਰਣ ਤੌਰ ਤੋਂ ਨਿਪੁੰਨ ਹੋਏ ਡਾਕਟਰ ਅਤੇ Sanitary Expert ਦੇ ਤੌਰ 'ਤੇ ਵਾਪਿਸ ਭਾਰਤ ਪਰਤੇ। ਮੈਂ ਉਸ ਦੇ ਲਈ ਹਰ ਸਫਲਤਾ ਦੀ ਕਾਮਨਾ ਕਰਦਾ ਹਾਂ ਅਤੇ ਮੈਂ ਯਕੀਨ ਮਹਿਸੂਸ ਕਰਦਾ ਹਾਂ ਕਿ ਉਹ ਆਪਣੇ ਮੈਡੀਕਲ ਸਕੂਲ ਦੇ ਲਈ ਇੱਕ ਪ੍ਰਸੰਸਕ ਹੋਣਗੇ –" Dr. Clude B. Kerr Medical Suprintendent and Lecturer, University, Edinburgh – 23rd December 1909।"***

***" ਡਾ. ਬਲਦੇਵ ਸਿੰਘ ਦੇ ਬਾਰੇ ਮਨਭਾਉਂਦੇ ਉੱਚੇ ਵਿਚਾਰ ਪ੍ਰਗਟ ਕਰਨ ਵਿੱਚ ਮੈਨੂੰ ਬਹੁਤ ਹੀ ਖੁਸ਼ੀ ਮਹਿਸੂਸ ਹੁੰਦੀ ਹੈ। -- ਉਹਨਾਂ ਨੇ ਇੱਕ ਉਤਸ਼ਾਹ ਪੂਰਵਕ ਅਤੇ ਡੂੰਘੀ ਦਿਲਚਸਪੀ ਦਾ ਪ੍ਰਗਟਾਵਾ ਕੀਤਾ। ਹਰ ਇੱਕ ਨਜ਼ਰ ਨਾਲ ਉਹਨਾਂ ਨੂੰ ਇੱਕ ਸੰਪੂਰਣ ਕੁਆਲੀਫਾਈਡ ਪ੍ਰੈਕਟੀਸ਼ਨਰ ਵੇਖਦੇ ਹੋਏ ਮੇਰਾ ਉਹਨਾਂ ਵੱਲ ਹੋਰ ਯਕੀਨ ਵੱਧਦਾ ਹੈ" – Dr. G.A Gibson, Physician Royal Infirmary, Edinburgh – 4th May 1910".***

***"ਮੈਨੂੰ ਡਾ. ਬਲਦੇਵ ਸਿੰਘ ਬਾਰੇ ਆਪਣੇ ਉੱਚ ਵਿਚਾਰ ਦਸਦੇ ਹੋਏ ਬਹੁਤ ਹੀ ਅਨੰਦ ਮਿਲਦਾ ਹੈ। ਜਦੋਂ ਤੋਂ ਉਹ ਗ੍ਰੇਜੂਏਟ ਹੋਏ ਹਨ, ਉਹਨਾਂ ਨੇ ਦਵਾਈਆਂ ਦੀਆਂ ਅਲੱਗ-ਅਲੱਗ ਵਿਸ਼ੇਸ਼ ਸ਼ਾਖਾਵਾਂ ਵਿੱਚ ਆਪਣੇ ਆਪ ਨੂੰ ਵਿਦਿਅਕ ਨਿਪੁੰਨ ਬਣਾਇਆ ਅਤੇ ਮੈਨੂੰ ਪੱਕਾ ਵਿਸ਼ਵਾਸ਼ ਹੈ ਕਿ ਉਹ ਆਪਣੇ ਆਪ ਨੂੰ ਇੱਕ ਯੋਗ ਅਤੇ ਸਰਵਪ੍ਰਮਾਣਿਤ ਪ੍ਰੈਕਟੀਸ਼ਨਰ ਸਿੱਧ ਕਰੇਗਾ – Dr. F.W.N Haultain, Lecturer University Edinburgh- 5th May 1910"***

ਉਹ ਸੰਨ 1911 ਵਿੱਚ ਭਾਰਤ ਪਰਤੇ। ਲਾਹੌਰ ਵਿੱਚ ਵਸੇਵੇ ਦੀ ਕੁੱਝ ਸਮੇਂ ਦੀ ਕੋਸ਼ਿਸ਼ ਤੋਂ ਬਾਅਦ ਉਹਨਾਂ ਨੇ ਮਹਾਰਾਜਾ ਨਾਭਾ ਦੇ ਨਿੱਜੀ ਡਾਕਟਰ ਦੀ ਨੌਕਰੀ ਕਰਨਾ ਅਤੇ ਨਾਭਾ ਦੇ ਹੈਲਥ ਅਫਸਰ ਦੀ ਜ਼ਿੰਮੇਵਾਰੀ ਨਿਭਾਉਣਾ ਸਵੀਕਾਰ ਕੀਤਾ। ਉਹ ਨਾਭਾ ਵਿਖੇ ਕੁੱਝ ਸਾਲ ਠਹਿਰੇ।

*"I have known Dr. Baldev Singh for many years – He has acted as my Personal Physician and discharged his duties satisfactorily-" H.H Maharaja of Nabha, 1st October 1912." "I formed a very high*

*opinion about his ability and aptitude – as an officer he is practical, energetic and thorough – as a doctor he is popular, able and sympathetic – and as a gentleman, he is polite, well behaved, with a sweet and social disposition" Sir P.C. Chatterjee Prime Minister Nabha, 5th October, 1915."*

ਸੰਨ 1914 ਵਿੱਚ ਡਾ. ਬਲਦੇਵ ਸਿੰਘ ਜੀ ਨੂੰ 2 ਸਾਲ ਦੇ ਕਾਰਜਕਾਲ ਲਈ ਪੰਜਾਬ ਟੈਕਸਟਬੁਕ ਕਮੇਟੀ ਦਾ ਮੈਂਬਰ ਨਿਯੁਕਤ ਕੀਤਾ ਗਿਆ।

*" I am directed to inform you that his honour the Lieutenant Governor has been pleased to appoint you a member of the Punjab Textbook Commitee" – J.C Godley, under secretary to governor Punjab, Home (Education) Department, 26 January 1914 ।*

ਡਾ. ਬਲਦੇਵ ਸਿੰਘ ਜੋ ਵੀ ਕੰਮ ਕਰਦੇ ਸਨ ਉਸ ਕੰਮ ਦੇ ਵਿੱਚ ਅੱਗੇ ਖੜ੍ਹੀ ਚੁਨੌਤੀਆਂ ਦਾ ਮੁਕਾਬਲਾ ਕਰਨ ਲਈ ਹਮੇਸ਼ਾ ਤਿਆਰ ਰਹਿੰਦੇ ਸਨ। ਨਾਭਾ ਦੇ ਵਿੱਚ ਉਹਨਾਂ ਨੂੰ ਮਨ ਦੀ ਤਸੱਲੀ ਨਾ ਮਿਲੀ। ਇਸ ਲਈ ਉਹਨਾਂ ਨੇ ਹੋਰ ਚਣੌਤੀ ਭਰੀ ਨੌਕਰੀ ਲੱਭਣੀ ਸ਼ੁਰੂ ਕਰ ਦਿੱਤੀ। ਉਹਨਾਂ ਨੇ ਕੁਝ ਸਮੇਂ ਲਈ ਆਰਜੀ ਤੌਰ ਤੇ ਫਿਰੋਜ਼ਪੁਰ, ਸ਼ਾਹਪੁਰ ਅਤੇ ਹਿਸਾਰ ਵਿੱਚ ਜਿਲ੍ਹਾ ਮੈਡੀਕਲ ਅਫਸਰ (ਹੈਲਥ) ਦੀ ਨੌਕਰੀ ਕਰ ਲਈ। ਫੇਰ ਉਹਨਾਂ ਨੂੰ ਪਟਨਾ (ਬਿਹਾਰ) ਵਿਖੇ ਰੈਗੂਲਰ ਨੌਕਰੀ ਮਿਲ ਗਈ। ਉਹ 1 ਅਗਸਤ 1918 ਨੂੰ ਪਟਨਾ ਸ਼ਹਿਰ ਨਗਰ ਪਾਲਿਕਾ ਵਿੱਚ ਹੈਲਥ ਅਫਸਰ ਦੀ ਨੌਕਰੀ 'ਤੇ ਇਹ ਉਮੀਦ ਰੱਖਦੇ ਹੋਏ ਲੱਗ ਗਏ ਕਿ ਉਹਨਾਂ ਦੀ ਸਾਰੀ ਪੜ੍ਹਾਈ ਅਤੇ ਵਿਸ਼ੇਸ਼ ਟ੍ਰੈਨਿੰਗ ਜੋ ਉਹਨਾਂ ਨੇ ਯੂ.ਕੇ ਤੋਂ ਹਾਸਿਲ ਕੀਤੀ ਹੈ ਦਾ ਪ੍ਰਯੋਗ ਕਰਨ ਦਾ ਮੌਕਾ ਮਿਲੇਗਾ।

*"ਮੈਨੂੰ ਉਹਨਾਂ ਦੇ ਕੰਮ ਵੇਖਣ ਦੇ ਬਹੁਤ ਮੌਕੇ ਮਿਲੇ ਹਨ ਅਤੇ ਘਰੇਲੂ ਸਾਫ ਸਫਾਈ ਦੇ ਪ੍ਰਸ਼ਨਾਂ ਉੱਤੇ ਉਹਨਾਂ ਨਾਲ ਚਰਚਾ ਕੀਤੀ --- ਮੈਂ ਹਮੇਸ਼ਾ ਹੀ ਉਹਨਾਂ ਨੂੰ ਆਪਣੇ ਕੰਮ ਵਿੱਚ ਡੂੰਘੀ ਦਿਲਚਸਪੀ ਲੈਂਦੇ ਵੇਖਿਆ ਹੈ ਜਿਹੜੇ ਕਿ ਉਹ ਬਹੁਤ ਹੀ ਚੰਗੀ ਤਰ੍ਹਾਂ ਜਾਣਦੇ ਸਨ – ਉਹ ਇੱਕ ਬਹੁਤ ਹੀ ਮਿਲਣਸਾਰ ਇਨਸਾਨ ਹਨ ਅਤੇ ਨਗਰਪਾਲਿਕਾ ਦੇ ਸਾਰੇ ਕਮਿਸ਼ਨਰ ਅਤੇ ਨਗਰ ਦੇ ਲੋਕ ਉਹਨਾਂ ਨੂੰ ਪਸੰਦ ਕਰਦੇ ਹਨ।" S.N Tiwary-Secretary Patna Municipality, 6ਵੀ March 1919,*

ਸਿੱਧੇ ਤੌਰ ਤੇ ਕਹਿ ਲਈਏ, ਉਹਨਾਂ ਨੂੰ ਨਾਭਾ ਵਿੱਚ ਮਨ ਦੀ ਤਸੱਲੀ ਨਹੀਂ ਸੀ ਮਿਲੀ, ਇਸ ਲਈ ਉਹਨਾਂ ਨੇ ਬਰਮਾ ਦੇ ਬੈਸੀਅਨ ਥਾਂ 'ਤੇ ਹੈਲਥ ਅਫਸਰ ਦੀ ਨੌਕਰੀ ਲਈ ਪ੍ਰਾਰਥਨਾ ਪੱਤਰ ਦਿੱਤਾ। ਪਟਨਾ ਤੋਂ ਉਹਨਾਂ ਦੇ ਉੱਚ ਅਧਿਕਾਰੀ ਨੇ ਇੱਕ ਪ੍ਰਮਾਣ

ਪੱਤਰ ਲਿਖਿਆ ਅਤੇ ਇਸ ਪੱਤਰ ਨੂੰ Lt. Col C.E Williams Sanitary Commissionar Burma ਨੂੰ ਭੇਜ ਦਿੱਤਾ -- ਉਹ ਇੱਕ ਬਹੁਤ ਹੀ ਵੱਧੀਆ ਸੈਨੀਟੈਰੀ ਕਮਿਸ਼ਨਰ ਦੇ ਫਰਜ਼ਾਂ ਨੂੰ ਪੂਰੀ ਤਰ੍ਹਾਂ ਜਾਣਦਾ ਪਹਿਚਾਣਦਾ ਹੈ -- ਮੈਨੂੰ ਕੋਈ ਸ਼ੰਕਾ ਨਹੀਂ ਹੈ ਕਿ ਉਹਨਾਂ ਨੂੰ ਜੇ ਕਰ ਇੱਕ ਮੌਕਾ ਮਿਲ ਜਾਵੇ ਤਾਂ ਉਹ ਆਪਣੇ ਉੱਚ ਅਧਿਕਾਰੀ ਦੀ ਪੂਰੀ ਤਸੱਲੀ ਕਰਾ ਦੇਣਗੇ। **B.J Singh C.I.E Lt. Col, I.M.E, 22nd April 1919,** ਜਦੋਂ ਪਟਨਾ ਵਾਸੀਆਂ ਨੂੰ ਇਹ ਪਤਾ ਚਲਿਆ ਕਿ ਡਾ. ਸਾਹਿਬ ਪਟਨਾ ਛੱਡਣ ਦੀ ਯੋਜਨਾ ਬਣਾ ਰਹੇ ਹਨ ਤਾਂ ਉਹ ਬਹੁਤ ਹੀ ਉਦਾਸ ਹੋ ਗਏ ਸਨ। ਇਥੋਂ ਤੱਕ ਕਿ ਨਗਰਪਾਲਿਕਾ ਦੇ ਉੱਚ ਅਧਿਕਾਰੀਆਂ ਨੂੰ ਭੀ ਅਫਸੋਸ ਸੀ ਕਿ ਨਗਰਪਾਲਿਕਾ ਉਹਨਾਂ ਦੀ ਪਬਲਿਕ ਹੈਲਥ ਦੇ ਅਦਾਰੇ ਦੇ ਵਿੱਚ ਵਿਸ਼ੇਸ਼ ਕਾਰਜ ਕੁਸ਼ਲਤਾ ਤੋਂ ਹੋਰ ਲਾਹਾ ਲੈਣ ਤੋਂ ਵਾਂਝੀ ਹੋ ਜਾਵੇਗੀ।

**" – He is energetic and capable officer with an excellent knowledge of the general principles governing the science of Public Health –" L.R Dain, Chairman, Patna city Municipal office 1st May 1919.**

ਸਤਿਕਾਰਯੋਗ ਸਾਰੇ ਕਮਿਸ਼ਨਰ ਉਹਨਾਂ ਦੀਆਂ ਸੇਵਾਵਾਂ ਦੀ ਪ੍ਰਸੰਸਾ ਜਾਹਿਰ ਕਰਦੇ ਹਨ ਅਤੇ ਉਹਨਾਂ ਦੇ ਅਸਤੀਫੇ ਤੋਂ ਅਫਸੋਸ ਪ੍ਰਗਟ ਕਰਦੇ ਹਨ Chairman, City Municipal Office 3rd May 1919. " ਉਹ ਇੱਕ ਸੰਪੂਰਣ ਅਤੇ ਪਹਿਲੇ ਦਰਜੇ ਦੇ ਹੈਲਥ ਅਫਸਰ ਦੀਆਂ ਸਾਰੀਆਂ ਯੋਗਤਾਂਵਾਂ ਰੱਖਦੇ ਹਨ -- ਉਹਨਾਂ ਦਾ ਨੈਤਿਕ ਚਾਲ-ਚੱਲਣ ਬਹੁਤ ਉੱਚ ਦਰਜੇ ਦਾ ਹੈ -- ਉਹ ਇੱਕ ਗਤੀਸ਼ੀਲ ਆਦਤਾਂ ਅਤੇ ਬਹੁਤ ਬੜੀ ਸ਼ਕਤੀ ਨੂੰ ਸੰਗਠਿਤ ਕਰਨ ਵਾਲਾ ਇਨਸਾਨ ਹੈ। "

**S.M Ismail, Officiating Chairman Patna Municipality, 23rd March** 1919 ਦੇ "ਦਾ ਐਕਸਪ੍ਰੈਸ" ਅਖਬਾਰ ਬਾਂਕੀਪੁਰ ਵਿੱਚ ਇੱਕ ਰਿਪੋਰਟ ਪ੍ਰਾਕਸ਼ਿਤ ਹੋਈ ਕਿ ***"Dr. Baldev Singh Share, our popular Health Officer is quite alert – The health of our town is much better due to the vigilance exercised by Dr. Share – with his public Lectures on sanitation and his edifying articles on the prevention and cure of epidemics. He has no doubt done some real service to the residents of the town." He resigned his job at Patna on 1st May 1915.***

ਲੋਕ ਬਹੁਤ ਹੀ ਉਦਾਸ ਸਨ ਕਿਉਂਕਿ ਉਹ ਇੰਨਾ ਹਰਮਨ ਪਿਆਰਾ ਡਾਕਟਰ ਸੀ ਕਿ ਉਹਨਾਂ ਵਾਂਗੂੰ ਪਹਿਲਾਂ ਉਹਨਾਂ ਨੇ ਡਾਕਟਰ ਵੇਖਿਆ ਹੀ ਨਹੀਂ ਸੀ। ਹੇਠਾਂ ਲਿਖੀ ਉਹ ਰਿਪੋਰਟ ਹੈ ਜਿਹੜੀ 3 ਮਈ 1919 ਨੂੰ **"Behar Herald"** ਵਿੱਚ ਪ੍ਰਕਾਸ਼ਿਤ ਹੋਈ ਸੀ:-

ਸਾਨੂੰ ਇਹ ਜਾਣ ਕੇ ਬਹੁਤ ਦੁਖ ਹੋਇਆ ਹੈ ਕਿ ਡਾ. ਬਲਦੇਵ ਸਿੰਘ ਸ਼ੇਰ ਸਾਡੇ ਯੋਗ

ਅਤੇ ਪਸੀਂਦੀਦਾ ਹੈਲਥ ਅਫਸਰ ਨੇ ਹੁਣੇ ਹੁਣੇ ਅਸਤੀਫਾ ਦੇ ਦਿੱਤਾ ਹੈ -- ਇਹ ਪਟਨਾ ਸ਼ਹਿਰ ਨਗਰਪਾਲਿਕਾ ਦੇ ਅਨੋਖੇ ਭੈੜੇ ਭਾਗਾਂ ਵਿੱਚੋਂ ਇਕ ਹੈ। ਕੁਦਰਤ ਦੀ ਤਰਫੋਂ ਕਦੇ ਕਦੇ ਲੋਕਾਂ ਨੂੰ ਇੰਨੀ ਸ਼ਕਤੀਸ਼ਾਲੀ ਭਾਵਨਾ ਵਾਲੇ ਕਾਰਜਕਾਰੀ ਅਫਸਰ ਮਿਲਦੇ ਹਨ ਜਿਹੜੇ ਕਿ ਲੋਕਾਂ ਦੀ ਭਲਾਈ ਲਈ ਗੁਣ, ਇੱਛਾ ਅਤੇ ਜੋਸ਼ ਰੱਖਦੇ ਹਨ। ਕਦੇ ਕਦਾਈਂ ਸਾਨੂੰ ਇਸ ਤਰ੍ਹਾਂ ਦਾ ਅਵਸਰ ਮਿਲਦਾ ਹੈ ਪਰ ਲੰਮੇ ਸਮੇਂ ਲਈ ਅਸੀਂ ਉਹਨਾਂ ਦੀਆਂ ਸੇਵਾਵਾਂ ਪ੍ਰਾਪਤ ਨਹੀਂ ਕਰ ਸਕਦੇ। ਡਾਕਟਰ ਸ਼ੇਰ ਦੇ ਕੋਲ ਉਹਨਾਂ ਅਣਗਿਣਤ ਕਦਰਦਾਨਾਂ ਦਾ ਅਸ਼ੀਰਵਾਦ ਪ੍ਰਾਪਤ ਸੀ ਜਿਨ੍ਹਾਂ ਨੇ ਉਹਨਾਂ ਦੇ ਪ੍ਰਸ਼ਾਸ਼ਨ ਤੋਂ ਲਾਹਾ ਪ੍ਰਾਪਤ ਕੀਤਾ ਸੀ। ਡਾਕਟਰ ਸਾਹਿਬ ਖੁਸ਼ ਸਨ ਕਿ ਉਹਨਾਂ ਨੂੰ ਬਰਮਾ ਵਿੱਚ ਨੌਕਰੀ ਮਿਲ ਗਈ ਹੈ। ਉਹਨਾਂ ਨੇ ਮਈ 1919 ਵਿੱਚ ਆਪਣੀ ਨੌਕਰੀ ਉਥੇ ਨਿਭਾਉਣੀ ਸ਼ੁਰੂ ਕਰ ਦਿੱਤੀ। ਜਿਥੇ ਵੀ ਉਹ ਗਏ ਉਹਨਾਂ ਦੀ ਪ੍ਰਸਿੱਧੀ ਪਹਿਲਾਂ ਹੀ ਉਥੇ ਪਹੁੰਚ ਜਾਇਆ ਕਰਦੀ ਸੀ। ਜਿਵੇਂ ਹੀ ਉਹਨਾਂ ਆਪਣਾ ਕੰਮ ਸ਼ੁਰੂ ਕੀਤਾ ਉਹਨਾਂ ਨੇ ਲੋਕ ਸਮਾਜ ਦੇ ਮੈਂਬਰ, ਆਪਣੇ ਮਰੀਜ਼ਾਂ ਅਤੇ ਆਪਣੇ ਅਧਿਕਾਰੀਆਂ ਦਾ ਦਿਲ ਜਿੱਤ ਲਿਆ। ਪਰ ਬੇਚੈਨ ਆਤਮਾ ਜਿਹੜੀ ਉਹ ਸਨ, ਉਹਨਾਂ ਨੇ ਬੈਸ਼ੀਨ ਤੋਂ ਚੱਲਣ ਲਈ ਸੋਚਣਾ ਸ਼ੁਰੂ ਕਰ ਦਿੱਤਾ। ਸਾਰੇ ਪ੍ਰਮਾਣ ਪੱਤਰ ਸਿੱਧ ਕਰਦੇ ਹਨ ਕਿ ਉਹਨਾਂ ਨੇ ਇੱਕ ਪ੍ਰੋਫੈਸ਼ਨਲ ਦੇ ਤੌਰ ਤੇ ਆਪਣੇ ਫਰਜ਼ ਨਿਭਾਉਂਦੇ ਹੋਏ ਕਦੀ ਵੀ ਆਪਣੀ ਨੌਕਰੀ ਦੀ ਅਸੰਤੁਸ਼ਟੀ ਨੂੰ ਦਾਖਲ ਨਹੀਂ ਹੋਣ ਦਿੱਤਾ। ਉਹਨਾਂ ਆਪਣੀ ਇੱਛਾ ਪ੍ਰਗਟ ਕੀਤੀ ਕਿ ਉਹ ਆਪਣੀ ਨਿੱਜੀ ਮੈਡੀਕਲ ਪ੍ਰੈਕਟਿਸ ਸਥਾਪਿਤ ਕਰਨਾ ਚਾਹੁੰਦੇ ਹਨ। ਉਹਨਾਂ ਨੇ ਐਪ੍ਰਲ 1920 ਵਿੱਚ ਆਪਣੀ ਨੌਕਰੀ ਤੋਂ ਅਸਤੀਫਾ ਦੇ ਦਿੱਤਾ।

ਇੱਥੇ ਮੈਂ ਕੁਝ ਪ੍ਰਮਾਣ ਪੱਤਰ ਦੇ ਸਕਦੀ ਹਾਂ ਜਿਹੜੇ ਉਹਨਾਂ ਦੇ ਬੇਸ਼ਿਨ ਵਿੱਚ ਆਪਣੇ ਸੀਨੀਅਰਾਂ ਤੋਂ ਪ੍ਰਾਪਤ ਕੀਤੇ ਹਨ:- *"Dr. B.S. Share has been Health Officers of the Bassein Municipality... I am indebted to him for the assistance he has given me in municipal administration.... He is highly qualified." G. Williamson, Deputy Commissioner, Bassein, December 18, 1919. "The president said he felt he was voicing the opinion of the Committee in regretting the departure of the Health Officer, Dr. Share, and wished to thank him for all he had done for Bassein." Proceedings of Bassein Municipality. 24th April, 1920. "He has given us every satisfaction and above all has carried himself a perfect gentleman in every line of work, sympathising with the towns-people wherever possible..... making no discrimination to rich and poor in*

*matters of justice.." Dr. San Crombie, Vice-president, Bassein Municipality, 29th July, 1920.*

"Dr. Baldev Singh Share proved himself a most able and energetic Health Officer.... we are very very sorry to lose his services." Major A.S.B. Roberts, President, Bassein Municipality, 5th July 1920. ਇਸ ਵੇਲੇ ਉਹਨਾਂ ਨੇ ਭਾਰਤ ਤੋਂ ਬਾਹਰ ਆਪਣੇ ਮੈਡੀਕਲ ਕਾਰਜ ਦੇ ਮੌਕੇ ਲੱਭਣੇ ਚਾਹੇ। ਜਨਮ ਤੋਂ ਹੀ ਇੱਕ ਬ੍ਰੀਟਿਸ਼ ਪ੍ਰਜਾ ਹੋਣ ਦੇ ਨਾਤੇ ਉਹਨਾਂ ਅਸਾਨੀ ਨਾਲ ਹੋਰ ਥਾਂ ਤੇ ਆਪਣੀ ਆਸ਼ਾਵਾਂ ਦੀ ਪੂਰਤੀ ਲਈ ਕੋਸ਼ਿਸ਼ ਕੀਤੀ। ਇਸ ਲਈ ਸੰਨ 1920 ਵਿੱਚ ਬਸ਼ੀਨ (ਬਰਮਾ) ਛੱਡ ਉਹ ਨਿਊਜੀਲੈਂਡ ਆ ਪਹੁੰਚੇ। ਉਹਨਾਂ ਨੇ 6 ਜੂਨ 1921 ਨੂੰ ਇੱਥੇ ਆਪਣੀ ਮੈਡੀਕਲ ਬੋਰਡ ਦੀ ਰੈਜਿਸ਼ਟ੍ਰੇਸ਼ਨ ਪ੍ਰਾਪਤ ਕੀਤੀ। "I have the honour to inform you that by direction of the Medical Board your name has been placed on the Medical Register on New Zealand. You are, therfore, entitled to all the privileges extended under the Medical Practitioners Act." W.W. Coor, Registrar-General, New Zealand, Wellington, NZ, 6th June, 1921. ਸੰਨ 1921 ਵਿੱਚ ਮੇਰੇ ਪਿਤਾ ਜੀ ਨੇ ਠਾਕੁਰ ਉੱਗਰ ਸੇਨ ਚੌਹਾਨ ਦੀ ਸਪੁੱਤਰੀ ਸਤਵੰਤ ਚੌਹਾਨ ਨਾਲ ਵਿਆਹ ਕੀਤਾ। ਵਿਆਹ ਤੋਂ ਬਾਅਦ ਮੇਰੇ ਪਿਤਾ ਜੀ ਨੇ ਆਪਣੀ ਪਤਨੀ ਦਾ ਨਾਂ ਬਦਲ ਕੇ ਸਤਵੰਤ ਕੌਰ ਸ਼ੇਰ ਰੱਖ ਲਿਆ। ਮੇਰੇ ਪਿਤਾ ਜੀ ਨੇ ਆਪਣੀ ਪਤਨੀ ਦਾ ਹੋਰ ਅੱਗੇ ਨਾਂ ਬਦਲ ਕੇ ਸੈਨਥੀਆ ਸਤਵੰਤ ਕੌਰ ਸ਼ੇਰ ਰੱਖਕੇ ਉਹਨਾਂ ਦਾ ਪਾਸਪੋਰਟ ਪ੍ਰਾਪਤ ਕੀਤਾ। 5 ਸਾਲ ਬਾਅਦ ਫੇਰ 18 ਮਈ 1931 ਨੂੰ ਪਾਸਪੋਰਟ ਨੂੰ ਰਿਨਿਊ ਕਰਾਇਆ ਗਿਆ। ਉਹਨਾਂ ਦਾ ਪਹਿਲੀ ਪਤਨੀ ਦਾ ਪੁੱਤਰ ਦਿਲਾਵਰ ਨਿਪੋਲੀਅਨ ਸਿੰਘ ਨਿਊਜੀਲੈਂਡ ਵਿੱਚ ਪਰਿਵਾਰ ਨਾਲ ਹੀ ਰਹਿ ਰਹਿਆ ਸੀ। ਨਿਪੋਲੀਅਨ ਨੇ ਪਰਿਵਾਰ ਨਾਲ ਯਾਤਰਾ ਕੀਤੀ ਕਿਉਂਕਿ ਉਨ੍ਹਾਂ ਦਾ ਨਾ ਪਿਤਾ ਜੀ ਦੇ ਪਾਸਪੋਰਟ ਵਿੱਚ ਦਰਜ਼ ਸੀ। ਜਦ ਉਹ 16 ਸਾਲ ਦਾ ਹੋਇਆ ਤਾਂ ਉਹਨਾਂ ਨੇ 17 ਅਪ੍ਰੈਲ 1928 ਨੂੰ ਆਪਣੇ ਨਾਂ ਦਾ ਪਾਸਪੋਰਟ ਪ੍ਰਾਪਤ ਕੀਤਾ। ਮੇਰੇ ਪਿਤਾ ਜੀ ਉਹਨਾਂ ਨੂੰ ਪੜ੍ਹਾਈ ਲਈ ਯੂਰਪ ਭੇਜਣਾ ਚਾਹੁੰਦੇ ਸਨ। ਸਕੂਲ ਦੀ ਪੜ੍ਹਾਈ ਦੌਰਾਨ ਉਹਨਾਂ ਨੂੰ ਇੱਕ ਗੰਭੀਰ ਬੀਮਾਰੀ ਨੇ ਘੇਰ ਲਿਆ। ਇਹ ਇੱਕ ਸੰਕ੍ਰਮਣ ਰੋਗ ਸੀ ਜਿਸਦਾ ਮੇਰੇ ਪਿਤਾ ਜੀ ਵੀ ਇਲਾਜ ਨਹੀਂ ਕਰ ਸਕੇ। ਉਹਨਾਂ ਨੂੰ ਲੋਕਲ ਸਿਹਤ ਕੇਂਦਰ ਵਿੱਚ ਦਾਖਲ ਕਰਵਾਇਆ ਗਿਆ। ਦਿਨ ਵਿੱਚ 2 ਵਾਰ ਮੇਰੇ ਮਾਤਾ ਪਿਤਾ ਤੇ ਦਾਦੀ ਜੀ ਉਹਨਾਂ ਦੀ ਦੇਖਭਾਲ ਲਈ ਜਾਂਦੇ ਰਹੇ ਪਰ ਉਹਨਾਂ ਨੂੰ ਬਚਾਇਆ ਨਾ ਜਾ ਸਕਿਆ ਅਤੇ ਅੰਤ ਨੂੰ ਨਿਪੋਲੀਅਨ ਨੂੰ ਆਪਣੇ 18ਵੇਂ ਜਨਮ ਦਿਨ ਅਰਥਾਤ 1930 ਨੂੰ ਇਹ ਨਾਸ਼ਵਾਨ ਸਰੀਰ ਛੱਡਣਾ ਪੈ ਗਿਆ। ਸ਼ਾਇਦ ਮੇਰੇ ਪਿਤਾ ਜੀ ਪ੍ਰਾਈਵੇਟ ਮੈਡੀਕਲ

ਕੰਮ ਦੇ ਸੁਭਾਵ ਦੇ ਨਾਲ ਸੰਤੁਸ਼ਟ ਸਨ ਅਤੇ ਉਹ ਜਨਵਰੀ 1932 ਤੱਕ ਉੱਥੇ ਠਹਿਰੇ। ਉਹ ਭਾਰਤ ਸਾਈਲੋਨ ਰਾਹੀਂ ਪਹੁੰਚੇ। ਉਹ 15 ਜਨਵਰੀ 1932 ਨੂੰ ਸਿਲੋਨ (ਕੋਲੰਬੋ) ਪਹੁੰਚੇ ਅਤੇ 26 ਜਨਵਰੀ 1932 ਨੂੰ ਲਾਹੌਰ (ਭਾਰਤ) ਲਈ ਸਿਲੋਨ ਤੋਂ ਚੱਲ ਪਏ। ਨਿਊਜੀਲੈਂਡ ਤੋਂ ਵਿਧਾਇਗੀ ਦੇ ਮੌਕੇ ਮੇਰੇ ਪਿਤਾ ਜੀ ਨੂੰ ਹੇਠ ਲਿਖੇ ਪ੍ਰਮਾਣ ਪੱਤਰ ਮਿਲੇ:-

**To whom it may concern-**

I have pleasure in certifying that I have known Dr. Baldev Singh Share during the whole time he has lived in Auckland. He had held an honoured place in the city as a Medical Practitioner and a worthy citizen. I have felt it a privilege to know him and have every confidence in commending him as an educated gentleman of unimpeachable character. Wherever he goes I should be glad to hear of his success and well-being. "Sir George Fowlds, President Auckland University College. ਮੇਰੇ ਪਿਤਾ ਜੀ ਨੇ ਨਿਊਜੀਲੈਂਡ ਵਿੱਚ ਕੁਝ ਅੰਤਿਮ ਸਾਲ ਗੁਜਾਰੇ ਅਤੇ ਲਾਹੌਰ ਪਰਤਣ ਤੇ ਆਪਣੀ 18 ਸਾਲ ਦੀ ਸਖਤ ਮਿਹਨਤ ਨਾਲ "ਭਾਰਤੀ ਸ਼ਾਸਤਰੀ ਸੰਗੀਤ" ਦੇ ਸਫਲਤਾ ਪੂਰਵਕ ਨਤੀਜੇ 'ਤੇ ਪਹੁੰਚੇ। ਇਹ ਭਾਰਤੀ ਸੰਗੀਤ ਉੱਤੇ ਇੱਕ ਬਹੁਤ ਹੀ ਵਧੀਆ ਹੱਥ ਲਿਖਤ ਕਿਤਾਬ ਸੀ, ਜਿਸਨੂੰ ਅਲਾਹਾਬਾਦ ਵਿੱਚ ਆਲ ਇੰਡਿਆ ਮਯੂਜਿਕ ਕਾਨਫਰੰਸ਼ ਵਿੱਚ ਸੰਨ 1935 ਵਿੱਚ ਪੇਸ਼ ਕੀਤਾ ਗਿਆ। ਮੈਂ ਕੁਝ ਮਿਸ਼ਾਲਾਂ ਪੜ੍ਹੀਆਂ ਹਨ ਅਤੇ ਸੰਗੀਤ ਖੇਤਰ ਦੇ ਮਾਹਿਰਾਂ ਨੇ ਮੇਰੇ ਪਿਤਾ ਜੀ ਪ੍ਰਤੀ ਆਪਣਾ ਪਿਆਰ, ਆਦਰ ਅਤੇ ਆਸ਼ਾਵਾਂ ਜ਼ਾਹਿਰ ਕੀਤੀਆਂ ਹਨ ਉਹਨਾਂ ਨੂੰ ਪੜ੍ਹ ਕੇ ਮੈਂ ਬਹੁਤ ਪ੍ਰਭਾਵਿਤ ਹੋਈ ਹਾਂ। ਮੈਂ ਇਥੇ ਪੰਡਿਤ ਪੰਨਾਲਾਲ ਮਦਾਨ (ਸੰਗੀਤ ਰਤਨ) ਦਾ ਇੱਕ ਉਦਾਹਰਨ ਜੋੜਨਾ ਚਾਹਵਾਂਗੀ ਜੋ ਇਸ ਤਰ੍ਹਾਂ ਹੈ:- "As far as I know, such a book was never written in this kalyug and never will be written. Even if such a book is written it will be a copy of this book." ਮੇਰੀ ਮਾਤਾ ਜੀ ਨੇ ਮੈਨੂੰ ਗੱਲਾਂ ਬਾਤਾਂ ਕਰਦੇ ਦਸਿਆ ਸੀ ਕਿ ਤੁਹਾਡੇ ਪਿਤਾ ਜੀ ਨਿਊਜੀਲੈਂਡ ਤੋਂ ਬਹੁਤ ਧੰਨ ਕਮਾ ਕੇ ਲਿਆਏ ਸੀ ਜਿਸ ਨਾਲ ਲਾਹੌਰ ਵਿੱਚ ਜਦ ਤੱਕ ਮੈਡੀਕਲ ਕੰਮ ਸ਼ੁਰੂ ਹੋਵੇ ਤਦ ਤੱਕ ਇੱਥੇ ਅਰਾਮਦਾਇਕ ਜ਼ਿੰਦਗੀ ਗੁਜਾਰੀ ਜਾ ਸਕੇ। ਸਰ ਸਿਕੰਦਰ ਹਯਾਤ ਖਾਨ ਯੂਨੀਅਨਿਸਟ ਪਾਰਟੀ ਜਿਹੜੀ ਕਿ ਮੁਸਲਿਮ, ਹਿੰਦੂ ਅਤੇ ਸਿੱਖਾਂ ਦੀ ਨੁਮਾਇੰਦਗੀ ਕਰਦੀ ਸੀ, ਦੇ ਲੀਡਰ ਸਨ। ਕਿਸੇ ਇੱਕਠ ਵਿੱਚ ਸਰ ਸਿਕੰਦਰ ਹਯਾਤ ਖਾਨ ਨੂੰ ਮੇਰੇ ਪਿਤਾ ਜੀ ਬਾਰੇ ਪਤਾ ਚਲਿਆ ਕਿ ਡਾ. ਬਲਦੇਵ ਸਿੰਘ ਸ਼ੇਰ ਇੱਕ ਵਿਦੇਸ਼ੀ ਕੁਆਲੀਫਾਈਡ ਡਾਕਟਰ ਹਨ। ਖਾਨ ਸਾਹਿਬ ਦੇ ਪ੍ਰਭਾਵ ਰਾਹੀਂ ਮੇਰੇ ਪਿਤਾ ਜੀ ਨੂੰ

ਲਾਹੌਰ ਵਿੱਚ ਡਾਕਟਰ ਦੀ ਨੌਕਰੀ ਮਿਲੀ। ਨੌਕਰੀ ਮਿਲਣ ਤੋਂ ਬਾਅਦ ਮੇਰਾ ਪਰਿਵਾਰ ਲਾਹੌਰ ਵਿੱਚ ਕੁਝ ਸਮੇਂ ਲਈ ਰਿਹਾ। ਇਸ ਸਮੇਂ ਦੌਰਾਨ 31 ਅਕਤੂਬਰ 1935 ਨੂੰ ਮੇਰਾ ਜਨਮ ਲਾਹੌਰ ਵਿਖੇ ਹੋਇਆ। ਇਸ ਤੋਂ ਪਹਿਲਾਂ ਮੇਰੇ ਮਾਤਾ ਜੀ ਨਾਲ 3 ਅਸਫਲ ਬੇਬੀ ਜਨਮ ਘਟਨਾਵਾਂ ਹੋ ਚੁਕੀਆਂ ਸਨ। ਘੱਟੋ ਘੱਟ ਮੈਂ ਆਪਣੇ ਪਿਤਾ ਜੀ ਨੂੰ ਲਾਡ ਅਤੇ ਪਿਆਰ ਦਾ ਰਾਹ ਪ੍ਰਦਾਨ ਕੀਤਾ। ਖੁਸ਼ੀਆਂ ਅਤੇ ਵਧਾਈਆਂ ਦਾ ਦਿਨ ਸੀ। ਇਸ ਤੋਂ ਬਾਅਦ ਮੇਰੇ ਪਿਤਾ ਜੀ ਨੂੰ ਹੁਸ਼ਿਆਰਪੁਰ ਵਿੱਚ ਮੈਡੀਕਲ ਅਫਸਰ (ਹੈਲਥ) ਦੀ ਨੌਕਰੀ ਮਿਲੀ ਅਤੇ ਅਸੀਂ ਸਾਰਿਆਂ ਨੇ ਹੁਸ਼ਿਆਰਪੁਰ ਵਿੱਚ ਰਹਿਣਾ ਸ਼ੁਰੂ ਕਰ ਦਿੱਤਾ। ਮੇਰੇ ਡਾਕਟਰ ਪਿਤਾ ਜੀ ਨੂੰ ਸਾਰੇ ਮਰੀਜ਼ ਬੇਹੱਦ ਪਸੰਦ ਕਰਦੇ ਸਨ। ਉਹ ਆਪਣੇ ਮਰੀਜ਼ਾਂ ਦਾ ਆਦਰ ਅਤੇ ਸਤਿਕਾਰ ਨਾਲ ਇਲਾਜ ਕਰਦੇ ਸਨ ਉਹਨਾਂ ਮਰੀਜ਼ਾਂ ਦੇ ਵਿੱਚ ਕੁੱਝ ਮਰੀਜ਼ ਅਤਿ ਗਰੀਬੜੇ ਹੁੰਦੇ ਸਨ। ਮੇਰੇ ਪਿਤਾ ਜੀ ਨੂੰ ਜੇਕਰ ਕਿਸੇ ਗਰੀਬੜੇ ਮਰੀਜ਼ ਦੇ ਘਰ ਜਾਣਾ ਪੈ ਜਾਂਦਾ ਸੀ ਤਾਂ ਉਹ ਉਹਨਾਂ ਦੇ ਘਰ ਇੱਕ ਚਾਹ ਦਾ ਕੱਪ ਪੀਣ ਵਿੱਚ ਕੋਈ ਸੰਕੋਚ ਨਹੀਂ ਕਰਦੇ ਸਨ। ਮੈਂ ਸਮਝਦੀ ਹਾਂ ਕਿ ਇਹ ਨਿਵੇਕਲਾ ਗੁਣ ਉਹਨਾਂ ਨੂੰ ਆਪਣੇ ਪਿਤਾ ਜੀ ਤੋਂ ਵਿਰਾਸਤ ਵਿੱਚ ਹੀ ਮਿਲਿਆ ਸੀ। ਮੇਰੇ ਪਿਤਾ ਜੀ ਮੈਨੂੰ ਹਮੇਸ਼ਾਂ ਇਹ ਸਮਝਾਉਂਦੇ ਸਨ ਕਿ ਘਰ ਦੇ ਸਾਰੇ ਨੌਕਰਾਂ ਨੂੰ ਉਹਨਾਂ ਦੇ ਨਾਂ ਨਾਲ "ਜੀ" ਲਗਾ ਕੇ ਪੁਕਾਰਨਾ ਚਾਹੀਦਾ ਹੈ। ਹੁਸ਼ਿਆਰਪੁਰ ਵਿੱਚ ਮੇਰੇ ਪਿਤਾ ਜੀ ਨੇ ਇੱਕ ਪੈਡਸਟਲ ਟਾਈਪ ਹਰਮੋਨੀਅਮ ਲਿਆ। ਸਵੇਰੇ ਹਰ ਰੋਜ਼ ਮੇਰੇ ਪਿਤਾ ਜੀ ਆਪਣੀਆਂ ਤਿਆਰ ਕੀਤੀਆਂ ਧੁਨਾਂ ਨੂੰ ਹਰਮੋਨੀਅਮ ਨਾਲ ਆਪਣੇ ਸਟੱਡੀ ਰੂਮ ਵਿੱਚ ਗਾਇਆ ਕਰਦੇ ਸਨ। ਮੇਰੇ ਨਾਨਾ ਜੀ ਊਗਰਸੈਨ ਚੌਹਾਨ ਜੀ ਦੇ 9 ਸਪੁੱਤਰੀਆਂ ਅਤੇ 2 ਸਪੁੱਤਰ ਸਨ। ਮੇਰੇ ਨਾਨਾ ਜੀ ਦੇ 2 ਨੌਜੁਆਨ ਸਪੁੱਤਰਾਂ ਦੀ ਮੌਤ ਹੋ ਗਈ ਸੀ ਅਤੇ 2 ਸਪੁੱਤਰੀਆਂ ਦੀਆਂ ਸ਼ਾਦੀ ਦੇ ਬਾਅਦ ਮੌਤ ਹੋ ਗਈ ਸੀ। ਜ਼ਿਆਦਾਤਰ ਮੇਰੇ ਨਾਨਾ ਜੀ ਪਰਿਵਾਰ ਤੋਂ ਦੂਰ ਹੀ ਰਹਿੰਦੇ ਸਨ ਅਤੇ ਸਾਲਾਨਾ ਛੁੱਟੀਆਂ ਵਿੱਚ ਹੀ ਭਿਵਾਨੀ ਆਉਂਦੇ ਸਨ। ਇਸ ਲਈ ਆਪਣੀਆਂ ਸਪੁੱਤਰੀਆਂ ਨੂੰ ਫਿਰੋਜ਼ਪੁਰ ਵਿੱਚ ਦੇਵ ਸਮਾਜ ਸਕੂਲ (ਲੜਕੀਆਂ) ਦੇ ਵਿੱਚ ਹੋਸਟਲ ਵਿੱਚ ਹੀ ਪੜ੍ਹਾਈ ਲਈ ਛੱਡਿਆ ਹੋਇਆ ਸੀ, ਮੇਰੀ ਮਾਤਾ ਜੀ 9 ਭੈਣਾਂ ਵਿੱਚੋਂ ਇੱਕ ਸੀ। ਮੇਰੇ ਨਾਨਾ ਜੀ ਭਿਵਾਨੀ ਦੇ ਰਹਿਣ ਵਾਲੇ ਸਨ। ਉਹ ਬਰਮਾ ਵਿੱਚ ਸੁਪਰਿੰਟੈਂਡੈਂਟ ਆਫ ਪੁਲਿਸ ਦੇ ਤੌਰ 'ਤੇ ਕੰਮ ਕਰਦੇ ਰਹੇ ਸਨ। ਉਹਨਾਂ ਦੀ ਸ਼ਾਦੀ ਰਾਮਾ ਬਾਈ ਨਾਲ ਹੋਈ।ਦੇਵ ਸਮਾਜ ਸਕੂਲ ਵਿੱਚ ਕਿਸ਼ਨਬਾਲੀ ਨਾਂ ਦਾ ਇੱਕ ਅਧਿਆਪਕ ਸੀ। ਉਹ ਕੁੜੀਆਂ ਅਤੇ ਉਹਨਾਂ ਦੇ ਪਰਿਵਾਰ ਨੂੰ ਜਾਣਦਾ ਸੀ। ਬੜੀਆਂ ਲੜਕੀਆਂ ਦੇ ਵਿੱਚ ਦ੍ਰੋਪਦੀ ਨਾਂ ਦੀ ਲੜਕੀ ਨੇ ਇਸ ਅਧਿਆਪਕ ਨੂੰ ਬਹੁਤ ਪ੍ਰਭਾਵਿਤ ਕੀਤਾ। ਇਸ ਅਧਿਆਪਕ ਨੇ ਇਹਨਾਂ ਲੜਕੀਆਂ ਦੇ ਗਾਰਡੀਅਨਜ ਨਾਲ ਸੰਪਰਕ ਕੀਤਾ ਅਤੇ ਆਪਣੇ ਛੋਟੇ ਭਰਾ ਪਰਮਾਨੰਦ ਬਾਲੀ ਜਿਹੜਾ ਕਿ ਅੱਖਾਂ ਦਾ ਮਾਹਿਰ ਸੀ, ਦੇ ਨਾਲ ਦ੍ਰੋਪਦੀ ਦਾ ਵਿਆਹ ਕਰਵਾ ਦਿੱਤਾ। ਜਦ

ਅਸੀਂ ਹੁਸ਼ਿਆਰਪੁਰ ਵਿਖੇ ਰਹਿੰਦੇ ਸੀ ਤਾਂ ਪਰਮਾਨੰਦ ਬਾਲੀ ਅੰਕਲ ਅਤੇ ਦ੍ਰੋਪਦੀ ਆਂਟੀ ਸਾਨੂੰ ਅਕਸਰ ਮਿਲਣ ਆਇਆ ਕਰਦੇ ਸਨ। ਉਹ ਮੈਨੂੰ ਬਹੁਤ ਪਸੰਦ ਕਰਦੇ ਸਨ ਅਤੇ ਉਹਨਾਂ ਦੇ ਨਾਲ ਮੈਂ ਆਪਣੇ ਆਪ ਨੂੰ ਅਰਾਮਦਾਇਕ ਮਹਿਸੂਸ ਕਰਦੀ ਸੀ। ਦ੍ਰੋਪਦੀ ਆਂਟੀ ਅਤੇ ਮੇਰੀ ਮਾਤਾ ਜੀ ਇੱਕ ਦੂਜੇ ਦੇ ਬਹੁਤ ਹੀ ਕਰੀਬ ਸਨ, ਉਹਨਾਂ ਵਿੱਚ ਬਹੁਤ ਹੀ ਪਿਆਰ ਅਤੇ ਆਪਸੀ ਸਮਝ ਸੀ। ਡਾ. ਬਲਦੇਵ ਸਿੰਘ ਦੀ ਮੌਤ 1940 ਉਪਰੰਤ ਸੋਲਨ ਫੇਰੀ ਦੌਰਾਨ ਪਿਤਾ ਜੀ ਸੰਸਾਰ ਦੇ ਮਿੱਥੇ ਦਿਨਾਂ ਦੇ ਨੇੜੇ ਪਹੁੰਚ ਗਏ ਸਨ। ਹਰ ਵੇਲੇ ਉਹ ਆਪਣੀ ਪਤਨੀ ਨੂੰ ਜਗ੍ਹਾ ਕੇ ਬਾਥਰੂਮ ਜਾਇਆ ਕਰਦੇ ਸਨ। ਜੂਨ 16, 1940 ਨੂੰ ਮੇਰੇ ਪਿਤਾ ਜੀ ਨੇ ਇਸ ਸੰਸਾਰ ਵਿੱਚ ਆਪਣਾ ਆਖਰੀ ਸਾਹ ਲਿਆ। ਉਸ ਵੇਲੇ ਮੈਂ ਬਹੁਤ ਛੋਟੀ ਸੀ। ਮੈਂ ਆਪਣੀ ਮਾਤਾ ਜੀ ਨੂੰ ਪੁੱਛਿਆ ਕਿ ਪਿਤਾ ਜੀ ਹੁਣ ਤੱਕ ਕਿਉਂ ਨਹੀਂ ਜਾਗੇ? ਇਸ ਗੱਲ ਤੇ ਮੇਰੀ ਮਾਤਾ ਜੀ ਨੇ ਮੈਨੂੰ ਆਪਣੀਆਂ ਬਾਹਾਂ ਵਿੱਚ ਲੈ ਕੇ ਰੋਣਾ ਸ਼ੁਰੂ ਕਰ ਦਿੱਤਾ। ਮੇਰੀ ਮਾਤਾ ਜੀ ਨੇ ਮੈਨੂੰ ਦੱਸਿਆ ਕਿ ਤੁਹਾਡੇ ਪਿਤਾ ਜੀ ਹੁਣ ਦੁਬਾਰਾ ਨਹੀਂ ਜਾਗਣਗੇ। ਮੇਰੇ ਪਿਤਾ ਜੀ ਦੀ ਮੌਤ ਤੋਂ ਬਾਅਦ ਮੇਰੀ ਮਾਤਾ ਜੀ ਇਕੱਲੀ ਰਹਿ ਗਈ। ਕਿੰਤੂ ਜਲਦੀ ਹੀ ਸਾਡੇ ਸਬੰਧੀ ਮੇਰੀ ਮਾਤਾ ਜੀ ਨੂੰ ਦਿਲਾਸਾ ਦੇਣ ਪਹੁੰਚ ਗਏ ਸਨ। ਮੈਂ ਹਰ ਇੱਕ ਸਬੰਧੀ ਨੂੰ ਆਪਣੀ ਦਿਆਕੁਨ ਨਜ਼ਰਾਂ ਨਾਲ ਵੇਖ ਰਹੀ ਸੀ। ਉਹਨਾਂ ਨੇ ਅੰਤਿਮ ਸੰਸਕਾਰ ਦੀ ਰਸਮ ਪੂਰੀ ਕਰਨ ਵਿੱਚ ਸਾਡੀ ਮਦਦ ਕੀਤੀ। ਸਕੇ ਸਬੰਧੀ ਚਲੇ ਗਏ ਅਤੇ ਅਸੀਂ ਹੁਸ਼ਿਆਪੁਰ ਨੂੰ ਵਾਪਸ ਪਰਤ ਆਏ। ਮੇਰੀ ਮਾਤਾ ਜੀ ਅਤੇ ਮੈਂ ਜੁਦਾਈ ਦੇ ਦੁੱਖਾਂ ਨੂੰ ਸਹਿਣ ਕਰਨ ਲਈ ਇਕੱਲੇ ਰਹਿ ਗਏ। ਮੇਰੀ ਮਾਤਾ ਜੀ ਸਾਰਾ ਸਾਰਾ ਦਿਨ ਉਦਾਸ ਰਹਿਣ ਲੱਗੀ। ਕਈ ਵਾਰ ਤਾਂ ਮੇਰੀ ਮਾਤਾ ਜੀ ਮੈਨੂੰ ਆਪਣੀ ਗੋਦ ਵਿੱਚ ਲੈ ਕੇ ਬਹੁਤ ਹੀ ਰੋਂਦੀ ਹੁੰਦੀ ਸੀ। ਸ਼ਾਇਦ ਉਹ ਮੇਰੇ ਭਵਿੱਖ ਬਾਰੇ ਬਹੁਤ ਹੀ ਚਿੰਤਤ ਸੀ। ਦੂਜੇ ਸ਼ਬਦਾਂ 'ਚ ਜ਼ਿੰਦਗੀ ਆਮ ਸਮੇਂ ਵਾਂਗੂੰ ਬਤੀਤ ਹੁੰਦੀ ਗਈ। ਮੇਰੀ ਮਾਤਾ ਜੀ ਨੇ ਕੋਈ ਨੌਕਰੀ ਨਹੀਂ ਕੀਤੀ ਕਿਉਂਕਿ ਮੇਰੇ ਪਿਤਾ ਜੀ ਸਾਡੇ ਲਈ ਕਾਫੀ ਧੰਨ ਛੱਡ ਗਏ ਸਨ ਤਾਂ ਕਿ ਸਾਡਾ ਲਾਈਫ ਸਟਾਈਲ ਬਰਾਬਰ ਬਣਿਆ ਰਹੇ। ਹੁਣ ਵੀ ਸਾਡੇ ਘਰ ਇੱਕ ਚੌਕੀਦਾਰ ਅਤੇ ਘਰੇਲੂ ਨੌਕਰ ਸੀ। ਸਮੇਂ ਦਾ ਚੱਕਰ ਘੁੰਮਦਾ ਰਿਹਾ। ਪਰ ਸਮਾਂ ਸਾਡੇ ਲਈ ਜਖਮ ਭਰਨ ਵਾਲਾ ਸਿੱਧ ਨਾ ਹੋ ਸਕਿਆ। ਮੇਰੇ ਪਿਤਾ ਜੀ ਦੁਆਰਾ ਮੈਨੂੰ ਕੁਛੜ ਲੈ ਕੇ ਮੇਰਾ ਮੱਥਾ ਚੁੰਮਣਾ ਤੇ ਰੱਜ ਕੇ ਪਿਆਰ ਕਰਨਾ ਮੈਂ ਨਹੀਂ ਭੁੱਲ ਸਕਦੀ। ਮੇਰੇ ਪਿਤਾ ਜੀ ਦੁਆਰਾ "ਸਮੇਂ-ਸਮੇਂ 'ਤੇ ਮੇਰੇ ਲਈ ਖਿਡੌਣੇ ਲਿਆਉਣਾ" ਮੈਨੂੰ ਬਹੁਤ ਹੀ ਚੰਗਾ ਲੱਗਦਾ ਸੀ। ਕਈ ਕਈ ਘੰਟੇ ਮੈਂ ਇਹਨਾਂ ਨਾਲ ਖੇਡਦੀ ਰਹਿੰਦੀ ਸੀ। ਮੈਨੂੰ ਇਹ ਖਿਡੌਣੇ ਮੇਰੇ ਪਿਤਾ ਜੀ ਦੀ ਯਾਦ ਦਵਾਉਂਦੇ ਸਨ ਅਤੇ ਮੇਰੀਆਂ ਅੱਖਾਂ ਵਿੱਚ ਆਏ ਅਥਰੂ ਮੈਂ ਰੋਕ ਨਹੀਂ ਸੀ ਪਾਉਂਦੀ। ਮੇਰੀ ਮਾਸੀਆਂ ਸਾਡਾ ਹੌਸਲਾ ਕਾਇਮ ਰੱਖਣ ਲਈ ਸਾਡੇ ਘਰ ਆਮ ਆਉਂਦੀਆਂ ਰਹਿੰਦੀਆਂ ਸਨ। ਮੇਰੀ ਮਾਸੀ ਦ੍ਰੋਪਦੀ ਜਿਹੜੀ

ਲਾਇਲਪੁਰ ਰਹਿੰਦੀ ਸੀ ਨੇ ਮੇਰੀ ਮਾਤਾ ਜੀ ਨੂੰ ਹੁਸ਼ਿਆਰਪੁਰ ਛੱਡ ਆਪਣੇ ਨਾਲ ਲਾਇਲਪੁਰ ਰਹਿਣ ਲਈ ਕਿਹਾ, ਮੇਰੀ ਮਾਤਾ ਜੀ ਨੇ ਮਨ ਬਣਾ ਕੇ ਸਹਿਮਤੀ ਦੇ ਦਿੱਤੀ। ਸਾਰਾ ਸਮਾਨ ਬੰਨ੍ਹ ਲਿਆ ਅਤੇ ਲਾਇਲਪੁਰ ਜਾਣ ਲਈ ਤਿਆਰ ਹੋ ਗਏ ਪਰ ਆਖਿਰੀ ਪਲ 'ਤੇ ਹੁਸ਼ਿਆਰਪੁਰ ਨਾ ਛੱਡਣ ਦਾ ਫੈਸਲਾ ਕਰ ਲਿਆ ਕਿਉਂਕਿ ਇਸ ਥਾਂ ਨਾਲ ਜ਼ਿੰਦਗੀ ਦੀਆਂ ਅਨੋਖੀਆਂ ਯਾਦਗਾਰਾਂ ਜੁੜੀਆਂ ਹੋਈਆਂ ਸਨ। ਮੇਰੇ ਮਾਤਾ ਜੀ ਮੈਨੂੰ ਸਕੂਲ ਭੇਜਣਾ ਨਹੀਂ ਸੀ ਚਾਹੁੰਦੀ ਇਸ ਲਈ ਮੈਨੂੰ ਘਰ ਪੜ੍ਹਾਉਣ ਲਈ ਇਕ ਅਧਿਆਪਕ ਦਾ ਪ੍ਰਬੰਧ ਕੀਤਾ ਗਿਆ ਜਿਹੜਾ ਸਾਰੇ ਵਿਸ਼ੇ ਮੈਨੂੰ ਪੜ੍ਹਾਉਂਦਾ ਹੁੰਦਾ ਸੀ। ਮੈਂ ਆਪਣੀ ਪੜ੍ਹਾਈ ਜਾਰੀ ਰੱਖੀ। ਵਕਤ ਟੁਰਦਾ ਰਿਹਾ। ਸਾਡੇ ਘਰ ਤੋਂ ਅਗਲੇ ਘਰ ਵਿੱਚ ਇਕ ਨੌਜਵਾਨ ਪਰਿਵਾਰ ਰਹਿੰਦਾ ਸੀ। ਨੌਜਵਾਨ ਆਦਮੀ ਜਿਸ ਦਾ ਨਾਂ ਵਿਦਿਆ ਸਾਗਰ ਸੀ ਉਹ ਪੇਸ਼ੇ ਤੋਂ ਵਕੀਲ ਸੀ। ਅਸੀਂ ਜਦ ਸੋਲਨ ਤੋਂ ਵਾਪਿਸ ਪਰਤੇ ਤਾਂ ਉਹ ਸਾਨੂੰ ਮਿਲਣ ਲਈ ਆਇਆ। ਗੱਲਬਾਤ ਦੌਰਾਨ ਇਹ ਗੱਲ ਸਾਹਮਣੇ ਆਈ ਕਿ ਮੇਰੇ ਨਾਨਾ ਜੀ ਨੇ ਵਕੀਲ ਦੇ ਸਹੁਰਾ ਜੀ ਨੂੰ ਨੌਕਰੀ ਪ੍ਰਾਪਤ ਕਰਨ ਵਿੱਚ ਮਦਦ ਕੀਤੀ ਸੀ। ਇਸ ਗੱਲ ਕਰਕੇ ਉਹਨਾਂ ਦਾ ਪਰਿਵਾਰ ਸਾਡੇ ਬਹੁਤ ਨਜ਼ਦੀਕ ਹੋ ਗਿਆ ਸੀ। ਮੇਰੀ ਮਾਤਾ ਜੀ 1948 ਵਿੱਚ ਸਟ੍ਰੋਕ ਕਰਕੇ ਮੁਸੀਬਤ ਵਿੱਚ ਆ ਗਈ। ਵਕੀਲ ਡਾਕਟਰ ਨੂੰ ਲੈ ਕੇ ਆਇਆ ਅਤੇ ਡਾਕਟਰ ਨੇ ਇਲਾਜ ਕੀਤਾ। ਸਟ੍ਰੋਕ ਦੇ ਕਾਰਨ ਮੇਰੀ ਮਾਤਾ ਜੀ ਦਾ ਸੱਜਾ ਪਾਸਾ ਪੈਰਾਲਾਇਜ਼ਡ ਹੋ ਗਿਆ। ਉਹ ਆਪਣੀ ਬੋਲਣ ਦੀ ਸ਼ਕਤੀ ਖੋ ਬੈਠੀ ਸੀ। 3 ਦਿਨਾਂ ਬਾਅਦ ਉਹਨਾਂ ਦਾ ਸੱਜਾ ਪਾਸਾ ਹਰਕਤ ਵਿੱਚ ਆਇਆ। ਮੇਰੀ ਮਾਤਾ ਜੀ ਨੇ ਬੋਲਣਾ ਸ਼ੁਰੂ ਕੀਤਾ ਪਰ ਕਿਸੇ ਨੂੰ ਕੁੱਝ ਸਮਝ ਨਹੀਂ ਆਉਂਦਾ ਸੀ ਕੀ ਉਹ ਕਿ ਕਹਿਣਾ ਚਾਹੁੰਦੇ ਨੇ। ਮੇਰੀ ਮਾਤਾ ਜੀ ਬਹੁਤ ਉਦਾਸ ਰਹਿਣ ਲੱਗ ਗਏ ਕਿਉਂਕਿ ਉਹ ਸਪਸ਼ਟ ਨਹੀਂ ਬੋਲ ਸਕਦੇ ਸੀ। ਇਲਾਜ ਦੌਰਾਨ ਡਾਕਟਰ ਨੇ ਕੁਝ ਟੈਸਟ ਕੀਤੇ ਅਤੇ ਇਹ ਪਾਇਆ ਗਿਆ ਕਿ ਮੇਰੀ ਮਾਤਾ ਜੀ ਨੂੰ ਹਾਈ ਰਕਤਚਾਪ ਤੇ ਡਾਈਬਟੀਜ਼ ਹੈ। ਮੇਰੀ ਮਾਤਾ ਜੀ ਦਾ ਸਟ੍ਰੋਕ ਤੋਂ ਇਲਾਵਾ ਇਹ ਦੋਵੇਂ ਬਿਮਾਰੀਆਂ ਦਾ ਵੀ ਇਲਾਜ ਸ਼ੁਰੂ ਕੀਤਾ ਗਿਆ। ਇਕ ਔਰਤ ਦਾ ਪ੍ਰਬੰਧ ਕੀਤਾ ਗਿਆ ਜਿਹੜੀ ਸਾਡੇ ਘਰ ਆ ਕੇ ਮੇਰੀ ਮਾਤਾ ਜੀ ਦਾ ਫਿਜਿਓਥਰੈਪੀ ਦਾ ਇਲਾਜ ਕਰਦੀ ਸੀ। ਮੇਰੀ ਮਾਤਾ ਜੀ 3 ਮਹੀਨਿਆਂ ਵਿੱਚ ਸੋਟੀ ਦਾ ਸਹਾਰਾ ਲੈ ਕੇ ਚੱਲਣ ਦੇ ਯੋਗ ਹੋਈ ਪਰ ਹੁਣ ਵੀ ਮੇਰੀ ਮਾਤਾ ਜੀ ਨੂੰ ਆਪਣੀ ਸੱਜੀ ਲੱਤ ਖਿੱਚ ਕੇ ਚੱਲਣਾ ਪੈਂਦਾ ਸੀ। ਉਹਨਾਂ ਦਾ ਬੋਲਣਾ ਵੀ ਵਾਪਿਸ ਆ ਗਿਆ।ਹੁਣ ਉਹ ਆਪਣੀ ਸੱਜੀ ਬਾਂਹ ਦਾ ਪ੍ਰਯੋਗ ਵੀ ਕਰ ਲੈਂਦੀ ਸੀ। ਜਦ ਮੇਰੀ ਮਾਤਾ ਜੀ ਸਟ੍ਰੋਕ ਤੋਂ ਠੀਕ ਹੋਈ, ਤਾਂ ਉਹਨਾਂ ਨੇ ਵਕੀਲ, ਉਹਨਾਂ ਦੀ ਪਤਨੀ ਅਤੇ 2 ਨੰਨੇ ਬੱਚਿਆਂ ਦੇ ਨਾਲ ਆਣ ਕੇ ਸਾਡੇ ਨਾਲ ਠਹਿਰਣ ਲਈ ਸੱਦਾ ਦਿੱਤਾ। ਵਕੀਲ ਜੀ ਸਹਿਮਤ ਹੋ ਗਏ ਅਤੇ ਸਾਡੇ ਨਾਲ ਆ ਕੇ ਰਹਿਣ ਲੱਗੇ। ਮੇਰੀ ਮਾਤਾ ਜੀ ਨੇ ਇਸ ਪਰਿਵਾਰ ਲਈ ਥਾਂ ਬਣਾਉਣ ਲਈ

ਕੁੱਝ ਫਰਨੀਚਰ ਵੇਚ ਦਿੱਤਾ। ਸੰਨ 1950 ਵਿੱਚ ਮੈਂ ਆਪਣੇ ਅਧਿਆਪਕ ਦੀ ਮਦਦ ਨਾਲ ਵਰਨੈਕੁਲਰ ਦੀ ਅੰਤਲੀ ਪ੍ਰੀਖਿਆ ਦੀ ਤਿਆਰੀ ਕੀਤੀ। ਮੈਂ ਇੱਕ ਪ੍ਰਾਈਵੇਟ ਕੈਂਡੀਡੇਟ ਦੇ ਤੌਰ 'ਤੇ ਪ੍ਰੀਖਿਆ ਵਿੱਚ ਦਾਖਿਲ ਹੋਈ। ਮੈਂ ਪ੍ਰੀਖਿਆ ਪੂਰੀ ਕੀਤੀ ਅਤੇ ਨਤੀਜੇ ਦਾ ਇੰਤਜ਼ਾਰ ਕਰ ਰਹੀ ਸੀ। ਕਿੰਤੂ ਮੇਰੀ ਮਾਤਾ ਜੀ ਇੰਨੀ ਭਾਗਸ਼ਾਲੀ ਨਹੀਂ ਸੀ ਕਿ ਮੇਰੀ ਪ੍ਰੀਖਿਆ ਦੇ ਨਤੀਜੇ ਵੇਖ ਸਕਦੀ। 24 ਅਪ੍ਰੈਲ 1950 ਨੂੰ ਅਸੀਂ ਸਾਰੇ ਸਵੇਰੇ ਜਾਗੇ। ਮੇਰੀ ਮਾਤਾ ਜੀ ਨੇ ਨੌਕਰ ਨੂੰ ਨਾਸ਼ਤਾ ਬਣਾਉਣ ਲਈ ਆਖਿਆ। ਨਾਸ਼ਤਾ ਤਿਆਰ ਕਰਨ ਤੋਂ ਬਾਅਦ ਨੌਕਰ ਨੇ ਨਾਸ਼ਤਾ ਡਾਈਨਿੰਗ ਟੈਬਲ 'ਤੇ ਰੱਖਿਆ। ਨੌਕਰ ਨੇ ਵੇਖਿਆ ਕਿ ਮੇਰੀ ਮਾਤਾ ਜੀ ਡਾਈਨਿੰਗ ਚੇਅਰ 'ਤੇ ਹੀ ਡਿੱਗ ਪਈ ਹੈ। ਜਦ ਨੌਕਰ ਨੇ ਰੌਲਾ ਪਾਇਆ ਤਾਂ ਮੈ ਆਪਣੇ ਕਮਰੇ ਤੋਂ ਭੱਜੀ-ਭੱਜੀ ਬਾਹਰ ਆਈ। ਮੇਰੀ ਮਾਤਾ ਜੀ ਨੂੰ ਹਾਰਟ ਅਟੈਕ ਹੋ ਗਿਆ ਅਤੇ ਉਹ ਠੀਕ ਨਾ ਹੋ ਪਾਈ ਕਿਉਂਕਿ ਵੇ ਲੇ ਸਿਰ ਮੈਡੀਕਲ ਮਦਦ ਨਾ ਮਿਲ ਸਕੀ। ਇਹ ਉਦੋਂ ਹੋਇਆ ਜਦੋਂ ਵਕੀਲ ਜੀ ਸ਼ਹਿਰ ਤੋਂ ਬਾਹਰ ਗਏ ਹੋਏ ਸਨ। ਮੈਂ ਇਕਲੀ ਰਹਿ ਗਈ ਸੀ। ਮੈਨੂੰ ਰੋਂਦੀ ਨੂੰ ਚੁੱਪ ਕਰਾਉਣ ਵਾਲਾ ਕੋਈ ਨਹੀਂ ਸੀ। ਫੇਰ ਮਾਸੀਆਂ ਅਤੇ ਉਹਨਾਂ ਦਾ ਪਰਿਵਾਰ ਹੁਸ਼ਿਆਰਪੁਰ ਪਹੁੰਚੇ ਅਤੇ ਮੇਰੀ ਮਾਤਾ ਜੀ ਦੀਆਂ ਅੰਤਿਮ ਸੰਸਾਰਿਕ ਰਸਮਾਂ ਪੂਰੀਆਂ ਕੀਤੀਆਂ। ਮੇਰੀਆਂ ਸਾਰੀਆਂ ਮਾਸੀਆਂ ਮੇਰੇ ਨਾਲ ਕਰੀਬ 2 ਹਫਤੇ ਰਹੀਆਂ ਅਤੇ ਇਹਨਾਂ ਨੇ ਮੇਰਾ ਖਿਆਲ ਰੱਖਣ ਦੀ ਪੇਸ਼ਕਸ਼ ਕੀਤੀ। ਦ੍ਰੋਪਦੀ ਆਂਟੀ ਅਤੇ ਬਾਲੀ ਅੰਕਲ ਨੂੰ ਛੱਡ ਸਾਰੀਆਂ ਆਂਟੀਆਂ ਚਲੀਆਂ ਗਈਆਂ। ਉਹਨਾਂ ਨੇ ਮੈਨੂੰ ਆਪਣੀਆਂ ਬਾਹਾਂ ਵਿੱਚ ਲੈ ਲਿਆ ਅਤੇ ਇਸ ਤਰ੍ਹਾਂ ਭਾਵੁਕ ਪਿਆਰ ਪ੍ਰਗਟ ਕੀਤਾ ਕਿ ਮੈਂ ਜ਼ਾਰ-ਜ਼ਾਰ ਰੋਣਾ ਸ਼ੁਰੂ ਕਰ ਦਿੱਤਾ। ਮੇਰੀ ਆਂਟੀ ਨੇ ਮੈਨੂੰ ਦਿਲਾਸਾ ਦਿੱਤਾ ਅਤੇ ਕਿਹਾ ਕਿ ਤੈਨੂੰ ਕਿਸੇ ਵੀ ਤਰ੍ਹਾਂ ਦੀ ਫਿਕਰ ਕਰਨ ਦੀ ਲੋੜ ਨਹੀਂ। ਉਹਨਾਂ ਕਿਹਾ ਕਿ ਅਸੀਂ ਤੈਨੂੰ ਆਪਣੇ ਨਾਲ ਅੰਬਾਲੇ ਲੈ ਜਾਵਾਂਗੇ । ਬਟਵਾਰੇ ਤੋਂ ਪਹਿਲਾਂ ਦ੍ਰੋਪਦੀ ਆਂਟੀ ਅਤੇ ਬਾਲੀ ਅੰਕਲ ਲਾਇਲਪੁਰ ਰਹਿੰਦੇ ਸਨ ਅਤੇ ਬਟਵਾਰੇ ਤੋਂ ਬਾਅਦ ਉਹ ਭਾਰਤ ਆ ਗਏ ਸਨ ਤੇ ਅੰਬਾਲਾ ਕੈਂਟ ਆਬਾਦ ਹੋ ਗਏ ਸਨ। ਮੇਰੇ ਅੰਕਲ ਜੋ ਕਿ ਅੱਖਾਂ ਦੇ ਮਾਹਿਰ ਡਾਕਟਰ ਸਨ, ਨੇ ਆਪਣਾ ਦਵਾਖਾਨਾ ਆਪਣੇ ਘਰ ਦੇ ਅਗਲੇ ਹਿੱਸੇ ਵਿੱਚ ਖੋਲ੍ਹਿਆ ਹੋਇਆ ਸੀ। ਇਹ ਸਾਰੀ ਥਾਂ ਉਹਨਾਂ ਨੂੰ ਲਾਇਲਪੁਰ ਦੀ ਆਪਣੀ ਜਾਇਦਾਦ ਦੇ ਮੁਆਵਜ਼ੇ ਦੇ ਬਦਲੇ ਵਿੱਚ ਮਿਲੀ ਸੀ। ਅਸੀਂ ਆਪਣਾ ਕੁੱਝ ਸਮਾਨ ਛੱਡ ਦਿੱਤਾ ਅਤੇ ਬਾਕੀ ਦੇ ਸਮਾਨ ਨੂੰ ਅੰਬਾਲਾ ਭੇਜਣ ਦਾ ਪ੍ਰਬੰਧ ਕਰ ਲਿਆ। ਮੇਰੇ ਅੰਕਲ ਦੇ ਖੁਦ ਦੇ 2 ਬੱਚੇ ਸਨ, ਲੜਕੇ ਦਾ ਨਾਂ ਰੋਬਿਨ ਅਤੇ ਲੜਕੀ ਦਾ ਨਾਂ ਕਾਂਤਾ ਸੀ। ਦੋਵੇਂ ਹੀ ਲੱਗਭਗ ਮੇਰੀ ਉਮਰ ਦੇ ਸਨ। ਇਸ ਨੇ ਮੈਨੂੰ ਕੁੱਝ ਹੌਸਲਾ ਦਿੱਤਾ। ਮੈਂ ਆਪਣੇ ਅੰਕਲ ਨਾਲ 10 ਮਈ 1950 ਨੂੰ ਅੰਬਾਲੇ ਆਈ। ਮੇਰੇ ਪਿਤਾ ਜੀ ਤੇ ਅੰਕਲ ਬਹੁਤ ਚੰਗੇ ਮਿੱਤਰ ਸਨ। ਦੋਵੇਂ ਹਰ ਗਰਮੀਆਂ ਵਿੱਚ ਇਕੱਠੇ ਪਹਾੜੀ ਸਟੇ

ਸ਼ਨ 'ਤੇ ਜਾਇਆ ਕਰਦੇ ਸਨ। ਮੇਰੇ ਅੰਕਲ ਆਪਣੀ ਬੇਟੀ ਦੀ ਤਰ੍ਹਾਂ ਮੇਰੇ ਨਾਲ ਸਲੂਕ ਕਰਦੇ ਸਨ ਅਤੇ ਹਰ ਇੱਕ ਮੈਨੂੰ ਡਾ. ਬਾਲੀ ਦੀ ਧੀ ਨਾਲ ਜਾਣਦਾ ਸੀ। ਮੈਂ ਇਸ ਦਾ ਵਿਰੋਧ ਨਹੀਂ ਕੀਤਾ। ਮੈਂ ਆਪਣੇ ਪਹਿਲਾਂ ਹੁਸ਼ਿਆਰਪੁਰ ਦੇ ਦਿਨਾਂ ਦੀ ਗੱਲ ਨਹੀਂ ਸੀ ਕਰਨਾ ਚਾਹੁੰਦੀ, ਕਿਉਂਕਿ ਜਦੋਂ ਵੀ ਮੈਂ ਆਪਣੇ ਮਾਤਾ-ਪਿਤਾ ਦੀ ਮੌਤ ਬਾਰੇ ਸੋਚਦੀ ਸੀ ਤਾਂ ਮੈਂ ਗ਼ਮ ਵਿੱਚ ਡੁੱਬ ਜਾਂਦੀ ਸੀ। ਮੈਂ ਊਸ਼ਾ ਰਾਣੀ ਬਾਲੀ ਦੇ ਨਾਂ ਨਾਲ ਜਾਣੀ ਜਾਂਦੀ ਸੀ। ਇਹ ਉਹ ਨਾਂ ਹੈ ਜਿਹੜਾ ਮੈਂ ਆਪਣੇ ਦਫਤਰੀ ਰਿਕਾਰਡ ਲਈ ਪ੍ਰਯੋਗ ਕਰਨਾ ਸ਼ੁਰੂ ਕੀਤਾ। ਮੇਰੇ ਵਰਨੈਕੁਲਰ ਦੀ ਪ੍ਰੀਖਿਆ ਦਾ ਅੰਤਿਮ ਪਰਿਮਾਣ ਘੋਸ਼ਿਤ ਹੋ ਚੁੱਕਾ ਸੀ ਪਰ ਮੇਰੀ ਮਾਤਾ ਜੀ ਮੇਰੀ ਸਫਲਤਾ ਨੂੰ ਮਾਨਣ ਲਈ ਮੇਰੇ ਨਾਲ ਨਹੀਂ ਸੀ। ਸੰਨ 1950 ਵਿੱਚ ਮੈਂ ਲੜਕੀਆਂ ਦੇ ਹਰਗੁਲਾਲ ਸਕੂਲ ਵਿਖੇ ਦਾਖਲਾ ਲਿਆ। ਮੈਂ ਸੰਨ 1952 ਵਿੱਚ ਗ੍ਰੇਡ 10 ਪਾਸ ਕੀਤਾ। ਇਸ ਤੋਂ ਬਾਅਦ ਮੈਂ ਅੰਬਾਲਾ ਕੈਂਟ 'ਚ ਜੀ.ਐਮ.ਐਨ ਕਾਲਿਜ 'ਚ ਦਾਖਲਾ ਲੈ ਲਿਆ। ਮੈਂ ਸੰਨ 1954 ਵਿੱਚ ਇੰਟਰਮੀਡੀਏਟ ਦੀ ਪ੍ਰੀਖਿਆ ਪਾਸ ਕੀਤੀ। ਮੈਂ ਆਪਣੀ ਬੀ.ਏ ਦੀ ਡਿਗਰੀ ਕਰਨ ਲਈ ਤੀਜੇ ਸਾਲ ਵਿੱਚ ਦੁਬਾਰਾ ਦਾਖਲਾ ਲੈ ਲਿਆ। ਇਸ ਸਮੇਂ ਹੀ ਮੇਰੇ ਅੰਕਲ ਦੇ ਦੋਸਤ ਸ਼੍ਰੀਮਾਨ ਪੀ.ਐਲ ਆਨੰਦ ਜੀ ਨੇ ਪ੍ਰਿੰਸੀਪਲ ਦੇ ਤੌਰ 'ਤੇ ਐਸ. ਡੀ. ਕਾਲਜ ਦਾ ਅਹੁਦਾ ਸੰਭਾਲਿਆ। ਇਕ ਦਿਨ ਉਹ ਸਾਨੂੰ ਮਿਲਣ ਲਈ ਸਾਡੇ ਘਰ ਆਏ। ਜਦ ਉਹਨਾਂ ਨੂੰ ਇਸ ਗੱਲ ਦਾ ਪਤਾ ਲੱਗਿਆ ਕਿ ਮੈਂ ਜੀ.ਐਮ.ਐਨ ਕਾਲਜ ਵਿੱਚ ਪੜ੍ਹ ਰਹੀ ਹਾਂ ਤਾਂ ਉਹਨਾਂ ਨੇ ਜ਼ੋਰ ਪਾਇਆ ਕਿ ਮੈਨੂੰ ਐਸ.ਡੀ ਕਾਲਜ ਵਿੱਚ ਬਦਲੀ ਕਰਾ ਲੈਣੀ ਚਾਹੀਦੀ ਹੈ। ਇਸ ਲਈ ਮੈਨੂੰ ਸੰਨ 1953 ਵਿੱਚ ਇਸ ਕਾਲਜ ਵਿੱਚ ਬਦਲੀ ਕਰਾਉਣੀ ਪਈ। ਮੈਂ ਐਸ.ਡੀ ਕਾਲਜ ਵਿੱਚ ਕੁੱਝ ਨਵੀਆਂ ਸਹੇਲੀਆਂ ਬਣਾਈਆਂ। ਉਹਨਾਂ ਵਿੱਚ ਇਕ ਕਮਲੇਸ਼ ਲਖਨਪਾਲ ਸੀ, ਜਿਹੜੀ ਮੇਰੀ ਜਮਾਤ ਵਿੱਚ ਹੀ ਸੀ। ਅਸੀਂ ਬਹੁਤ ਪੱਕੀਆਂ ਸਹੇਲੀਆਂ ਬਣ ਗਈਆਂ ਅਤੇ ਅਸੀਂ ਆਮ ਇੱਕ ਦੂਜੇ ਦੇ ਘਰ ਆਉਂਦੀਆਂ ਜਾਂਦੀਆਂ ਸੀ। ਉਹ ਮੈਨੂੰ ਡਾ. ਬਾਲੀ ਦੀ ਧੀ ਦੇ ਤੌਰ ਤੇ ਜਾਣਦੀ ਸੀ। ਮੈਂ ਉਸ ਨੂੰ ਆਪਣੀ ਪਹਿਚਾਣ ਦੱਸੀ ਅਤੇ ਮੈਂ ਉਹਨਾਂ ਨੂੰ ਇਹ ਵੀ ਦੱਸਿਆ ਕਿ ਮੈਂ ਕਿਵੇਂ ਯਤੀਮ ਬਣੀ। ਮੈਂ ਸੰਨ 1956 ਵਿੱਚ ਬੀ.ਏ ਡਿਗਰੀ ਵਿੱਚ ਗ੍ਰੇਜੁਏਸ਼ਨ ਕੀਤੀ। ਮੈਂ ਪੋਲੀਟੀਕਲ ਸਾਇੰਸ ਵਿੱਚ ਮਾਸਟਰ ਡਿਗਰੀ ਕਰਨਾ ਚਾਹੁੰਦੀ ਸੀ, ਪਰ ਇਹ ਕੋਰਸ ਐਸ.ਡੀ ਕਾਲਜ ਵਿੱਚ ਨਹੀਂ ਸੀ।ਮੈਂ ਪੰਜਵੇਂ ਸਾਲ ਦੀ ਵਿਦਿਆਰਥਣ ਦੇ ਤੌਰ 'ਤੇ ਫੇਰ ਜੀ.ਐਮ.ਐਨ. ਕਾਲਜ ਵਿੱਚ ਦਾਖਲ ਹੋ ਗਈ। ਸੰਨ 1958 ਵਿੱਚ ਪੋਲੀਟਿਕਲ ਸਾਇੰਸ ਵਿੱਚ ਮਾਸਟਰ ਡਿਗਰੀ ਦੇ ਨਾਲ ਗ੍ਰੇਜੁਏਸ਼ਨ ਕੀਤੀ। ਮੈਂ ਆਪਣੇ ਕਾਲਜ ਜੀਵਨ ਵਿੱਚ ਹਮੇਸ਼ਾ ਹੀ ਮਨਪਸੰਦ ਵਿਸ਼ੇ ਦੇ ਤੌਰ 'ਤੇ ਸੰਗੀਤ ਨੂੰ ਪੜ੍ਹਨਾ ਚਾਹੁੰਦੀ ਸੀ। ਪਰ ਮੇਰੇ ਅੰਕਲ ਮੈਨੂੰ ਸੰਗੀਤ ਨਹੀਂ ਸੀ ਪੜ੍ਹਾਉਣਾ ਚਾਹੁੰਦੇ। ਉਹਨਾਂ ਨੇ ਮੈਨੂੰ ਕਦੀ ਵੀ ਨਹੀਂ ਦੱਸਿਆ, ਕਿ ਉਹ ਸੰਗੀਤ ਪੜ੍ਹਾਉਣ ਦਾ ਵਿਰੋਧ ਕਿਉਂ ਕਰਦੇ ਸਨ। ਮਾਸਟਰ

ਡਿਗਰੀ ਪਾਸ ਕਰਨ ਤੋਂ ਬਾਅਦ ਮੈਂ ਜ਼ੋਰ ਪਾਇਆ ਕਿ ਮੈਂ ਸੰਗੀਤ ਸਿਖਣਾ ਚਾਹੁੰਦੀ ਹਾਂ। ਮੈਂ ਸੰਨ 1958-59 ਵਿੱਚ ਸੰਗੀਤ ਦੀਆਂ ਕਲਾਸਾਂ ਲਈ ਜਾਣਾ ਸ਼ੁਰੂ ਕਰ ਦਿੱਤਾ। ਸੰਨ 1959 ਵਿੱਚ ਮੈਂ ਵੋਕਲ ਮਿਊਜ਼ਿਕ ਵਿੱਚ ਇੰਟਰਮੀਡੀਏਟ ਡਿਗਰੀ ਪਾਸ ਕੀਤੀ। ਫੇਰ ਮੈਂ 1960 ਵਿੱਚ ਇੰਸਟਰੂਮੈਂਟਲ ਤੇ ਸ਼ਾਸਤ੍ਰੀ ਸੰਗੀਤ ਵਿੱਚ ਆਪਣੀ ਬੀ.ਏ ਪਾਸ ਕੀਤੀ। ਮੈਂ ਬੀ.ਟੀ ਕਰਨ ਵਾਸਤੇ ਸੋਹਨ ਲਾਲ ਟ੍ਰੇਨਿੰਗ ਕਾਲਜ ਅੰਬਾਲਾ ਵਿੱਚ ਦਾਖਲ ਹੋ ਗਈ।ਮੇਰੇ ਅੰਕਲ ਅਤੇ ਆਂਟੀ ਨੇ ਮੈਨੂੰ ਆਪਣੇ ਬੱਚਿਆਂ ਵਾਂਗ ਪਿਆਰ ਕੀਤਾ। ਉਹ ਹਮੇਸ਼ਾ ਹੀ ਮੇਰੀਆਂ ਸਾਰੀਆਂ ਇਛਾਵਾਂ ਪੂਰੀਆਂ ਕਰਦੇ ਸਨ। ਪਰ ਉਹ ਹੁਣ ਤੱਕ ਮੇ ਰੇ ਮਾਂ-ਬਾਪ ਦੇ ਦੁਨੀਆਂ ਤੋਂ ਹਮੇਸ਼ਾਂ ਲਈ ਚੱਲੇ ਜਾਣ ਦੀ ਕਮੀ ਦੇ ਖਾਲੀਪਣ ਨੂੰ ਨਹੀਂ ਭਰ ਪਾਏ। ਮੇਰੇ ਅੰਕਲ ਨੂੰ ਸਾਹ ਦੀ ਬੀਮਾਰੀ ਸੀ। ਉਹ ਹਮੇਸ਼ਾਂ ਹੀ ਚੈਕ ਅੱਪ ਲਈ ਮਿਲਟਰੀ ਹਸਪਤਾਲ ਜਾਂਦੇ ਹੁੰਦੇ ਸਨ। 25 ਅਕਤੂਬਰ 1964 ਦੀ ਸਵੇਰ ਨੂੰ ਉਹਨਾਂ ਨੂੰ ਸਾਹ ਲੈਣ ਵਿੱਚ ਕੁੱਝ ਤਕਲੀਫ ਹੋਈ। ਉਹਨਾਂ ਨੇ ਪਰਿਵਾਰਕ ਡਾਕਟਰ ਨੂੰ ਬੁਲਾਇਆ ਜਿਹੜਾ ਉਸੇ ਵੇਲੇ ਆ ਗਿਆ। ਜਦੋਂ ਉਹ ਅੰਕਲ ਨੂੰ ਟੀਕਾ ਲਗਾਉਣ ਲਈ ਤਿਆਰੀ ਕਰ ਰਹੇ ਸਨ ਤਾਂ ਮੇਰੇ ਅੰਕਲ ਨੇ ਉਹਨਾਂ ਨੂੰ ਕਿਹਾ, "ਖੰਨਾ ਸਾਹਿਬ, ਸਮਾਂ ਬਰਬਾਦ ਨਾ ਕਰੋ, ਜਲਦੀ ਕੁੱਝ ਕਰੋ ਕਿਉਂਕਿ ਬਹੁਤਾ ਸਮਾਂ ਨਹੀਂ ਹੈ।" ਡਾ. ਖੰਨਾ ਨੇ ਟੀਕਾ ਲਗਾਇਆ, ਪਰ ਮੇਰੇ ਅੰਕਲ ਨੂੰ ਬਚਾਉਣ ਲਈ ਕੁੱਝ ਵੀ ਨਹੀਂ ਕੀਤਾ ਜਾ ਸਕਿਆ। ਉਹ ਕੁਝ ਮਿੰਟਾਂ ਬਾਅਦ ਪੂਰੇ ਹੋ ਗਏ। ਮੈਂ ਇੱਕ ਵਾਰ ਫੇਰ ਗ਼ਮ ਦੇ ਹਾਲਾਤ ਵਿੱਚ ਪਹੁੰਚ ਗਈ। ਇਸ ਘਟਨਾ ਨੇ ਮੈਨੂੰ ਆਪਣੇ ਪਿਤਾ ਦੀ ਮੌਤ ਤੇ ਨੇੜੇ-ਤੇੜੇ ਦੇ ਦਿਨਾਂ ਦੀ ਯਾਦ ਕਰਾ ਦਿੱਤੀ। ਹੌਲੀ ਹੌਲੀ ਅਸੀਂ ਸਾਰੇ ਇਸ ਸਦਮੇ ਤੋਂ ਬਾਹਰ ਨਿਕਲੇ। ਸਮਾਂ ਚੱਲਦਾ ਗਿਆ। ਸੰਨ 1957 ਵਿੱਚ ਮੇਰੀ ਸਹੇਲੀ ਕਮਲੇਸ਼ ਲਖਨਪਾਲ ਦਾ ਵਿਆਹ ਹੋ ਗਿਆ ਅਤੇ ਉਹ ਚਲੀ ਗਈ। ਪਰ ਇਸ ਦੇ ਬਾਵਜੂਦ ਅਸੀਂ ਬਿਲਕੁਲ ਪੱਕੀਆਂ ਸਹੇਲੀਆਂ ਬਣੀਆਂ ਰਹੀਆਂ। ਸੰਨ 1966 ਵਿੱਚ ਕਮਲੇਸ਼ ਦਾ ਭਰਾ ਜਿਹੜਾ ਕਨੇਡਾ ਵਿੱਚ ਰਹਿ ਰਿਹਾ ਸੀ। ਉਹ ਅੰਬਾਲਾ ਮਿਲਣ ਲਈ ਆਏ। ਮਈ 1966 ਦੇ ਮਹੀਨੇ ਮੇਰੀ ਸਹੇਲੀ ਕਮਲੇਸ਼ ਵੀ ਆਪਣੇ ਭਰਾ ਨੂੰ ਅੰਬਾਲਾ ਮਿਲਣ ਲਈ ਆਈ। ਉਹ ਮੈਨੂੰ ਮਿਲਣ ਲਈ ਆਈ ਤੇ ਦੱਸਿਆ ਕਿ ਉਸ ਦਾ ਭਰਾ ਜਲਦੀ ਹੀ ਵਾਪਿਸ ਕਨੇਡਾ ਜਾ ਰਿਹਾ ਹੈ। ਉਸਨੇ ਮੈਨੂੰ ਦੱਸਿਆ ਕਿ ਉਸ ਦੇ ਮਾਤਾ ਪਿਤਾ ਦੀ ਇੱਛਾ ਹੈ ਕਿ ਉਹ ਜਾਣ ਤੋਂ ਪਹਿਲਾਂ ਵਿਆਹ ਕਰਵਾ ਲੈਣ। ਕਮਲੇਸ਼ ਨੇ ਇਹ ਵੀ ਦੱਸਿਆ ਕਿ ਉਹਨੇ ਆਪਣੇ ਭਰਾ ਨੂੰ ਇਹ ਸਚਾਈ ਵੀ ਦੱਸੀ ਕਿ ਮੈਂ ਸੋਲਾਂ ਸਾਲ ਪਹਿਲਾਂ ਯਤੀਮ ਹੋ ਚੁੱਕੀ ਸੀ। ਇਹ ਗੱਲ ਸੁਣ ਕੇ ਉਹਨਾਂ ਦੇ ਭਰਾ ਨੇ ਕਮਲੇਸ਼ ਨੂੰ ਦੱਸਿਆ ਕਿ ਉਹ ਮੇਰੇ ਨਾਲ ਵਿਆਹ ਕਰਨ ਲਈ ਤਿਆਰ ਹਨ। ਕਮਲੇਸ਼ ਨੇ ਮੈਨੂੰ ਪੁਛਿਆ ਕਿ ਮੈਂ ਵਿਆਹ ਦਾ ਪ੍ਰਸਤਾਵ ਸਵੀਕਾਰ ਕਰਨ ਲਈ ਤਿਆਰ ਹਾਂ ? ਮੈਂ ਸਹਿਮਤ ਨਹੀਂ ਹੋਈ ਕਿਉਂਕਿ ਮੈਂ ਬਾਹਰ ਜਾਣ ਵਿੱਚ ਦਿਲਚਸਪੀ ਨਹੀਂ ਸੀ

ਰੱਖਦੀ। ਕਮਲੇਸ਼ ਨੇ ਜ਼ੋਰ ਪਾਇਆ ਅਤੇ ਮੈਨੂੰ ਵਿਸ਼ਵਾਸ ਦਿਵਾਇਆ ਕਿ ਜੇਕਰ ਉਸਦੇ ਭਰਾ ਨਾਲ ਸ਼ਾਦੀ ਕਰਾ ਲੈਂਦੀ ਹਾਂ ਤਾਂ ਉਹ ਮੇਰੇ ਲਈ ਚੰਗਾ ਹੋਵੇਗਾ। ਕਮਲੇਸ਼ ਨੇ ਮੇਰੀ ਆਂਟੀ ਨਾਲ ਵੀ ਗੱਲਬਾਤ ਕੀਤੀ ਜਿਹੜੀ ਇਸ ਪ੍ਰਸਤਾਵ ਨਾਲ ਸਹਿਮਤ ਹੋ ਗਈ ਕਿ ਜੇਕਰ ਮੈਨੂੰ ਕੋਈ ਇਤਰਾਜ਼ ਨਾ ਹੋਵੇ। ਕੁੱਝ ਪਹਿਲੀ ਹਿਚਕਿਚਾਹਟ ਤੋਂ ਬਾਅਦ ਮੈਂ ਵਿਆਹ ਲਈ ਤਿਆਰ ਹੋ ਗਈ। 22 ਮਈ 1966 ਨੂੰ ਮੈਂ ਸ਼੍ਰੀ ਐਸ.ਕੇ ਲਖਨਪਾਲ ਨਾਲ ਵਿਆਹੀ ਗਈ। ਇੱਕ ਹਫਤੇ ਬਾਅਦ ਮੇਰੇ ਪਤੀ ਕਨੇਡਾ ਚਲੇ ਗਏ। ਕਨੇਡਾ ਤੋਂ ਉਹਨਾਂ ਨੇ ਮੈਨੂੰ ਸਪੋਨਸਰ ਕੀਤਾ। ਮੈਂ ਏਅਰ ਫੋਰਸ ਸਕੂਲ ਤੋਂ ਅਸਤੀਫਾ ਦੇ ਦਿੱਤਾ। ਮੈਂ ਆਪਣਾ ਵੀਜਾ ਪ੍ਰਾਪਤ ਕੀਤਾ ਅਤੇ 4 ਦਸੰਬਰ 1966 ਨੂੰ ਮੈਂ ਸਸਕਾਤੂਨ (ਕਨੇਡਾ) ਪਹੁੰਚ ਗਈ। ਇਹ ਸਰਦੀਆਂ ਦੇ ਮੌਸਮ ਦੇ ਵਿਚਕਾਰ ਦੀ ਗੱਲ ਹੈ। ਮੈਂ ਇੰਨੀ ਬਰਫ ਵੇਖਣ ਦੀ ਆਦੀ ਨਹੀਂ ਸੀ। ਪਰ ਹੁਣ ਹੋਰ ਕੋਈ ਚਾਰਾ ਵੀ ਨਹੀਂ ਸੀ। ਮੈਂ ਆਪਣੇ ਆਪ ਨਾਲ ਉਥੇ ਦੇ ਵਾਤਾਵਰਣ ਨਾਲ ਸਮਝੌਤਾ ਕਰਨਾ ਸ਼ੁਰੂ ਕੀਤਾ। ਮੇਰੇ ਪਤੀ ਦੀ ਗਰਮਜੋਸ਼ੀ, ਪਿਆਰ ਅਤੇ ਸਨੇਹ ਨੇ ਉਥੋਂ ਦੇ ਮੌਸਮ ਦਾ ਆਨੰਦ ਲੈਣ ਲਈ ਮੇਰੀ ਮਦਦ ਕੀਤੀ। ਕਿਉਂਕਿ ਜਿਵੇਂ ਕਿ ਮੈਂ ਆਪਣੇ ਪਰਿਵਾਰ ਵਿੱਚ ਕਾਫੀ ਮੌਤਾਂ ਨਾ ਦੇਖੀਆਂ ਹੋਣ, ਮੈਨੂੰ ਅੱਜ ਇੱਕ ਹੋਰ ਵੇਖਣੀ ਸੀ। ਇਹ ਜਨਵਰੀ 1967 ਦਾ ਮਹੀਨਾ ਸੀ ਕਿ ਮੈਨੂੰ ਆਪਣੀ ਆਂਟੀ ਦੇ ਬਾਰੇ ਦੁਖ ਭਰੀ ਖਬਰ ਮਿਲੀ। ਇੱਕ ਦਿਨ ਉਹ ਆਪਣੇ ਪੁੱਤਰ ਰੋਬਿਨ ਬਾਲੀ ਜਿਹੜਾ ਇੰਡੀਅਨ ਏਅਰ ਫੋਰਸ ਵਿੱਚ ਫਲਾਂਇੰਗ ਅਫਸਰ ਸੀ ਨੂੰ ਮਿਲਣ ਲਈ ਯਾਤਰਾ ਦੀ ਤਿਆਰੀ ਕਰ ਰਹੀ ਸੀ। ਇਹ ਬਹੁਤ ਠੰਡੀ ਸਵੇਰ ਸੀ। ਉਹ ਕੁਰਸੀ ’ਤੇ ਬੈਠੀ ਸੀ ਅਤੇ ਆਪਣੇ ਸਾਹਮਣੇ ਜਲਦੇ ਕੋਲਿਆਂ ਦੀ ਅੰਗੀਠੀ ਰੱਖ ਕੇ ਆਪਣੇ ਆਪ ਨੂੰ ਗਰਮ ਰੱਖਣ ਲਈ ਕੋਸ਼ਿਸ਼ ਕਰ ਰਹੀ ਸੀ। ਅਚਾਨਕ ਉਹਨਾਂ ਦੀ ਸਾੜੀ ਨੂੰ ਅੱਗ ਲੱਗ ਗਈ ਅਤੇ ਉਹ ਬੁਰੀ ਤਰ੍ਹਾਂ ਜਲ੍ਹ ਗਈ। ਇਕਦਮ ਉਹਨਾਂ ਨੂੰ ਮਿਲਟਰੀ ਹਸਪਤਾਲ ਵਿੱਚ ਲੈ ਜਾਇਆ ਗਿਆ। ਉਹਨਾਂ ਨੂੰ ਬਹੁਤ ਜਿਆਦਾ ਦਰਦ ਹੋ ਰਿਹਾ ਸੀ, ਡਾਕਟਰ ਨੇ ਉਹਨਾਂ ਨੂੰ ਮੌਰਫਿਨ ਦਾ ਟੀਕਾ ਲਗਾ ਦਿੱਤਾ। ਡਾਕਟਰ ਨੂੰ ਪਤਾ ਨਹੀਂ ਸੀ ਕਿ ਉਹ ਆਪਣੇ ਦਿਲ ਦੀ ਬਿਮਾਰੀ ਲਈ ਕੁਝ ਹੋਰ ਦਵਾਈਆਂ ਵੀ ਲੈ ਰਹੇ ਸਨ। ਮੋਰਫਿਨ ਨੇ ਉਹਨਾਂ ’ਤੇ ਐਸਾ ਅਸਰ ਕੀਤਾ ਕਿ ਉਹਨਾਂ ਨੂੰ ਬਚਾਇਆ ਨਾ ਜਾ ਸਕਿਆ। ਉਹਨਾਂ ਦੀ ਮੌਤ 8 ਜਨਵਰੀ 1967 ਨੂੰ ਹੋਈ। ਇੱਕ ਵਾਰ ਫੇਰ ਮੈਂ ਦੁੱਖਾਂ ਵਿੱਚ ਡੁੱਬ ਗਈ। ਮੇਰੇ ਪਤੀ ਨੇ ਮੈਨੂੰ ਹੌਸਲਾ ਦਿੱਤਾ। ਉਹਨਾਂ ਨੇ ਇਹ ਵੀ ਦੱਸਿਆ ਕਿ ਇਹ ਚੰਗਾ ਹੋਇਆ ਕਿ ਮੈਂ ਉਹਨਾਂ ਨਾਲ ਵਿਆਹ ਕਰਾਉਣ ਲਈ ਤਿਆਰ ਹੋ ਗਈ ਨਹੀਂ ਤਾਂ ਜੇਕਰ ਮੈਂ ਵਿਆਹ ਨਾ ਕਰਾਉਂਦੀ ਤਾਂ ਤੁਸੀਂ ਹੁਣ ਵੀ ਭਾਰਤ ਹੁੰਦੇ ਅਤੇ ਤੁਸੀਂ ਦੂਜੀ ਵਾਰ ਯਤੀਮ ਹੁੰਦੇ ਅਤੇ ਮੇਰਾ ਭਵਿੱਖ ਡਾਵਾਂਡੋਲ ਹੁੰਦਾ।

ਇਸ ਘਟਨਾ ਦੇ ਨਾਲ ਉਸ਼ਾ ਰਾਣੀ ਸ਼ੇਰ/ਬਾਲੀ ਨਾਲ ਮੇਰੀ ਜ਼ਿੰਦਗੀ ਖਤਮ ਹੋਈ ਅਤੇ ਉਸ਼ਾ ਰਾਣੀ ਲਖਨਪਾਲ ਨਾਲ ਮੇਰੀ ਨਵੀਂ ਜ਼ਿੰਦਗੀ ਸ਼ੁਰੂ ਹੋਈ।

## ਸਿੰਘ ਸਭਾ ਅੰਮ੍ਰਿਤਸਰ ਦੀ ਸਥਾਪਨਾ

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ 10 ਸਾਲ ਬਾਅਦ ਅੰਗਰੇਜ਼ਾਂ ਨੇ ਪੰਜਾਬ ਨੂੰ ਪੂਰੀ ਤਰ੍ਹਾਂ ਆਪਣੇ ਅਧੀਨ ਕਰ ਲਿਆ ਸੀ। ਸਭ ਤੋਂ ਪਹਿਲਾ ਕੰਮ ਜੋ ਉਨ੍ਹਾਂ ਨੇ ਸ਼ੁਰੂ ਕੀਤਾ ਉਹ ਸੀ ਸਿੱਖਾਂ ਨੂੰ ਖਤਮ ਕਰਨਾ। ਇਸ ਲਈ ਸਿੱਖ ਗੁਰਦੁਆਰਿਆਂ ਦਾ ਪ੍ਰਬੰਧ ਆਪਣੇ ਹੱਥਾਂ ਵਿੱਚ ਲੈ ਕੇ ਆਪਣੇ ਚਹੇਤੇ ਮਹੰਤ, ਪੁਜਾਰੀ, ਪਾਖੰਡੀ ਸਾਧ ਸੰਤਾਂ ਦੇ ਹੱਥ ਦੇ ਦਿੱਤਾ ਅਤੇ ਸਿੱਖ ਧਰਮ ਦੇ ਉਲਟ ਗੁਪਤ ਆਦੇਸ਼ ਦਿੱਤੇ। ਇਸ ਦੇ ਨਾਲ ਹੀ ਥਾਂ-ਥਾਂ ਮਿਸ਼ਨ ਸਕੂਲ ਅਤੇ ਕਾਲਜ ਖੋਲ੍ਹੇ ਤਾਂ ਕਿ ਇਸਾਈ ਮੱਤ ਦਾ ਵੱਧ ਤੋਂ ਵੱਧ ਪ੍ਰਚਾਰ ਹੋ ਸਕੇ ਅਤੇ ਸਿੱਖਾਂ ਨੂੰ ਇਸਾਈ ਬਣਨ ਲਈ ਪ੍ਰੇਰਿਆ ਜਾ ਸਕੇ। **ਇਸ ਦੇ ਨਾਲ ਹੀ ਬਾਹਰਲੇ ਦੇਸ਼ਾਂ ਦੀਆਂ ਅਖਬਾਰਾਂ ਰਾਹੀਂ ਇਹ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਸੀ ਕਿ ਆਉਣ ਵਾਲੇ 25 ਸਾਲਾਂ ਵਿੱਚ ਜੇ ਕਿਸੇ ਨੇ ਸਿੱਖ ਦੇ ਦਰਸ਼ਨ ਕਰਨੇ ਹੋਣਗੇ ਤਾਂ ਇਹ ਸਿਰਫ ਅਜਾਇਬ ਘਰਾਂ ਵਿੱਚ ਵੀ ਸੰਭਵ ਹੋਵੇਗਾ।** ਉਨ੍ਹਾਂ ਦਾ ਸਿੱਧਾ ਸੁਨੇਹਾ ਸੀ ਕਿ ਸਿੱਖ ਆਉਂਦੇ 25 ਸਾਲਾਂ 'ਚ ਖਤਮ ਹੋ ਜਾਣਗੇ ਪਰ ਉਨ੍ਹਾਂ ਨੂੰ ਕੀ ਪਤਾ ਸੀ ਕਿ ਬਾਬੇ ਨਾਨਕ ਦੀ ਸਿੱਖੀ ਹਮੇਸ਼ਾ ਅਟੱਲ ਰਹੇਗੀ। ਉਸ ਸਮੇਂ ਦੇ ਹਾਲਾਤਾਂ ਨੇ ਸਿੱਖ ਬੁਧੀਜੀਵੀਆਂ ਤੇ ਸਿੱਖੀ ਦੇ ਹਮਦਰਦਾਂ ਨੂੰ ਮਿਲ ਬੈਠ ਕੇ ਸਿੱਖੀ 'ਤੇ ਹੋ ਰਹੇ ਹਮਲਿਆਂ ਬਾਰੇ ਸੋਚਣ ਲਈ ਮਜ਼ਬੂਰ ਕਰ ਦਿੱਤਾ ਸੀ। ਇਸ ਸਮੇਂ ਦੌਰਾਨ ਹੀ ਅੰਗਰੇਜ਼ਾਂ ਦੇ ਪਿੱਠੂ ਸ਼ਰਧਾ ਰਾਮ ਫਿਲੌਰੀ ਨੇ ਅੰਮ੍ਰਿਤਸਰ ਵਿੱਚ ਗੁਰੂ ਕੇ ਬਾਗ ਵਿੱਚ ਆਪਣੇ ਵਿਖਿਆਨਾਂ ਰਾਹੀਂ ਸਿੱਖ ਗੁਰੂਆਂ ਅਤੇ ਸਿੱਖ ਧਰਮ ਦੇ ਖਿਲਾਫ ਅਤੀ ਇਤਰਾਜਯੋਗ ਸ਼ਬਦਾਵਾਲੀ ਵਾਲੀਆਂ ਟਿੱਪਣੀਆਂ ਕੀਤੀਆਂ। ਫਿਰ 1873 ਵਿੱਚ ਜਦੋਂ ਮਿਸ਼ਨਰੀ ਪ੍ਰਚਾਰ ਜ਼ੋਰ ਫੜ ਰਿਹਾ ਸੀ ਤਾਂ ਸਿੱਖ ਜਗੀਰਦਾਰ ਘਰਾਣਿਆਂ ਦੇ ਚਾਰ ਲੜਕਿਆਂ, ਜੋ ਮਿਸ਼ਨ ਸਕੂਲ ਅੰਮ੍ਰਿਤਸਰ ਦੇ ਵਿਦਿਆਰਥੀ ਸਨ, ਨੇ ਐਲਾਨ ਕਰ ਦਿੱਤਾ ਕਿ ਉਨ੍ਹਾਂ ਦੀ ਇਸਾਈ ਬਣਨ ਦੀ ਇੱਛਾ ਹੈ। ਇਨ੍ਹਾਂ ਦੇ ਨਾਂ ਸਨ ਆਇਆ ਸਿੰਘ, ਸਾਧੂ ਸਿੰਘ, ਸੰਤੋਖ ਸਿੰਘ ਤੇ ਅਤਰ ਸਿੰਘ। ਇਸ ਤਰ੍ਹਾਂ ਸਮਝੋ ਸਿਖੀ ਨੂੰ ਖਤਮ ਕਰਨ ਦਾ ਚੈਲੰਜ ਸਿੱਖੀ ਦੇ ਵਿਹੜੇ ਸ਼ਰੇਆਮ ਆ ਡਿੱਗਾ। ਸਿੱਖ ਵਿਦਵਾਨ ਬੇਹੱਦ ਚਿੰਤਤ ਹੋਏ। ਸੋ ਕੁੱਝ ਪਤਵੰਤੇ ਸੱਜਨਾਂ ਨੇ ਇਨ੍ਹਾਂ ਲੜਕਿਆਂ ਨੂੰ ਸਮਝਾ ਬੁਝਾ ਕੇ ਇਸਾਈ ਧਰਮ ਧਾਰਨ ਕਰਨ ਤੋਂ ਰੋਕ ਲਿਆ ਸ. ਨਰਿੰਦਰ ਸਿੰਘ ਕਪੂਰ ਨੇ

ਆਪਣੀ ਪੁਸਤਕ ਗਿਆਨੀ ਦਿੱਤ ਸਿੰਘ ਜੀਵਨ ਤੇ ਰਚਨਾ ਵਿੱਚ ਲਿਖਿਆ ਕਿ **ਉਸ ਸਮੇਂ ਗਿਆਨੀ ਦਿੱਤ ਸਿੰਘ ਨੇ ਝੱਟਪਟ ਇਕ ਅਜੇਹੀ ਜਥੇਬੰਦੀ ਬਣਾਉਣ ਤੇ ਜ਼ੋਰ ਦਿੱਤਾ ਜੋ ਅਜੇਹੀਆਂ ਘਟਨਾਵਾਂ ਨੂੰ ਵਾਪਰਨ ਤੋਂ ਰੋਕ ਸਕੇ।**

ਅਜੇਹੀਆਂ ਸਿੱਖ ਵਿਰੋਧੀਆਂ ਘਟਨਾਵਾਂ ਨੇ ਸਿੱਖ ਬੁਧੀਜੀਵੀਆਂ, ਸਿੱਖ ਹਿਤੈਸ਼ੀਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਸਿੱਖਾਂ ਨੂੰ ਫਿਕਰਾਂ ਵਿੱਚ ਪਾ ਦਿੱਤਾ ਸੀ। ਸੋ ਕੁਝ ਚੋਣਵੇਂ ਸਿੱਖਾਂ ਨੇ ਜਿਨ੍ਹਾਂ ਵਿੱਚ ਸਰਦਾਰ ਠਾਕਰ ਸਿੰਘ ਸੰਧਾਵਾਲੀਆ, ਬਾਬਾ ਖੇਮ ਸਿੰਘ ਬੇਦੀ, ਗਿਆਨੀ ਗਿਆਨ ਸਿੰਘ, ਭਾਈ ਹਰਸ਼ਾ ਸਿੰਘ, ਕੰਵਰ ਬਿਕਰਮ ਸਿੰਘ ਕਪੂਰਥਲਾ ਆਦਿ ਸਨ ਨੇ 30 ਜੁਲਾਈ 1873 ਨੂੰ ਅਕਾਲ ਤਖਤ ਦੇ ਪਿਛਲੇ ਪਾਸੇ ਇੱਕ ਇਕੱਠ ਕੀਤਾ ਅਤੇ ਸੋਚ ਵਿਚਾਰ ਸ਼ੁਰੂ ਕੀਤੀ ਅਤੇ ਇਕ ਅਜੇਹੀ ਸੰਸਥਾ ਤਿਆਰ ਕਰਨ ਦਾ ਸੁਝਾਓ ਸਾਹਮਣੇ ਆਇਆ ਜੋ ਸਿੱਖੀ ਦੇ ਪ੍ਰਚਾਰ, ਪ੍ਰਸਾਰ ਤੇ ਸਿੱਖ ਵਿਰੋਧੀ ਘਟਨਾਵਾਂ ਨੂੰ ਰੋਕਣ ਲਈ ਕੰਮ ਕਰੇ। ਲੰਮੀ ਵਿਚਾਰ ਚਰਚਾ ਤੋਂ ਬਾਅਦ 'ਸਿੱਖ ਪਲੇਟ ਫਾਰਮ' ਨਾਂ ਦੀ ਸਭਾ ਬਣਾਉਣ ਦੀ ਸਲਾਹ ਕੀਤੀ ਗਈ ਪ੍ਰੰਤੂ ਜਦੋਂ ਭਾਈ ਮਈਆ ਸਿੰਘ ਵਲੋਂ ਅਰਦਾਸ ਕੀਤੀ ਗਈ ਅਤੇ ਗੁਰੂ ਮਹਾਰਾਜ ਜੀ ਦਾ ਵਾਕ ਲਿਆ ਗਿਆ ਤਾਂ 'ਸ' ਅੱਖਰ ਨਿਕਲਿਆ ਅਤੇ ਫਿਰ ਸਰਬ ਸੰਮਤੀ ਨਾਲ 'ਸਿੰਘ ਸਭਾ' ਨਾਂ ਪ੍ਰਵਾਨ ਹੋ ਗਿਆ ਅਤੇ ਬਾਅਦ ਵਿੱਚ ਇਸ ਨੂੰ ਸਿੰਘ ਸਭਾ ਅੰਮ੍ਰਿਤਸਰ ਦੇ ਨਾਂ ਨਾਲ ਰਜਿਸਟਰ ਕਰਵਾ ਲਿਆ ਗਿਆ। ਗਿਆਨੀ ਕਰਤਾਰ ਸਿੰਘ ਸਰਹੱਦੀ ਨੇ ਇਸ ਸਭਾ ਦੇ ਪਹਿਲੇ ਮੋਢੀ ਮੈਂਬਰਾਂ ਦੇ ਜੋ ਨਾਮ ਆਪਣੀ ਪੁਸਤਕ **'ਸਿੰਘ ਸਭਾ ਲਹਿਰ ਦਾ ਸੁਨਹਿਰੀ ਤੇ ਪਰ ਉਪਕਾਰੀ ਇਤਿਹਾਸ'** ਵਿੱਚ ਦਰਜ ਕੀਤੇ ਹਨ, ਨਰਿੰਦਰ ਸਿੰਘ ਕਪੂਰ ਨੇ ਵੀ ਆਪਣੀ ਪੁਸਤਕ ਗਿਆਨੀ ਦਿੱਤ ਸਿੰਘ ਜੀਵਨ 'ਤੇ ਰਚਨਾ ਵਿੱਚ ਉਨ੍ਹਾਂ ਨਾਵਾਂ 'ਤੇ ਹੀ ਮੋਹਰ ਲਾਈ ਹੈ ਜੋ ਕਿ ਇਸ ਪ੍ਰਕਾਰ ਹਨ :

1. ਸ. ਠਾਕਰ ਸਿੰਘ ਸੰਧਾਵਾਲੀਆ (ਪ੍ਰਧਾਨ)
2. ਪ੍ਰੋ. ਭਾਈ ਗੁਰਮੁੱਖ ਸਿੰਘ
3. ਗਿਆਨੀ ਭਾਈ ਦਿੱਤ ਸਿੰਘ
4. ਭਾਈ ਮਈਆ ਸਿੰਘ
5. ਭਾਈ ਜਵਾਹਰ ਸਿੰਘ

ਗਿਆਨੀ ਦਿੱਤ ਸਿੰਘ ਨੇ ਸਿੰਘ ਸਭਾ ਦੇ ਆਦਰਸ਼ਾਂ ਅਤੇ ਉਦੇਸ਼ਾਂ ਨੂੰ ਨਿਰਧਾਰਿਤ ਕਰਨ ਵਿੱਚ ਵਿਸ਼ੇਸ਼ ਹਿੱਸਾ ਪਾਇਆ ਹੈ। ਇਹ ਗਿਆਨੀ ਦਿੱਤ ਸਿੰਘ ਦੀ ਦੂਰ ਅੰਦੇਸ਼ੀ ਹੀ ਸੀ ਕਿ ਸਿੰਘ ਸਭਾ ਦੇ ਹੇਠ ਲਿਖੇ ਉਦੇਸ਼ ਨਿਰਧਾਰਿਤ ਕੀਤੇ ਗਏ:

1. ਤਮਾਮ ਸਿੱਖ ਭਾਈ ਅਤੇ ਖਾਲਸਾ ਜੀ ਨੂੰ ਸਿੱਖੀ ਧਰਮ ਦੇ ਨਾਲ ਪਿਆਰ ਰਖਣਾ।

2. ਇਸ ਸ਼੍ਰੇਸ਼ਟ ਧਰਮ ਦੇ ਨਿਯਮਾਂ ਨੂੰ ਪ੍ਰਗਟ ਕਰਨਾ ਅਤੇ ਥਾਂ ਪਰ ਥਾਂ ਇਸ ਸ੍ਰੇਸ਼ਟ ਧਰਮ ਦੀ ਚਰਚਾ ਕਰਨੀ।
3. ਜਿਨ੍ਹਾਂ ਪੋਥੀਆਂ, ਕਿਤਾਬਾਂ ਵਿੱਚ ਇਸ ਧਰਮ ਦੀ ਵਡਿਆਈ ਤੇ ਭਲਿਆਈ ਪਾਈ ਜਾਂਦੀ ਹੈ, ਉਨ੍ਹਾਂ ਨੂੰ ਛੱਪਵਾ ਕੇ ਪ੍ਰਗਟ ਕਰਨਾ।
4. ਸੰਪਰਦਾਈ ਬਾਣੀ ਨੂੰ ਪ੍ਰਗਟ ਕਰਨਾ ਅਤੇ ਉਨ੍ਹਾਂ ਤਾਰੀਖੀ ਮਜ਼ਬੀ ਪੋਥੀਆਂ ਨੂੰ (ਜੈਸੇ ਜਨਮਸਾਖੀ ਅਤੇ ਗੁਰਪ੍ਰਣਾਲੀ ਆਦਿ) ਜਿਨ੍ਹਾਂ ਵਿੱਚ ਕਿਸੀ ਤਰ੍ਹਾਂ ਦਾ ਕੁਝ ਸੰਸਾ ਹੈ ਉਨ੍ਹਾਂ ਦੇ ਅਸਲੇ ਕਢਾਇਕੇ ਅਗਾ ਪਿਛਾ ਦੇਖ ਕੇ ਸ਼ੁਧ ਕਰਨਾ।
5. ਪੰਜਾਬੀ ਜੁਬਾਨ ਦੁਆਰਾ ਇਲਮ ਮੁਰਵਜੇ ਦੀ ਉਨਤੀ ਕਰਨੀ ਅਤੇ ਇਸ ਅਭਿਪ੍ਰਾਇ ਨਾਲ ਰਸਾਲੇ ਤੇ ਅਖਬਾਰਾਂ ਨਿਕਾਲਣੀਆਂ।
6. ਜੋ ਲੋਕ ਸਿਖ ਧਰਮ ਵਿਰੋਧੀ ਹਨ ਅਥਵਾ ਜਿਨ੍ਹਾਂ ਇਸ ਦੇ ਵਿਰੁਧ ਕੁਝ ਕਿਹਾ ਅਥਵਾ ਸੁਣਿਆ ਹੈ, ਜੋ ਸਿੱਖ ਲੋਕ ਤੱਖਤਾਂ ਤੋਂ ਖਾਰਜ ਹਨ ਅਥਵਾ ਜਿਨ੍ਹਾਂ ਨੇ ਆਪਣੇ ਕੇਸਾਂ ਦੀ ਬੇਅਦਬੀ ਕਰਾਈ ਹੋਵੇ ਅਰਥਾਤ ਜੋ ਸਰਕਾਰ ਦੇ ਨਜਦੀਕ ਮੁਫਸਦ ਗਿਣੇ ਗਏ ਹੋਣ ਅਥਵਾ ਜੋ ਸੁਲਹ ਮਿਲਤ ਤੇ ਭਲਾਈ ਕੌਮ ਦੇ ਵਿਰੋਧੀ ਹੋਣ ਸਿੰਘ ਸਭਾ ਦੇ ਮੈਂਬਰ ਨਹੀਂ ਬਣ ਸਕਦੇ। ਮਗਰ ਜਦ ਇਨ੍ਹਾਂ ਵਿਚੋਂ ਕੋਈ ਪਿਛਲੀ ਕੀਤੀ ਤੋਂ ਤਨਖਾਹ ਲੁਆਵੇ ਤੇ ਅਗੇ ਸਭਾ ਦੀ ਰਾਇ ਹੋ ਜਾਵੇ ਤਾਂ ਮਿਲ ਸਕਦੇ ਹਨ।
7. ਵਡੇ ਮਰਤਬੇ ਵਾਲੇ ਅੰਗ੍ਰੇਜ਼ ਬਹਾਦਰ ਵਿਦਿਆ ਸ਼ਾਖਾ ਦੇ ਮੈਂਬਰ ਬਣ ਸਕਦੇ ਹਨ। ਹੋਰ ਕੌਮਾਂ ਤੇ ਪੰਥਾਂ ਦੇ ਲੋਕ ਵੀ ਇਸ ਸਭਾ ਦੇ ਮੈਂਬਰ ਤਦ ਬਣ ਸਕਦੇ ਹਨ ਜਦ ਪੱਕੀ ਤਰ੍ਹਾਂ ਮਲੂਮ ਹੋ ਜਾਵਣ ਜੋ ਉਹ ਸਿੱਖ ਧਰਮ ਤੇ ਪੰਜਾਬੀ ਜ਼ੁਬਾਨ ਦੇ ਖੈਰਖਵਾਹ ਹਨ।
8. ਕਿਸੇ ਦੂਸਰੇ ਮਤ ਦੇ ਵਿਰੁਧ ਕਹਿਣਾ ਸੁਣਨਾ ਅਥਵਾ ਲਿਖਣਾ ਸ੍ਰੀ ਗੁਰੂ ਸਿੰਘ ਸਭਾ ਦਾ ਕੰਮ ਨਹੀਂ।
9. ਸ੍ਰੀ ਗੁਰੂ ਸਿੰਘ ਸਭਾ ਵਿੱਚ ਕੋਈ ਬਾਤ ਸਰਕਾਰ ਦੇ ਤਲਕ ਨਹੀਂ ਕੀਤੀ ਜਾਵੇਗੀ।
10. ਖੈਰ ਖੁਆਹੀ ਕੌਮ ਫਰਮਾ ਬਰਦਾਰੀ ਸਰਦਾਰੀ ਸਿੱਖ ਧਰਮ ਨਾਲ ਪਿਆਰ ਅਤੇ ਉਨਤੀ ਕਰਨਾ ਵਿਦਿਆ ਦਾ ਪੰਜਾਬੀ ਜ਼ੁਬਾਨ ਦੁਵਾਰਾ ਅਤੇ ਮਸਲੇਹਤ ਉਸਦੀ ਹਰ ਬਾਤ ਵਿੱਚ ਲਿਹਾਜ਼ ਕਰਨਾ।

ਸਿੰਘ ਸਭਾ ਲਹਿਰ ਦੇ ਪਹਿਲੇ ਸਕੱਤਰ ਪ੍ਰੋ: ਗੁਰਮੁਖ ਸਿੰਘ ਥਾਪੇ ਗਏ ਅਤੇ ਚਿੱਠੀ ਪੱਤਰ ਨਾਲ ਸੰਬੰਧਿਤ ਸਾਰੇ ਦਫਤਰੀ ਕੰਮ ਦੀ ਜ਼ਿੰਮੇਵਾਰੀ ਗਿਆਨੀ ਦਿੱਤ ਸਿੰਘ ਨੂੰ ਸੌਂਪੀ ਗਈ। ਉਸ ਸਮੇਂ ਸਮਾਚਾਰ ਪੱਤਰ ਨਹੀਂ ਸਨ ਸੋ ਗਿਆਨੀ ਦਿੱਤ ਸਿੰਘ ਨੇ ਦਿਨ ਰਾਤ ਇਕ ਕਰਕੇ ਦੂਰ ਨੇੜੇ ਦੇ ਸੈਂਕੜੇ ਸਜਣਾਂ ਨੂੰ ਸਿੰਘ ਸਭਾ ਦੇ ਮੰਤਵਾਂ ਸੰਬੰਧੀ ਡਾਕ ਰਾਹੀਂ

ਲਿਖਤੀ ਚਿਠੀਆਂ ਭੇਜ ਕੇ ਸੂਚਨਾਵਾਂ ਦਿੱਤੀਆਂ। ਗਿਆਨੀ ਦਿੱਤ ਸਿੰਘ ਦੀ ਲਗਨ, ਸ਼ਰਧਾ ਅਤੇ ਸਿਦਕ ਦਾ ਅਨੁਮਾਨ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਉਸ ਸਮੇ ' ਸਿੱਖ ਧਰਮ ਵਿੱਚ ਸਭ ਤੋਂ ਵੱਧ ਸਨਮਾਨਿਤ ਵਿਅਕਤੀ ਬਾਬਾ ਖੇਮ ਸਿੰਘ ਜੀ ਬੇਦੀ ਨੇ ਗਿਆਨੀ ਦਿੱਤ ਸਿੰਘ ਨੂੰ ਇਕ ਦਿਨ ਥਾਪੜਾ ਦੇ ਕੇ ਕਿਹਾ ਕਿ 'ਰੁਪਏ ਪੈਸੇ ਦੀ ਕੋਈ ਚਿੰਤਾ ਨਹੀਂ ਕਰਨੀ, ਜਿਤਨੀ ਚਾਹੋ ਉਤਨੀ ਹੀ ਮਾਇਆ ਅਸੀਂ ਦੇਵਾਂਗੇ, ਤਕੜੇ ਹੋ ਕੇ ਇਸ ਆਰੰਭ ਕੀਤੀ ਸੇਵਾ ਨੂੰ ਸਿਰੇ ਚਾੜ੍ਹੋ।

## ਸਿੰਘ ਸਭਾ ਅੰਮ੍ਰਿਤਸਰ ਅਸਲ ਨਿਸ਼ਾਨੇ ਤੋਂ ਭਟਕੀ

ਜਿਸ ਉਦੇਸ਼ ਨਾਲ ਸਿੰਘ ਸਭਾ ਅੰਮ੍ਰਿਤਸਰ ਦੀ ਸਥਾਪਨਾ ਕੀਤੀ ਸੀ, ਉਹ ਉਦੇਸ਼ ਜਲਦੀ ਹੀ ਖਤਮ ਹੋਣ ਲੱਗਾ। ਇਸ ਦੇ ਸਭ ਤੋਂ ਵੱਡੇ ਕਾਰਨਾਂ ਵਿੱਚ ਬਾਬਾ ਖੇਮ ਸਿੰਘ ਬੇਦੀ ਵੱਲੋਂ ਗੁਰੂ-ਡੰਮ ਨੂੰ ਉਤਸ਼ਾਹਿਤ ਕਰਨਾ ਸੀ। ਬਾਬਾ ਖੇਮ ਸਿੰਘ ਬੇਦੀ ਆਪਣੇ ਆਪ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ 13ਵੀਂ ਕੁੱਲ ਦਾ ਵਾਰਸ ਪੇਸ਼ ਕਰਦੇ ਸਨ ਅਤੇ ਉਸ ਸਮੇ ' ਦੇ ਤਕੜੇ ਜ਼ਿੰਮੀਦਾਰ ਸਨ। ਲਗਭਗ 2700 ਏਕੜ ਜ਼ਮੀਨ ਦੇ ਮਾਲਕ ਸਨ ਇਹੀ ਵੱਡਾ ਕਾਰਨ ਸੀ ਕਿ ਉਹ ਆਪਣਾ ਰੁਤਬਾ ਵੱਡਾ ਸਮਝਦੇ ਸਨ। ਸਮਾਜ ਵਿੱਚ ਆਪਣੀ ਚੌਧਰ ਰੱਖਦੇ ਸਨ ਉਹ **'ਜਨੇਊ'** ਵੀ ਪਹਿਨਦੇ ਸਨ ਤੇ **'ਸ੍ਰੀ ਸਾਹਿਬ'** ਵੀ ਪਹਿਨਦੇ ਸਨ। ਉਹ ਜਦੋਂ ਸਿੱਖ ਬਰਾਦਰੀ ਵਿੱਚ ਜਾਂਦੇ ਸਨ ਤਾਂ ਕਿਰਪਾਨ ਤੇ ਜਦੋਂ ਹਿੰਦੂ ਬਰਾਦਰੀ ਵਿੱਚ ਜਾਂਦੇ ਹਨ ਤਾਂ ਜਨੇਊ ਪਹਿਨਦੇ ਸਨ। ਇਸ ਤਰ੍ਹਾਂ ਉਹ ਦੋਨੋਂ ਬਰਾਦਰੀਆਂ ਵਿੱਚ ਹਰਮਨ ਪਿਆਰੇ ਬਣਦੇ ਸਨ। ਇਸ ਤੋਂ ਅੱਗੇ ਜੋ ਉਹ ਸਭ ਤੋਂ ਵੱਡੀ ਗੁਸਤਾਖ਼ੀ ਕਰਦੇ ਸਨ ਉਹ ਇਹ ਸੀ ਕਿ ਉਹ ਸ੍ਰੀ ਦਰਬਾਰ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਾ ਕੇ ਬੈਠਦੇ ਸਨ ਅਤੇ ਪੈਰੀਂ ਹੱਥ ਲਵਾਉਂਦੇ ਸਨ। ਇਸ ਕਾਰਨ ਸਭਾ ਵਿੱਚ ਦੋ ਧੜੇ ਬਣ ਗਏ ਸਨ। ਇਕ ਧੜਾ ਬਾਬੇ ਦੀ ਹਮਾਇਤ ਤੇ ਸੀ ਦੂਜਾ ਪ੍ਰੋ: ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ ਤੇ ਸਾਥੀਆਂ ਦਾ ਧੜਾ ਸੀ ਜੋ ਬਾਬਾ ਖੇਮ ਸਿੰਘ ਬੇਦੀ ਦੀਆਂ ਗੁਰੂ-ਡੰਮ ਵਾਲੀਆਂ ਹਰਕਤਾਂ ਤੋਂ ਬਹੁਤ ਦੁਖੀ ਸੀ ਕਿ ਉਹ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਗਾਉਂਦਾ ਹੈ, ਇਹ ਜਾਣਦੇ ਹੋਏ ਵੀ ਕਿ ਦੇਹ ਪ੍ਰਥਾ ਖਤਮ ਕਰਨ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਉਪਰੰਤ ਹੁਕਮਨਾਮਾ ਜਾਰੀ ਕੀਤਾ ਸੀ:

**ਸਭ ਸਿਖਨ ਕੋ ਹੁਕਮਿ ਹੈ**
**ਗੁਰੂ ਮਾਨਿਓ ਗ੍ਰੰਥ**

ਇਥੇ ਹੀ ਬਸ ਨਹੀਂ, ਉਨ੍ਹਾਂ ਦੀ ਮਰਜ਼ੀ ਨਾਲ ਹੀ ਦਰਬਾਰ ਸਾਹਿਬ ਕੰਪਲੈਕਸ ਵਿੱਚ

ਬ੍ਰਾਹਮਣ-ਵਾਦੀ ਰਹੁ-ਰੀਤਾਂ ਚਲਾਈਆਂ ਜਾ ਰਹੀਆਂ ਸਨ ਅਤੇ ਕੰਪਲੈਕਸ ਦੇ ਅੰਦਰ ਮੂਰਤੀਆਂ ਰੱਖਵਾ ਦਿੱਤੀਆਂ ਸਨ। ਪ੍ਰੋ: ਗੁਰਮੁਖ ਸਿੰਘ ਦੇ ਧੜੇ ਨੇ ਬਾਬਾ ਖੇਮ ਸਿੰਘ ਬੇਦੀ ਨੂੰ ਬਹੁਤ ਵਾਰੀ ਬੇਨਤੀ ਕੀਤੀ ਪਰ ਉਹ ਨਹੀਂ ਮੰਨੇ। ਇਹੀ ਸਭ ਤੋਂ ਵੱਡਾ ਕਾਰਨ ਸੀ ਕਿ ਇਸ ਧੜੇ ਨੇ ਟੁੱਟ ਕੇ ਲਾਹੌਰ ਸਿੰਘ ਸਭਾ ਬਣਾਈ।

## ਸਿੰਘ ਸਭਾ ਲਾਹੌਰ ਦੀ ਸਥਾਪਨਾ

ਉਪਰੋਕਤ ਦਸੀ ਖਿਚੋਤਾਣ ਦੇ ਨਤੀਜੇ ਵਜੋਂ ਆਖਰ 6 ਸਾਲ ਬਾਅਦ 2 ਨਵੰਬਰ 1879 ਨੂੰ ਸਿੰਘ ਸਭਾ ਲਾਹੌਰ ਦੀ ਸਥਾਪਨਾ ਹੋਈ। ਇਸ ਸਿੰਘ ਸਭਾ ਦੇ ਮੋਢੀ ਪ੍ਰੋ: ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਈਆ ਸਿੰਘ ਤੇ ਭਾਈ ਬਸੰਤ ਸਿੰਘ ਸਨ। ਇਸ ਸਭਾ ਦੇ ਪ੍ਰਧਾਨ ਦੀਵਾਨ ਬੂਟਾ ਸਿੰਘ ਨੂੰ ਬਣਾਇਆ ਗਿਆ ਅਤੇ ਸਕੱਤਰ ਪ੍ਰੋ: ਗੁਰਮੁਖ ਸਿੰਘ ਨੂੰ ਥਾਪਿਆ ਗਿਆ ਸੀ। ਗਿਆਨੀ ਦਿੱਤ ਸਿੰਘ ਨੇ ਇਸ ਸਭਾ ਨੂੰ ਹੋਂਦ ਵਿੱਚ ਲਿਆਉਣ ਲਈ ਸਿਰ ਤੋੜ ਯਤਨ ਕੀਤੇ ਸਨ। ਭਾਵੇਂ ਕਿ ਇਸ ਸਿੰਘ ਸਭਾ ਦੇ ਉਦੇਸ਼ ਵੀ ਅੰਮ੍ਰਿਤਸਰ ਵਾਲੀ ਸਿੰਘ ਸਭਾ ਨਾਲ ਹੀ ਮਿਲਦੇ ਜੁਲਦੇ ਸਨ ਜਿਵੇਂ ਸਿੱਖ ਧਰਮ ਦਾ ਪ੍ਰਚਾਰ ਤੇ ਪ੍ਰਸਾਰ, ਵਿਰਸੇ ਦੀ ਸਾਂਭ-ਸੰਭਾਲ, ਪੰਜਾਬੀ ਬੋਲੀ ਦੀ ਉਨਤੀ, ਵਿਦਿਆ ਦਾ ਪ੍ਰਸਾਰ ਆਦਿ ਫਿਰ ਵੀ ਲਾਹੌਰ ਸਿੰਘ ਸਭਾ ਦੇ ਮੈਂਬਰਾਂ ਵਿੱਚ ਵਧੇਰੇ ਹਿੰਮਤ, ਦਲੇਰੀ ਤੇ ਸਿਦਕ ਸੀ ਅਤੇ ਸਿੱਖੀ ਨੂੰ ਪਿਆਰ ਕਰਨ ਵਾਲੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਤਨੋ ਮਨੋ ਪੂਰੀ ਤਰ੍ਹਾਂ ਸਮਰਪਿਤ ਸਨ। ਇਸ ਲਈ ਇਸ ਸਭਾ ਨਾਲ ਲਗਭਗ 30 ਸਭਾਵਾਂ ਜੁੜ ਗਈਆਂ ਸਨ ਤੇ ਦੂਜੀ ਨਾਲ ਸਿਰਫ 6 ਹੀ ਸਨ। ਡਾ: ਸ਼ਮਸ਼ੇਰ ਸਿੰਘ ਅਸ਼ੋਕ ਨੇ ਇਸ ਸਬੰਧੀ ਲਿਖਿਆ ਹੈ, *"ਅੰਮ੍ਰਿਤਸਰ ਧੜੇ ਦੇ ਪ੍ਰਮੰਪਰਾਵਾਦੀ ਲੋਕ ਸਾਰੇ ਦੇ ਸਾਰੇ ਰਈਸ ਅਥਵਾ ਸਰਦਾਰ ਅਤੇ ਉਨ੍ਹਾਂ ਦੇ ਪਿੱਠੂ ਆਦਿ ਸਰਮਾਏਦਾਰ ਸਨ ਪਰ ਉਨ੍ਹਾਂ ਦੇ ਮੁਕਾਬਲੇ ਲਾਹੌਰੀ ਧੜੇ ਦੇ ਲੋਕ ਭਾਈ ਗੁਰਮੁੱਖ ਸਿੰਘ, ਗਿਆਨੀ ਦਿੱਤ ਸਿੰਘ, ਸਰਦਾਰ ਜਵਾਹਰ ਸਿੰਘ ਕਪੂਰ ਆਦਿ ਸਾਰੇ ਹੀ ਸਧਾਰਨ ਤੇ ਗਰੀਬ ਤਬਕੇ ਦੇ ਸਿੱਖ ਸਨ ਅਤੇ ਉਨ੍ਹਾਂ ਵਿਚੋਂ ਬਹੁਤੇ ਮੋਢੀ ਅੰਗਰੇਜ਼ੀ ਪੜ੍ਹੇ -ਲਿਖੇ ਸਨ। ਇਸ ਕਰਕੇ ਅੰਮ੍ਰਿਤਸਰ ਸਿੰਘ ਸਭਾ ਬਹੁਤੀ ਸਰਗਰਮ ਨਹੀਂ ਰਹੀ ਤੇ ਸਿੰਘ ਸਭਾ ਲਾਹੌਰ ਨੇ ਆਪਣੀਆਂ ਗਤੀ ਵਿਧੀਆਂ ਤੇਜ ਰੱਖੀਆਂ।"* ਇਸ ਤਰ੍ਹਾਂ ਇਸ ਦਾ ਪ੍ਰਚਾਰ ਪੂਰੇ ਭਾਰਤ ਵਿੱਚ ਹੋਣਾ ਸ਼ੁਰੂ ਹੋ ਗਿਆ। ਗਿਆਨੀ ਦਿੱਤ ਸਿੰਘ ਜੀ ਦੂਰ-ਦੂਰ ਜਾ ਕੇ ਸੰਗਤਾਂ ਨੂੰ ਆਪਣੇ ਭਾਸ਼ਨਾਂ ਰਾਹੀਂ ਜਾਗਰੂਕ ਕਰਦੇ ਰਹੇ।

# ਆਰੀਆ ਸਮਾਜ ਦੇ ਮੁਖੀ ਸਾਧੂ ਦਯਾ ਨੰਦ ਦਾ ਪੰਜਾਬ ਆਉਣਾ ਤੇ ਗਿਆਨੀ ਦਿੱਤ ਸਿੰਘ ਜੀ ਨਾਲ ਸੰਬਾਦ ਹੋਣਾ

ਆਰੀਆ ਸਮਾਜ ਦੀ ਸਥਾਪਨਾ 29 ਮਾਰਚ, 1875 ਵਿੱਚ ਬੰਬਈ ਵਿਖੇ ਹੋਈ ਇਸ ਦੇ ਸੰਸਥਾਪਕ ਸਵਾਮੀ ਦਯਾ ਨੰਦ ਜੀ ਸਨ। ਉਹ 19 ਅਪ੍ਰੈਲ 1877 ਨੂੰ ਲਾਹੌਰ ਆਏ ਅਤੇ ਰਤਨ ਚੰਦ ਦਾਹੜੀ ਵਾਲੇ ਦੇ ਬਾਗ ਵਿੱਚ ਠਹਿਰੇ। ਸਵਾਮੀ ਦਯਾ ਨੰਦ ਹਰ ਰੋਜ ਵਿਖਿਆਨ ਕਰਿਆ ਕਰਦੇ ਸਨ ਅਤੇ ਬਾਅਦ ਵਿੱਚ ਲੋਕਾਂ ਨੂੰ ਪ੍ਰਸ਼ਨ ਪੁਛਣ ਦਾ ਮੌਕਾ ਦਿੱਤਾ ਜਾਂਦਾ ਸੀ। ਗਿਆਨੀ ਦਿੱਤ ਸਿੰਘ ਨੂੰ ਉਨ੍ਹਾਂ ਦੇ ਆਉਣ ਅਤੇ ਵਿਖਿਆਨ ਕਰਨ ਦਾ ਪਤਾ ਚਲਿਆ। ਗਿਆਨੀ ਜੀ ਨੂੰ ਕਿਉਂਕਿ ਬਚਪਨ ਉਪਰੰਤ ਗੁਲਾਬਦਾਸੀਆਂ ਦੇ ਡੇਰੇ ਤਿਊੜ ਤੋਂ ਹੀ ਵਿਚਾਰ ਚਰਚਾ ਕਰਨ, ਸੰਬਾਦ ਕਰਨ ਅਤੇ ਭਾਸ਼ਨ ਦੇਣ ਆਦਿ ਦਾ ਕਾਫੀ ਅਧਿਐਨ ਹੋ ਚੁੱਕਾ ਸੀ ਅਤੇ ਚੱਠਿਆਂ ਵਾਲੇ ਆ ਕੇ ਉਨ੍ਹਾਂ ਨੇ ਇਨ੍ਹਾਂ ਵਿਸ਼ਿਆਂ ਵਿੱਚ ਹੋਰ ਬੇਮਿਸਾਲ ਵਾਧਾ ਕਰ ਲਿਆ ਸੀ, ਇਹ ਕਹਿਣਾ ਕੋਈ ਗਲਤ ਨਹੀਂ ਹੋਵੇਗਾ ਕਿ 1877 ਈ: ਤੱਕ ਗਿਆਨੀ ਦਿੱਤ ਸਿੰਘ ਨੂੰ ਗਿਆਨ ਦੀ ਚੰਗੀ ਖਾਸੀ ਪ੍ਰਾਪਤੀ ਹੋ ਗਈ ਸੀ। ਉਹ ਆਪਣੇ ਗਿਆਨ ਦੇ ਬਲਬੂਤੇ 'ਤੇ ਕਿਸੇ ਵੀ ਗੁਣੀ ਗਿਆਨੀ ਨਾਲ ਵਿਚਾਰ ਚਰਚਾ ਕਰਨ ਦੇ ਯੋਗ ਹੋ ਗਏ ਸਨ। ਉਹ ਹਮੇਸ਼ਾ ਦੂਜਿਆਂ ਨਾਲ ਵਿਚਾਰ ਚਰਚਾ ਕਰਕੇ ਆਪਣੇ ਵਿਸ਼ਾਲ ਗਿਆਨ ਵਿੱਚ ਹੋਰ ਵਾਧਾ ਕਰਨ ਦੇ ਇੱਛਕ ਰਹਿੰਦੇ ਸਨ। ਸਵਾਮੀ ਜੀ ਦੇ ਵਿਖਿਆਨ ਸੁਣਨ ਲਈ ਇਕ ਦੋ ਦਿਨ ਜਾਣ ਤੋਂ ਬਾਅਦ ਉਨ੍ਹਾਂ ਨੇ ਸਵਾਮੀ ਜੀ ਨਾਲ ਪ੍ਰਸ਼ਨ ਉੱਤਰ ਕਰਨ ਦੀ ਇੱਛਾ ਪ੍ਰਗਟ ਕੀਤੀ। ਆਖਰ ਇਕ ਦਿਨ ਗਿਆਨੀ ਦਿੱਤ ਸਿੰਘ ਉਰਫ ਰਾਮ ਦਿੱਤਾ ਤੇ ਸਵਾਮੀ ਦਯਾ ਨੰਦ ਪਹਿਲੀ ਧਰਮ ਵਿਚਾਰ ਚਰਚਾ ਲਈ ਆਹਮੋ-ਸਾਹਮਣੇ ਬੈਠ ਗਏ, ਦਿਤਾ ਰਾਮ ਨੇ ਸਵਾਮੀ ਜੀ ਨੂੰ ਪਹਿਲਾ ਸਵਾਲ ਕੀਤਾ, "ਇਸ ਜਗਤ ਦਾ ਕਰਤਾ ਕੌਣ ਹੈ ? ਦਯਾ ਨੰਦ ਨੇ ਉੱਤਰ ਦਿੱਤਾ, "ਈਸ਼ਵਰ"। ਗਿਆਨੀ ਜੀ ਨੇ ਮੋੜਵਾਂ ਸਵਾਲ ਕੀਤਾ ਕਿ ਕੀ ਈਸ਼ਵਰ ਜਗਤ ਨੂੰ ਆਪਣੇ ਵਿਚੋਂ ਪੈਦਾ ਕਰਦਾ ਹੈ ਜਾਂ ਕਿਸੇ ਹੋਰ ਵਸਤੂ ਵਿਚੋਂ ? ਫਿਰ ਸਾਧੂ ਜੀ ਨੇ ਕਿਹਾ, "ਈਸ਼ਵਰ ਨਿਰਾਕਾਰ ਹੈ ਪਰ ਚਾਰੇ ਪ੍ਰਮਾਣੂਆਂ ਤੋਂ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ। ਫਿਰ ਗਿਆਨੀ ਜੀ ਨੇ ਪੁਛਿਆ ਕਿ ਪ੍ਰਮਾਣੂ ਪਹਿਲਾਂ ਹੀ ਬਣੇ ਹੋਏ ਸਨ ਜਾਂ ਇਨ੍ਹਾਂ ਨੂੰ ਈਸ਼ਵਰ ਨੇ ਰਚਿਆ ਹੈ। ਫਿਰ ਸਾਧੂ ਜੀ ਨੇ ਕਿਹਾ ਕਿ ਈਸ਼ਵਰ ਕੋਈ ਸਕਾਰ ਪਦਾਰਥ ਨਹੀਂ ਕਿ ਸਥੂਲ ਤੱਤਾਂ ਨੂੰ ਰਚਦਾ ਫਿਰੇ, ਉਸ ਨੇ ਤਾਂ ਇਨ੍ਹਾਂ ਨੂੰ ਪਰਸਪਰ ਮਿਲਾ ਕੇ ਜਗਤ ਰਚਨਾ ਪੈਦਾ ਕਰ ਦਿੱਤੀ। ਗਿਆਨੀ ਜੀ ਨੇ ਕਿਹਾ, "ਫਿਰ ਈਸ਼ਵਰ ਤਾਂ ਇਕ ਰਾਜ ਕਾਰੀਗਰ ਹੈ ਜੋ ਇੱਟਾਂ ਚੂਨਾ, ਗਾਰਾ ਅਤੇ ਲਕੜੀ ਦਾ ਕਰਤਾ ਨਹੀਂ ਹੈ ਪਰ ਉਹ ਤਰਤੀਬ ਨਾਲ ਮਕਾਨ ਬਣਾ

ਦਿੰਦਾ ਹੈ।

ਪਹਿਲੀ ਗੋਸ਼ਟੀ ਤੋਂ ਹੀ ਗਿਆਨੀ ਦਿੱਤ ਸਿੰਘ ਜਾਣ ਗਿਆ ਸੀ ਕਿ ਸਾਧੂ ਪੜ੍ਹਿਆ ਲਿਖਿਆ ਤਾਂ ਹੈ ਪਰ ਅਨੁਭਵ ਦੀ ਘਾਟ ਹੈ। ਦੁਬਾਰਾ ਕਦੀ ਫਿਰ ਚਰਚਾ ਕਰਾਂਗਾ। ਸੋ ਉਨ੍ਹਾਂ ਦੀ ਦੂਜੀ ਚਰਚਾ ਕੁੱਝ ਦਿਨਾਂ ਬਾਅਦ ਹੀ ਹੋਈ। ਸਵਾਮੀ ਦਯਾ ਨੰਦ ਜੀ ਰਹੀਮ ਖਾਂ ਦੀ ਕੋਠੀ ਠਹਿਰੇ ਅਤੇ ਤਿੰਨ ਦਿਨ ਵਿਖਿਆਨ ਕਰਦੇ ਤੇ ਚੌਥੇ ਦਿਨ ਲੋਕਾਂ ਨੂੰ ਮੌਕਾ ਦਿੰਦੇ ਸਨ ਕਿ ਉਹ ਕੋਈ ਪ੍ਰਸ਼ਨ ਕਰ ਸਕਦੇ ਹਨ। ਉਨ੍ਹਾਂ ਨੇ ਕਿਹਾ ਹੋਇਆ ਸੀ ਕਿ ਜਿਸ ਨੇ ਕੋਈ ਪ੍ਰਸ਼ਨ ਕਰਨਾ ਹੈ ਤਾਂ ਸਾਹਮਣੇ ਪਈ ਕੁਰਸੀ 'ਤੇ ਬੈਠ ਸਕਦਾ ਹੈ ਤੇ ਨਾਲ ਇਹ ਵੀ ਸ਼ਰਤ ਸੀ, ਕਿ ਜੋ ਵੀ ਹਾਰ ਜਾਵੇਗਾ ਉਸ ਨੂੰ ਕੁਰਸੀ ਛੱਡਣੀ ਪਵੇਗੀ। ਗਿਆਨੀ ਦਿੱਤ ਸਿੰਘ ਜੀ ਨੇ ਲਿਖਿਆ ਹੈ, ਉਸ ਦਿਨ ਪਹਿਲਾਂ ਇਕ ਮੌਲਵੀ ਨੇ ਪ੍ਰਸ਼ਨ ਉੱਤਰ ਕੀਤੇ ਪਰ ਉਹ ਜਲਦੀ ਹੀ ਹਾਰ ਕੇ ਕੁਰਸੀ ਤੋਂ ਹੇਠਾਂ ਆ ਗਿਆ। ਫਿਰ ਗਿਆਨੀ ਜੀ ਕੁਰਸੀ 'ਤੇ ਬੈਠੇ ਅਤੇ ਕਿਹਾ ਕਿ ਜੋ ਤੁਸੀਂ ਆਪਣੇ ਵਿਖਿਆਨ ਵਿੱਚ ਕਿਹਾ ਹੈ ਕਿ ਵੇਦ ਈਸ਼ਵਰ ਨੇ ਰਚੇ ਹਨ ਪਰ ਮੇਰੇ ਅਨੁਸਾਰ ਵੇਦ ਈਸ਼ਵਰ ਦੀ ਕਿਰਤ ਨਹੀਂ ਹਨ ਬਲਕਿ ਵੇਦ ਮਨੁੱਖ ਨੇ ਰਚੇ ਹਨ ਅਤੇ ਬੈਖਰੀ ਬਾਣੀ ਰੂਪ ਹਨ ਕਿਉਂਕਿ ਸਵਾਮੀ ਦਯਾ ਨੰਦ ਦਾ ਸੰਬਾਦ ਪੁਸਤਕ ਦੇ ਪੰਨਾ 26 'ਤੇ ਇਸ ਤਰ੍ਹਾਂ ਲਿਖਦੇ, "ਬੈਖਰੀ ਬਾਣੀ ਅੱਖਰਾਂ ਦੇ ਉਚਾਰਨ ਬਿਨਾ ਨਹੀਂ ਬੋਲੀ ਜਾਂਦੀ ਕਿਉਂਕਿ ਜਿਤਨਾ ਚਿਰ ਅੱਖਰ ਉਚਾਰਨ ਨਹੀਂ ਹੋਵੇ ਗਾ ਉਤਨਾ ਚਿਰ ਕੋਈ ਪਦ ਯਾ ਵਾਕ ਨਹੀਂ ਬਨੇਗਾ। ਇਸ ਵਾਸਤੇ ਵੇਦ ਜੋ ਇਕ ਅੱਖਰ-ਪਦ ਅਤੇ ਵਾਕ ਰੂਪ ਹੈ। ਇਸੀ ਤੇ ਬੈਖਰੀ ਬਾਣੀ ਹੈ ਜੋ ਪੰਜ ਭੂਤਕ ਦੇਹਧਾਰੀ ਦੀ ਹੈ, ਤਾਂਤੇ ਇਸ ਅੱਖਰਾਂ ਵਾਲੀ ਬੋਲੀ ਦੇ ਉਚਾਰਨ ਲਈ ਅਵੱਸ਼ ਕਿਸੇ ਦੇਹਧਾਰੀ ਦੀ ਲੋੜ ਹੈ।" ਇਸ ਲਈ ਗਿਆਨੀ ਜੀ ਨੇ ਲਿਖਿਆ ਹੈ ਕਿ ਮੈਂ ਕਿਹਾ ਕਿ ਆਪ ਕੁਝ ਸਾਬਤ ਨਹੀਂ ਕਰ ਸਕੇ ਅਰ ਮੈਂ ਆਪ ਨੂੰ ਸਾਬਤ ਕਰਕੇ ਦਿਖਾ ਦਿੱਤਾ ਕਿ ਵੇਦ ਮਨੁੱਖਾਂ ਦੇ ਰਚੇ ਹੋਏ ਹਨ। ਸੋ ਦੂਜੀ ਧਰਮ ਬਹਿਸ ਵਿੱਚ ਵੀ ਗਿਆਨੀ ਦਿੱਤ ਸਿੰਘ ਜੇਤੂ ਰਹੇ ।

ਕੁੱਝ ਦਿਨ ਮਗਰੋਂ ਜਦੋਂ ਸਾਧੂ ਦਯਾ ਨੰਦ ਰਾਇ ਮੇਲਾ ਰਾਮ ਸਾਹਿਬ ਦੇ ਤਲਾਬ 'ਤੇ ਠਹਿਰੇ ਹੋਏ ਸਨ ਤੇ ਵਿਖਿਆਨ ਕਰਦੇ ਸਨ ਤਾਂ ਗਿਆਨੀ ਦਿੱਤ ਸਿੰਘ ਇਕੱਲੇ ਹੀ ਇਥੇ ਪਹੁੰਚ ਗਏ। ਪ੍ਰਸ਼ਨ ਕਾਲ ਵਿੱਚ ਗਿਆਨੀ ਜੀ ਨੇ ਸਵਾਲ ਕੀਤਾ ਕਿ ਸਵਾਮੀ ਜੀ ਇਹ ਦਸੋ ਕਿ ਆਪ ਦੇ ਮੱਤ ਵਿੱਚ ਮੁਕਤੀ ਦਾ ਕਿਆ ਸਰੂਪ ਹੈ ਅਤੇ ਲਖਣ ਕਿਆ ਹੈ ? ਸਵਾਮੀ ਜੀ ਨੇ ਮੁਕਤੀ ਦਾ ਅਰਥ ਛੁੱਟ ਜਾਣਾ ਦਸਿਆ ਤੇ ਗਿਆਨੀ ਜੀ ਨੇ ਫਿਰ ਪੁਛਿਆ ਕਿ ਕਿਨ੍ਹਾਂ ਬਾਤਾਂ ਤੋਂ ਛੁਟਨਾ ਹੈ ? ਸਵਾਮੀ ਜੀ ਨੇ ਜਵਾਬ ਦਿੱਤਾ, "ਜੀਵ ਆਤਮਾ ਨੇ ਦੇਹ ਵਿਚੋਂ ਛੁਟਨਾ ਹੈ। ਚਾਰ ਵਾਕ ਵਾਲੇ ਵੀ ਇਹੋ ਮੰਨਦੇ ਹਨ।"



ਗਿ: ਦਿੱਤ ਸਿੰਘ ਜੀ ਤੇ ਸੁਆਮੀ ਦਿਆ ਨੰਦ ਜੀ ਬਹਿਸ ਦੌਰਾਨ ਆਹਮੋ–ਸਾਹਮਣੇ ਬੈਠੇ ਹੋਏ ਅਤੇ ਜਦੋਂ ਸੁਆਮੀ ਜੀ ਨੂੰ ਗਿਆਨੀ ਜੀ ਦੇ ਸਵਾਲ ਦਾ ਜਵਾਬ ਨਹੀਂ ਸੀ ਮਿਲ ਰਿਹਾ ਤਾਂ ਉਹ ਪਬਲਿਕ ਵੱਲ ਚੇਹਰਾ ਘੁੰਮਾਉਂਦੇ ਹੋਏ ਨਜ਼ਰ ਆ ਰਹੇ ਹਨ।

ਚਾਰ ਵਾਕ ਮਤ ਅਨੁਸਾਰ ਜੀਵ ਦਾ ਪੁਨਰ ਜਨਮ ਨਹੀਂ ਹੁੰਦਾ ਪ੍ਰੰਤੂ ਸਾਡੇ ਮੱਤ ਵਿੱਚ ਜੀਵ ਦਾ ਪੁਨਰ ਜਨਮ ਹੁੰਦਾ ਹੈ। ਗਿਆਨੀ ਜੀ ਅਨੁਸਾਰ ਸਾਡੇ ਇਸ ਪ੍ਰਸ਼ਨ ਦਾ ਵੀ ਉਹ ਸਹੀ ਉਤਰ ਨਹੀਂ ਦੇ ਸਕੇ। ਇਸ ਬਹਿਸ ਚਰਚਾ ਦੀ ਫੋਟੋ ਵੀ ਗਵਾਹੀ ਵਜੋਂ ਪੇਸ਼ ਕੀਤੀ ਗਈ ਹੈ ਜਿਸ ਵਿੱਚ ਕਿ ਜਦੋਂ ਸਵਾਮੀ ਜੀ ਨੂੰ ਪ੍ਰਸ਼ਨ ਦਾ ਸਹੀ ਉੱਤਰ ਨਹੀਂ ਮਿਲਿਆ ਤਾਂ ਕਿਵੇਂ ਉਹ ਪਿਛੇ ਬੈਠੀ ਪਬਲਿਕ ਵੱਲ ਮੂੰਹ ਘੁੰਮਾਉਂਦੇ ਹਨ। ਉਪਰੋਕਤ ਸੰਖੇਪ ਜਾਣਕਾਰੀ ਤੋਂ ਹੀ ਪਤਾ ਲਗਦਾ ਹੈ ਕਿ ਗਿਆਨੀ ਜੀ ਦੀ ਧਰਮਾਂ ਦੇ ਵਿਸ਼ਿਆਂ ਤੇ ਕਿੰਨੀ ਪਕੜ ਸੀ। ਇਹੀ ਕਾਰਨ ਹੈ ਤੇ ਲਗਾਤਾਰ ਤਿੰਨ ਧਰਮ ਬਹਿਸਾਂ ਵਿੱਚ ਸਵਾਮੀ ਦਿਆ ਨੰਦ ਨੂੰ ਨਿਰਉੱਤਰ ਕੀਤਾ। ਪੂਰੀ ਜਾਣਕਾਰੀ ਲਈ ਇਹ ਕਿਤਾਬ ਪੂਰੀ ਪੜ੍ਹੀ ਜਾਵੇ ਸੋ ਗਿਆਨੀ ਦਿੱਤ ਸਿੰਘ ਵਲੋਂ ਤਿੰਨਾਂ ਧਰਮ ਬਹਿਸਾਂ ਦੇ ਸਬੰਧ ਵਿੱਚ ਲਿਖੀ ਪੁਸਤਕ ਸਾਧੂ ਦਯਾ ਨੰਦ ਤੇ ਮੇਰਾ ਨਾਲ ਸੰਬਾਦ ਪੂਰੀ ਦੀ ਪੂਰੀ ਦਰਜ ਕੀਤੀ ਜਾ ਰਹੀ ਹੈ।

## ਪੰਡਤ ਦਯਾਨੰਦ ਨਾਲ ਮੇਰਾ ਸੰਬਾਦ

## ਦੋਹਿਰਾ

ਧਨੁਖ ਬਾਨ ਪੁਨ ਤਾਜ ਸਿਰ ਜਿਹ ਕਰ ਸ਼ੁਕਲੋ ਬਾਜ।
ਸੋ ਮੇਰੀ ਰੱਖਯਾ ਕਰੇਂ ਕਲਗੀਧਰ ਮਹਾਰਾਜ।੧।
ਸੱਤ ਕਹਾਂ ਮੁਖ ਤੇ ਸਭੀ ਪੁਨ ਜੋ ਲਿਖਾਂ ਸੁ ਸੱਤ।
ਪਾਖੰਡ ਜਾਲ ਖੰਡਨ ਵਿਖੇ ਸਬਲ ਹੋਇ ਮਮ ਮੱਤ।੨।
ਦਿਆਨੰਦ ਸਾਧੂ ਸਹਿਤ ਜੋ ਮੈਂ ਕੀਨੀ ਗਾਥ।
ਸੋ ਸਭ ਪਰਗਟ ਕਰ ਕਹਾਂ ਮਨ ਅਨੰਦ ਕੇ ਸਾਥ।੩।
ਅੱਜ ਕੱਲ ਉਸ ਨੂੰ ਕਹਨ ਪੁਰਖ ਅਦੁਤੀਯ ਮਹਾਨ।
ਮਹਾਂ ਰਿਖੀ ਵਿੱਦਯਾ ਧਨੀ ਕਰਕੇ ਲੋਕ ਬਖਾਨ।੪।
ਮਰੇ ਬਾਬੇ ਦੀ ਅੱਖੀਆਂ ਕਰਦੇ ਵੱਡੀਆਂ ਚਾਇ।
ਆਖਨ ਉਸ ਸਮ ਦੂਸਰਾ ਕੋਇ ਨ ਨਜ਼ਰੀ ਆਇ।੫।

## ਦ੍ਵੈਯਾ

ਚੇਲੇ ਅਤੇ ਮੁਰੀਦਾ ਉਸਦਯਾਂ ਚਾ ਅਸਮਾਨ ਚੜ੍ਹਾਇਆ।
ਕੱਚ ਚਮਕਦੇ ਨੂੰ ਕਰ ਲੈ ਕਰ ਹੀਰਾ ਚੁੱਕ ਬਨਾਇਆ।
ਆਖਨ ਉਸ ਦੇ ਜੇਡਾ ਨਾ ਸੀ ਜਗ ਵਿਚ ਪੰਡਤ ਕੋਈ।
ਭਾਰਤ ਭੂਮੀ ਦੀ ਗਤਿ ਮੁੜ ਕੇ ਓਸੇ ਕੋਲੋਂ ਹੋਈ।੬।
ਨਹੀਂ ਅਸੀਂ  ਸਾ ਕਿੱਥੇ ਰਹਣਾ ਤੁਰਤ ਈਸਾਈ ਹੁੰਦੇ।
ਈਸਾ ਮਤ ਦੇ ਜੋ ਦਰਵਾਜ਼ੇ ਸੋ ਸਭ ਸੁਆਮੀ ਮੁੰਦੇ।
ਸਾਡੇ ਖਾਤਰ ਪਰਮੇਸ਼ੁਰ ਨੇ ਸੀ ਉਸ ਦੇ ਤਾਈਂ ਘੱਲਿਆ।
ਓਹੋ ਵੈਦਕ ਧਰਮ ਜਿਸ ਨੇ ਜਾਂਦਾ ਮੁੜ ਕੇ ਠੱਲਿਆ।੭।
ਏਹੋ ਜੇਹੇ ਮਾਰ ਗਪੌੜੇ ਲੋਕਾਂ ਨੂੰ ਭਰਮਾਇਆ।
ਦੇਖੋ ਦੇਖੀ ਫਸ ਗਏ ਕਿਤਨੇ ਭੇਡ ਚਾਲ ਦਾ ਸਾਇਆ।
ਏਸ ਦੇਸ਼ ਦੀ ਮਿੱਟੀ ਵਿੱਚ ਕੁਛ ਹੈ ਇਹ ਮੂਰਖਤਾਈ।
ਜਣੇ ਖਣੇ ਨੂੰ ਰੱਬ ਬਣਾਉਨ ਪੂਜਨ ਹੋਇ ਸੁਦਾਈ।੮।
ਪਰ ਇਹ ਉਸ ਨੂੰ ਰੱਬ ਨ ਆਖਨ ਨਾ ਅਵਤਾਰ ਬਣਾਉਨ।
ਭੇਜਿਆ ਰੱਬ ਅਸਾਡੇ ਕਾਰਨ ਇਤਨੀ ਗਲ ਸੁਣਾਉਨ।

ਕੋਈ ਉਸ ਨੂੰ ਗੁਰੂ ਬਨਾਵੇ ਕੋਈ ਆਖੇ ਭਾਈ।
ਅਜੇ ਤੀਕ ਉਸ ਤਾਈਂ ਪਦਵੀ ਹੱਥ ਨ ਇਨ ਕੇ ਆਈ।੯।
ਕੋਈ ਆਖੇ ਉਸ ਦਾ ਲਿਖਯਾ ਪੱਥਰ ਲੀਕ ਉਚਾਰੋ।
ਦੂਜਾ ਕਹੇ ਨਹੀਂ ਜੋ ਮਿੱਥਯਾ ਸੋ ਸਭ ਤਿਆਗ ਵਿਚਾਰੋ।
ਇਸੇ ਤਰ੍ਹਾਂ ਦਾ ਵਿਚ ਇਨ੍ਹਾਂ ਦੇ ਪਯਾ ਝੰਬੇਲਾ ਭਾਰਾ।
ਅਜੇ ਤੀਕ ਇਸ ਘੁੰਮਨ ਘੇਰੋਂ ਕੀਤਾ ਨਹੀਂ ਕਨਾਰਾ।੧੦।
ਅੱਜ ਕੱਲ ਜੋ ਉਸ ਸਾਧੂ ਨੂੰ ਮੰਨਨ ਸਾਡੇ ਪਯਾਰੇ।
ਅਰ ਜੋ ਲੇਖ ਓਸਦੇ ਮਗਰੋਂ ਪੰਚਮ ਬੇਦ ਉਚਾਰੇ।
ਸੋ ਸਾਰਾ ਮੈਂ ਅੱਖੀ ਦੇਖਿਯਾ ਅਰ ਬੀਤਿਆ ਬਤਲਾਊਂ।
ਏਸ ਵਹਮ ਦੇ ਖਾਤੇ ਗਿਰਦਿਆਂ ਭੋਲੇ ਜਨਾਂ ਬਚਾਊਂ।੧੧।

## ਦੋਹਿਰਾ

ਨਾਲ ਮੁਝ ਦੇ ਓਸ ਦਾ ਜੋ ਕੁਝ ਭਇਆ ਬਲਾਸ
ਸੋ ਸਾਰਾ ਮੈਂ ਦੱਸ ਸਾਂ ਧਰ ਮਨ ਅਧਿਕ ਹੁਲਾਸ।੧੨।

**ਭਾਵ** - ਪਿਆਰੇ ਦੇਸ ਵਾਸੀ ਸੱਜਨੋਂ ਮੈਂ ਇਸ ਪੁਸਤਕ ਦੇ ਕਥਨ ਵਿਚ ਕਦੇ ਵੀ ਪ੍ਰਵਿਰਤ ਨਾ ਹੁੰਦਾ ਜੇ ਮੈਂ ਜਾਣਦਾ ਕਿ ਇਸ ਦੇਸ਼ ਦੇ ਲੋਕ ਜੈਸੀ ਵਸਤੂ ਨੂੰ ਉਸੀ ਕਹਨ ਦਾ ਮਾਦਾ ਰਖਦੇ ਹਨ, ਪ੍ਰੰਤੂ ਜਦ ਮੈਂ ਦੇਖਿਆ ਕਿ ਇਨ੍ਹਾਂ ਹਿੰਦੂ ਲੋਕਾਂ ਵਿਚ ਇਕ ਅੱਗਯਾਨ ਦੀ ਅੰਧੇਰੀ ਨਸਲ ਦਰ ਨਸਲ ਚਲੀ ਆਉਂਦੀ ਹੈ ਜੋ ਕਾਉਂ ਅਤੇ ਸੱਪਾਂ ਨੂੰ ਵੀ ਪਿਤ੍ਰ ਅਰ ਦੇਵਤੇ ਜਾਨਣ ਵਾਲੀ ਹੈ, ਇਸੀ ਤੇ ਸੁਆਮੀ ਦਯਾਨੰਦ ਜੈਸੇ ਪੁਰਖ ਨੂੰ ਭੀ ਇਨ੍ਹਾਂ ਲੋਕਾਂ ਨੇ ਹੁਣ ਮਨੂੰ, ਬਸ਼ਿਸ਼ਟ, ਬਿਆਸ ਅਤੇ ਸ਼ੰਕਰ ਤੇ ਵਧਕੇ ਅਪਨਾ ਮਹਾਂ ਰਿਖੀ ਮੰਨਨਾਂ ਧਰਮ, ਜਾਣ ਲੀਤਾ ਹੈ, ਇਸੀ ਤਰ੍ਹਾਂ ਉਸੇ ਦੇ ਲਿਖਨੇ ਅਨੁਸਾਰ ਗੁਰੂਆਂ ਨੂੰ ਭੀ 'ਦੰਭੀ' ਜਾਣਕੇ ਉਸ ਨੂੰ ਉਪਕਾਰੀ ਧਰਮ ਪ੍ਰਚਾਰੀ ਆਖਨ ਲੱਗ ਗਏ ਹਨ ਤਦ ਮੇਰੇ ਦਿਲ ਨੇ ਧੀਰਜ ਨਾ ਕੀਤੀ ਅਰ ਚਾਹਿਆ ਕਿ ਉਸਦਾ ਓਹ ਹਾਲ ਜੋ ਮੇਰੇ ਨਾਲ ਸ਼ਾਸਤ੍ਰਾਰਥ ਕਰਦੇ ਹੋਇਆ ਸਾ, ਪ੍ਰਗਟ ਕਰ ਦਿਆਂ॥

ਇਹ ਬਾਤ ਹੋਰ ਹੈ ਕਿ ਉਸਦੇ ਭਗਤ ਲੋਕ ਜੋ ਪੱਕੇ ਹਠੀ ਹਨ ਯਾ ਉਹ ਨੌਜੁਆਨ ਲੜਕੇ ਜੋ ਉਸ ਵੇਲੇ ਜੰਮੇ ਹੀ ਨਹੀਂ ਸਨ ਯਾ ਅਲਫ ਬੇ ਅਤੇ ਏ ਬੀ ਪੜ੍ਹਦੇ ਸਨ, ਮੇਰੀ ਸੱਚੀ ਬਾਤ ਨੂੰ ਨਾ ਮੰਨਨ, ਪ੍ਰੰਤੂ ਅਜੇ ਤਕ ਉਹ ਲੋਕ ਜ਼ਿੰਦਾ ਹਨ ਜਿਹਨਾਂ ਨੇ ਮੇਰਾ ਅਤੇ ਉਨ੍ਹਾਂ ਦਾ ਉਤਰ ਪ੍ਰਸ਼ਨ ਸੁਨਿਆ ਸਾ, ਜਿਸਤੇ ਆਸ਼ਾ ਹੈ ਕਿ ਉਹ ਜ਼ਰੂਰ ਪਰਮੇਸ਼ਰ ਨੂੰ ਹਾਜ਼ਿਰ ਨਾਜ਼ਿਰ ਜਾਨਕੇ ਉਸ ਸਮਯ ਦੀ ਬਾਤ ਨੂੰ ਸੱਚੀ ਕਹਿਨਗੇ॥

ਮੇਰਾ ਉਤਰ ਪ੍ਰਸ਼ਨ ਉਨ੍ਹਾਂ ਨਾਲ ਤਿੰਨ ਵੇਰ ਲਾਹੌਰ ਵਿਚ ਹੋਇਆ ਹੈ, ਜਿਸ ਦਾ ਹਾਲ ਮੈਂ ਜੋ ਉਸ ਵੇਲੇ ਲਿਖ ਲੀਤਾ ਸਾ ਯਾ ਯਾਦ ਰਖਯਾ ਸਾ ਲਿਖਕੇ ਦੱਸਦਾ ਹਾਂ॥

## ਦੋਹਿਰਾ

ਇਸ ਤੇ ਪਹਿਲੇ ਹਾਲ ਮੈਂ ਅਪਨਾ ਦੱਸਾਂ ਕੁਝ।
ਜਿਸ ਤੇ ਸੁਣਦੇ ਸਾਰ ਹੀ ਸੰਸਾ ਜਾਊ ਬੁੱਝ।2।
ਜਨਮ ਲਿਆ ਮੈਂ ਸੰਤ ਘਰ ਜੋ ਕਰਦੇ ਉਪਦੇਸ਼।
ਜਿਸ ਤੇ ਬਾਲਕ ਉਮਰ ਮਹਿਂ ਮੈਂ ਭੀ ਹਰੇ ਕਲੇਸ਼।13।

**ਭਾਵ** – ਇਸ ਬਾਤ ਨੂੰ ਹਰ ਇਕ ਪੁਰਖ ਜਾਣਦਾ ਹੈ ਕਿ ਮੇਰਾ ਜਨਮ ਸੰਤਾਂ ਦੇ ਘਰ ਵਿਚ ਹੋਇਆ ਸੀ ਅਰ ਮੇਰੇ ਪਿਤਾ ਜੀ ਲੋਗਾਂ ਨੂੰ ਏਹੋ ਉਪਦੇਸ਼ ਕਰਦੇ ਸਨ ਜੋ ਅੱਜ ਕੱਲ ਮੈਂ ਕਰ ਰਿਹਾ ਹਾਂ, ਜਿਸ ਦੇ ਪ੍ਰਤਾਪ ਕਰਕੇ ਮੈਣ ਦੁਆਬਾ ਦੇ ਨਗਰਾਂ ਦੇ ਨਗਰ ਬੰਧਨਾਂ ਤੋਂ ਛੁੱਟ ਰਹੇ ਸਨ ਅਤੇ ਅੱਜ ਤਕ ਉਹ ਲੋਕ ਓਸੇ ਤਰ੍ਹਾਂ ਨਿਰਬੰਧ ਹਨ, ਪਰੰਤੂ ਇਹ ਸਾਰਾ ਹਾਲ ਕਦੇ ਆਪਨੇ ਜੀਵਨ ਬ੍ਰਿਤਾਂਤ ਵਿਚ ਲਿਖਾਂਗਾ।

ਮੈਂ ਅੱਠ ਨੌ ਸਾਲ ਦੀ ਉਮਰ ਵਿਚ ਹੀ ਆਪਣੇ ਪਿਤਾ ਜੀ ਦੇ ਪਾਸੋਂ ਜੁਦਾ ਹੋ ਕੇ ਉਪਦੇਸ਼ ਕਰਨ ਲੱਗਾ ਅਰ ਜਿਸ ਨੱਗਰ ਜਾਂਦਾ ਓਥੇ ਹੀ ਮੜ੍ਹੀ, ਮਸਾਣੀ, ਭੈਰੋਂ, ਦੇਵੀ ਦੇ ਵਤੇ ਪੂਜਨੋਂ ਲੋਕਾਂ ਨੂੰ ਹਟਾ ਕੇ ਵੇਦਾਂਤ ਦਾ ਉਪਦੇਸ਼ ਕਰਦਾ ਹੁੰਦਾ ਸਾਂ। ਇਸਦੇ ਨਾਲ ਹੀ ਜਿਥੇ ਕੋਈ ਗੁਣੀ ਪੰਡਤ ਯਾ ਸਾਧੂ ਦੇਖਦਾ ਉਸ ਦੇ ਪਾਸ ਕੁਝ ਮਹੀਨੇ ਰਹਕੇ ਵਿੱਦਯਾ ਪੜ੍ਹਦਾ ਜਿਸ ਪਰ ਸ਼ਾਸਤ੍ਰਾਰਥ ਕਰਨ ਦਾ ਮੈਨੂੰ ਅੱਛਾ ਢੰਗ ਆ ਗਿਆ ਸਾ ਅਤੇ ਵੱਡੇ ਵੱਡੇ ਪ੍ਰਸਿੱਧ ਪੰਡਤਾਂ ਅਤੇ ਸਾਧੂਆਂ ਨਾਲ ਕਈ ਕਈ ਦਿਨ ਧਰਮ ਦੇ ਵਿਸ਼ਯ ਪਰ ਵਿਚਾਰ ਕਰਦਾ ਰਹਿੰਦਾ ਸਾਂ। ਇਸ ਵਾਸਤੇ ਉਸ ਦੇਸ਼ ਵਿਚ ਮੈਂ ਲੋਕਾਂ ਵਿਖੇ ਗਯਾਨੀ ਪ੍ਰਸਿੱਧ ਹੋ ਗਿਆ ਸਾਂ ਅਤੇ ਬਹੁਤ ਲੋਕ ਮੈਨੂੰ ਆਪਣੇ ਮਨੋਂ ਪ੍ਰਤਿਸ਼ਟਤ ਸਮਝਦੇ ਸਨ।

ਉਸ ਸਮਯ ਦਾ ਥੋੜ੍ਹਾ ਜੇਹਾ ਹਾਲ ਮੇਰੇ ਨਿੰਦਯਾ ਪੱਤ੍ਰ ਵਿਚ, ਜੋ ਮੋਨਾਂ ਸ਼ੁਧੀ ਦੇ ਪਰਚਾਰ ਹਟਾਉਣ ਵੇਲੇ ਮੇਰੇ ਪਰ ਤੰਗ ਆ ਕੇ ਅੰਨਮਤੀ ਭਾਈਆਂ ਨੇ ਮੇਰੇ ਹੀ ਭਾਈਆਂ ਤੇ ਛਪਵਾਕੇ ''ਧਰਮ ਚਿਹਰੇ'' ਨਾਮ ਰੱਖ ਕੇ ਵੰਡੇ ਸਨ, ਪਾਇਆ ਜਾਂਦਾ ਹੈ।

ਏਥੇ ਇਤਨਾ ਆਖਨਾ ਭੀ ਕੋਈ ਬੁਰਾ ਨਹੀਂ ਹੈ ਕਿ ਆਰੀਯਾ ਸਮਾਜੀ ਸੱਜਨਾਂ ਦਾ ਇਹ ਪ੍ਰਕ੍ਰਿਤਕ ਸੁਭਾਵ ਹੈ ਕਿ ਜਦ ਕਿਸੇ ਨਾਲ ਸ਼ਾਸਤ੍ਰਾਰਥ ਅਤੇ ਯੁਕਤੀ ਨਾਲ ਪੂਰੇ ਨਹੀਂ ਉਤਰਦੇ ਤਦ ਉਸ ਨਾਲ ਨਿੰਦਯਾ ਅਤੇ ਬੁਰਾ ਭਲਾ ਆਖਨ ਦਾ ਕੰਮ ਕਰਨ ਲੱਗ ਜਾਂਦੇ ਹਨ, ਜਿਸ ਤੇ ਇਹ ਖਯਾਲ ਕਰਦੇ ਹਨ ਕਿ ਲੋਗ ਉਸ ਨੂੰ ਬੁਰਾ ਜਾਨ ਕੇ ਨਫ਼ਰਤ ਕਰਨ।

ਇਸੇ ਵਾਸਤੇ ਮੇਰੇ ਨਾਲ ਭੀ ਏਹੋ ਵਰਤਾਉ ਹੋਇਆ, ਅਤੇ ਜਿਸ ਪਰਕਾਰ

ਮੁਰਗ-ਬਾਜ਼ ਦੋ ਭਾਈ ਮੁਰਗਿਆਂ ਨੂੰ ਜਦ ਲੜਾਉਣਾ ਚਾਹੁੰਦੇ ਹਨ ਤਦ ਇਹ ਸਮਝਕੇ ਕਿ ਇਹ ਭਾਈ ਹੋਣ ਦੇ ਕਾਰਨ ਨਹੀਂ ਲੜਨਗੇ ਉਨ੍ਹਾਂ ਵਿਚੋਂ ਇਕ ਦੇ ਮੱਥੇ ਨੂੰ ਸਿਆਹੀ ਲਾ ਦੇਂਦੇ ਹਨ ਜਿਸ ਪਰ ਉਹ ਇਕ ਦੂਜੇ ਨੂੰ ਓਪਰਾ ਜਾਣਕੇ ਲੜਨ ਲੱਗ ਜਾਂਦੇ ਹਨ ਅਤੇ ਮੁਰਗਬਾਜ਼ ਤਮਾਸ਼ਾ ਦੇਖਦੇ ਹਨ।

ਇਸੇ ਤਰ੍ਹਾਂ ਇਨ੍ਹਾਂ ਨੇ ਸਾਡੇ ਭਾਈਆਂ ਨੂੰ ਵੀ ਤਾਰੀਫ ਅਤੇ ਲਾਲਚ ਦੀ ਰੰਗਤ ਰੰਗ ਕੇ ਮੋਨ ਸ਼ੁੱਧੀ ਪਰਚਾਰ ਕਰਨਾ ਚਾਹਿਆ ਸੀ। ਜਿਸ ਨੂੰ ਦੇਖਕੇ ਅਸੀਂ ਰੋਕਨ ਲੱਗੇ ਅਤੇ ਦੋਨਾਂ ਭਾਈਆਂ ਦੀ ਖੂਬ ਲੜਾਈ ਹੋਈ ਅਤੇ ਇਕ ਦੂਜੇ ਦੇ ਐਬ ਆਪਣੇ ਦੁਰਬਚਨਾਂ ਦੀ ਖਾਰਾਂ ਮਾਰ ਕੇ ਘਾਵਾਂ ਦੀ ਨਿਆਈਂ ਪ੍ਰਗਟ ਕੀਤੇ, ਜਿਸ ਤੇ ਓਹੋ ਜਖਮਾਂ ਦੇ ਘਾਉ ਮੇਰੇ ਇਸ ਵੇਲੇ ਗਵਾਹ ਹੋ ਗਏ ਹਨ, ਜੋ ਦੱਸਦੇ ਹਨ ਕਿ ਮੈਂ ਬਚਪਨ ਵਿਚ ਕਯਾ ਕੰਮ ਕਰਦਾ ਹੁੰਦਾ ਸਾਂ ਅਤੇ ਲੋਕਾਂ ਦੀ ਮੇਰੇ ਨਾਲ ਕੈਸੀ ਪ੍ਰੀਤੀ ਸੀ, ਯਥਾ : -

## ਜ਼ਮੀਮਾਂ ਸ਼ੁੱਧੀ ਪੱਤ੍ਰ ਦੇ ਚੇਹਰਿਆਂ ਪਰ ਵਿਚਾਰ

''ਸੁਣਿਆ ਜਾਂਦਾ ਹੈ ਕਿ ਭਾਈ ਦਿੱਤ ਸਿੰਘ ਜੀ ਗੁਲਾਬਦਾਸੀ ਮਤ ਦੀ ਫਕੀਰੀ ਹਾਲਤ ਵਿਚ ਚਿਰ ਕਾਲ ਤਕ ਅਤੇ ਅਭੇ ਪਰੁ ਤਹਿਸੀਲ ਖਰੜ ਜ਼ਿਲ੍ਹਾ ਅੰਬਾਲਾ ਵਿਚ ਕੁਟੀਆ ਅਤੇ ਛੋਟਾ ਜੇਹਾ ਬਗੀਚਾ ਬਣਾ ਕਰ ਰਹੇ ਹਨ ਅਤੇ ਲਾਂਭੇ ਛਾਂਬੇ ਦੇ ਪਿੰਡਾਂ ਵਿਚ ਗੁਰੂ ਬਣਕਰ ਆਪਣੇ ਆਪ ਨੂੰ ਪੁਜਾਂਦੇ ਰਹੇ ਹਨ, ਓਹੋ ਲੋਕ ਹੁਣ ਤਕ ਇਨ੍ਹਾਂ ਨੂੰ ਗੁਰੂ ਮੰਨਦੇ ਅਤੇ ਭੇਟਾ ਪੂਜਾ ਦੇਂਦੇ ਹਨ।''

ਇਹ ਲੇਖ ਜੋ ਮੇਰੀ ਨਿੰਦਯਾ ਪਰ ਮੇਰੇ ਭਾਈਆਂ ਨੇ ਲਿਖਯਾ ਸੀ ਸੋ ਇਤਨੀ ਬਾਤ ਜ਼ਰੂਰ ਦੱਸਦਾ ਹੈ ਕਿ ਮੈਂ ਬਾਲਕ ਪਣੇ ਵਿਚ ਹੀ ਲੋਕਾਂ ਨੂੰ ਐਸੇ ਉਪਦੇਸ਼ ਕਰਦਾ ਸਾਂ ਜੋ ਨਗਰਾਂ ਦੇ ਨਗਰ ਮੈਨੂੰ ਪ੍ਰਤਿਸ਼ਟਤ ਜਾਣਕੇ ਇੱਜ਼ਤ ਕਰਦੇ ਸਨ, ਅਤੇ ਅੱਜ ਤੱਕ ਉਨ੍ਹਾਂ ਨਗਰਾਂ ਦੇ ਲੋਕ ਉਨ੍ਹਾਂ ਉਪਦੇਸ਼ ਨੂੰ ਭੁੱਲ ਨਹੀਂ ਗਏ ਕਿੰਤੂ ਵੈਸੇ ਹੀ ਪ੍ਰੀਤੀ ਇਸ ਵੇਲੇ ਤਾਈਂ ਰੱਖਦੇ ਹਨ।

ਸਾਡੇ ਭਾਈਆਂ ਦੇ ਇਸ ਕਥਨ ਤੇ ਰਜਬ ਜੀ ਦੇ ਇਸ ਬਚਨਾਨੁਸਾਰ ਯਥਾ, **''ਸਾਧ ਸਰਾਹੇ ਸੋ ਸਤੀ, ਜਤੀ ਜੋਖਤਾ ਜਾਨ। ਰਜਬ ਸਾਚੇ ਸੂਰ ਕਾ ਵੈਰੀ ਕਰੇ ਬਖਾਨ।''** ਅਰਥਾਤ ਸਤ ਵਾਲਾ ਓਹ ਪੁਰਖ ਹੈ ਜਿਸਦੀ ਸਾਖੀ ਮਹਾਤਮਾ ਦੇਣ ਅਰ ਜਤੀ ਉਹ ਹੈ ਜਿਸਦੀ ਪਰਸੰਸਾ ਇਸਤ੍ਰੀਆਂ ਕਰਨ ਅਤੇ ਬਹਾਦੁਰ ਉਹ ਹੈ ਜਿਸਦੀ ਸਮਰੱਥਾ ਦੀ ਗਵਾਹੀ ਉਸਦੇ ਮੁਖਾਲਫ ਦੇਣ। ਇਸੇ ਵਾਸਤੇ ਮੁਖਾਲਫ ਭਾਈਆਂ ਦੀ ਇਸ ਗਵਾਹੀ ਨੇ ਦੱਸਯਾ ਹੈ ਕਿ ਬਾਲਕ ਪੁਣੇ ਵਿਚ ਜਦ ਦਯਾਨੰਦ ਜੀ ਵਿਦਾਯਾਰਥੀ ਹੋ ਕੇ ਕਿਤੇ ਅਸ਼ਟਾਧਯਾਈ ਪੜ੍ਹਦੇ ਹੋਣਗੇ ਤਦ ਮੈਂ ਸੰਤ ਹੋ ਕੇ ਉਪਦੇਸ਼ ਕਰਦਾ ਹੁੰਦਾ ਸਾਂ।

ਉਸ ਤੇ ਅੱਗੇ ਜਦ ਮੈਂ ਉਸ ਜਗ੍ਹਾ ਉਪਦੇਸ਼ ਕਰਦਾ ਅਤੇ ਲੋਕਾਂ ਦੇ ਬੰਦਨ ਤੋੜਦਾ ਹੋਇਆ ਚੱਠਿਆਂ ਵਾਲੇ ਡੇਰੇ ਜ਼ਿਲ੍ਹਾ ਲਾਹੌਰ ਵਿਚ ਆਇਆ ਤਦ ਮੈਂ ਸੰਤ ਦੇਸਾ ਸਿੰਘ ਜੀ ਪਾਸੋਂ, ਜੋ ਵੱਡੇ ਵਿਦਯਾਵਾਨ ਅਰ ਸੁਭ ਗੁਣ ਸੰਪਨ ਹਨ, ਕਈ ਪੁਸਤਕ ਪੜ੍ਹੇ ਅਰ ਉਹ ਸੰਤ ਰਾਇ ਬਹਾਦਰ ਰਾਏ ਹੇਤੂ ਰਾਮ ਸਾਹਿਬ ਸੀ.ਆਈ.ਸੀ. ਸਾਬਕਾ ਅਸਿਸਟੈਂਟ ਪੋਲੀਟੀਕਲ ਏਜੰਟ ਬਲੋਚਸਤਾਨ ਦੇ ਉਪਦੇਸ਼ਟਾ ਹਨ ਅਤੇ ਏਸੇ ਕਾਰਨ ਤੇ ਸ੍ਰੀ ਯੁਤ ਰਾਇ ਸਾਹਿਬ ਦਾ ਮੇਰੇ ਨਾਲ ਬਚਪਨ ਤੇ ਹੀ ਵੱਡਾ ਪ੍ਰੇਮ ਹੈ।

ਉਸ ਵੇਲੇ ਭੀ ਮੈਂ ਚੁੱਪ ਨਹੀਂ ਕੀਤਾ ਸਾ ਕਿੰਤੂ ਮਾਝੇ ਦੇ ਵਿਚ ਜੋ ਇਕ ਸੂਰਬੀਰ ਅਤੇ ਬਹਾਦਰ ਦੇਸ਼ ਹੈ ਉਪਦੇਸ਼ ਕਰਨੇ ਲਗਯਾ ਜਿਸ ਤੇ ਨੱਗਰਾਂ ਦੇ ਨੱਗਰ ਭਰਮ ਵਿੱਚੋਂ ਨਿਕਲ ਗਏ, ਅਰ ਅਜ ਤਕ ਮਾਝੇ ਵਿਚ ਸਖੀ ਸਰਵਰ ਯਾ ਕੋਈ ਦੇਵੀ ਦੇਵਤਾ ਜ਼ੋਰ ਨਹੀਂ ਪਾ ਸਕਦਾ ਕਿਉਂਕਿ ਜਿਸ ਤਰ੍ਹਾਂ ਤੇਲ ਨਾਲ ਭਿੱਗੇ ਹੋਏ ਕਾਗਤ ਨੂੰ ਪਾਣੀ ਵਿਚ ਪੋਹਿੰਦਾ ਇਸੀ ਤਰ੍ਹਾਂ ਨਿਸ-ਭਰਮ ਹੋਏ ਪੁਰਖਾਂ ਨੂੰ ਅਗਯਾਨ ਦੇ ਬੰਧਨ ਨਹੀਂ ਪੋਹਿੰਦੇ, ਅਰ ਮੈਂ ਉਨ੍ਹਾਂ ਦਿਨਾਂ ਵਿਖੇ ਸਰਾਧ ਅਤੇ ਮੜੀ ਮਸਾਣੀ ਆਦਿਕ ਦਾ ਬੂਟਾ ਪੁੱਟਦਾ ਹੁੰਦਾ ਸਾਂ ਜਿਸ ਤੇ ਨਗਰਾਂ ਦੇ ਨਗਰ ਮੈਨੂੰ ਪ੍ਰੇਮ ਕਰਦੇ ਸਨ।

ਹੁਣ ਵਿਚਾਰ ਜੋਗ ਇਹ ਬਾਤ ਹੈ ਕਿ ਜਦ ਮੈਂ ਬਾਲ ਅਵਸਥਾ ਤੋਂ ਹੀ ਉਪਦੇਸ਼ ਕਰਦਾ ਸਾਂ ਅਰ ਉਹ ਸਮਯ ਵਿੱਚ ਦਯਾਨੰਦ ਜੀ ਦਾ ਕੋਈ ਨਾਮ ਨਿਸ਼ਾਨ ਭੀ ਨਹੀਂ ਜਾਣਦਾ ਸੀ (ਜਿਸ ਤੇ ਖਯਾਲ ਆਉਂਦਾ ਹੈ ਕਿ ਸ਼ਾਇਦ ਸੁਆਮੀ ਜੀ ਉਸ ਵੇਲੇ ਚਾਕੂ ਨਾਲ ਗੰਗਾ ਦੇ ਕਿਨਾਰੇ ਮੁਰਦੇ ਫਾੜਕੇ ਡਾਕਟਰੀ ਨੂੰ ਝੂਠੀ ਸਿੱਧ ਕਰਦੇ ਹੋਣਗੇ ਜੈਸੇ ਕਿ ਉਹੀ ਆਪਣੇ ਜੀਵਨ ਵਿਚ ਲਿਖਦੇ ਹਨ) ਉਨ੍ਹਾਂ ਨਾਲ ਮੇਰਾ ਸੰਬਾਦ ਕੋਈ ਗੱਪ ਨਹੀਂ ਸੀ।

## ਦੋਹਿਰਾ

ਹੁਣ ਸੁਣੀਏ ਉਸ ਬਾਤ ਨੂੰ ਜੋ ਸੁਆਮੀ ਜੀ ਨਾਲ।
ਮੇਰੀ ਹੋਈ ਸੱਜਨੋਂ ਸੋਚੋ ਨਾਲ ਖਯਾਲ। ॥ ੩ ॥
ਅੱਜ ਤੀਕ ਓਹ ਲੋਕ ਹਨ ਜਿੰਦੇ ਏਸ ਜਹਾਨ।
ਸੱਚ ਝੂਠ ਜੋ ਮੁੱੜਦਾ ਆਪੇ ਲੈਣ ਪਛਾਨ। ॥ ੪ ॥

**ਭਾਵ** - ਉਨ੍ਹਾਂ ਦਿਨਾਂ ਵਿਚ ਮੈਂ ਚੱਠਿਆਂ ਵਾਲੇ ਰਹਿੰਦਾ ਹੁੰਦਾ ਸਾਂ ਪ੍ਰੰਤੂ ਮੈਨੂੰ ਚਰਚਾ ਵਾਰਤਾ ਕਰਨ ਦਾ ਬਹੁਤ ਚਾਉ ਹੁੰਦਾ ਸੀ। ਇਸ ਵਾਸਤੇ ਲਾਹੌਰ ਵਿਚ ਮਹੀਨੇ ਯਾ ਦੋ ਮਹੀਨੇ ਮਗਰੋਂ ਜ਼ਰੂਰ ਆਉਂਦਾ ਸਾਂ, ਅਰ ਲਾਲਾ ਰੋਡੂ ਰਾਮ ਜੀ ਹਕੀਮ ਨੂੰ, ਜੋ ਮੀਆਂ ਖਾਂ ਦੀ ਹਵੇਲੀ ਦੇ ਪਾਸ ਰਹਿੰਦੇ ਹਨ, ਮਿਲਯਾ ਕਰਦਾ ਸਾਂ ਅਤੇ ਸੂਤ੍ਰਮੰਡੀ ਵਿਚ ਸਰਦਾਰ ਮਹਾਂ ਸਿੰਘ ਦੀ ਹਵੇਲੀ ਵਿਚ ਜਿੱਥੇ ਓਨ੍ਹਾਂ ਦੇ ਸਪੁੱਤ੍ਰ ਸਰਦਾਰ ਨਿਹਾਲ ਸਿੰਘ ਜੀ ਅਤੇ ਸਰਦਾਰ

ਸਵਾਇਆ ਸਿੰਘ ਜੀ ਰਹਿੰਦੇ ਸਨ, ਇਕ ਸਾਧੂ ਪਾਸ ਨਿਵਾਸ ਕਰਦਾ ਹੁੰਦਾ ਸਾਂ ਜਿਸਤੇ ਦਿਨ ਵੇਲੇ ਭਾਈ ਜਵਾਹਰ ਸਿੰਘ ਜੀ ਨਾਲ ਜੋ ਅਜੇ ਥੋੜ੍ਹੇ ਚਿਰ ਤੋਂ ਹੀ ਰੇਲਵੇ ਦਫਤਰ ਵਿਚ ਨੌਕਰ ਹੋਏ ਸਨ, ਅਤੇ ਲਾਲਾ ਰੋਡੂ ਰਾਮ ਜੀ ਨਾਲ ਗਯਾਨ-ਗੋਸਟ ਕਰਦਾ ਰਹਿੰਦਾ ਸਾਂ ਅਰ ਰਾਤ ਨੂੰ ਓਥੇ ਆ ਕੇ ਆਰਾਮ ਕਰਦਾ ਸਾਂ।

ਓਨ੍ਹਾਂ ਦਿਨਾਂ ਵਿਚ ਸਵਾਮੀ ਸੰਪਤ ਗਿਰੀ ਜੀ ਨਾਲ *(ਜੋ ਕਿ ਉਪਨਿਖਧਾਂ ਅਤੇ ਵੇਦਾਂਤ ਦੇ ਅਤਯੰਤ ਹੀ ਪ੍ਰਸਿੱਧ ਪੰਡਤ ਅਰ ਸੰਨਯਾਸੀ ਸਾਧੂ ਸਨ, ਕਦੇ ਕਦੇ ਆਪਣੀ ਮੰਡਲੀ ਸਮੇਤ ਆ ਕੇ ਮੰਗਲਾਂ ਦੇ ਸ਼ਿਵਾਲੇ ਰਹਿੰਦੇ ਸਨ)* ਮੈਂ ਅਤੇ ਭਾਈ ਜਵਾਹਰ ਸਿੰਘ ਜੀ ਜਾ ਕੇ ਉਤ੍ਰ ਪ੍ਰਸ਼ਨ ਕਰਦੇ ਹੁੰਦੇ ਸੇ।

ਇਸੀ ਤਰ੍ਹਾਂ ਅਸੀਂ ਤਿੰਨੇ ਮਿੱਤ੍ਰ ਭਾਈ ਈਸ਼ਰ ਸਿੰਘ ਜੀ ਸੰਤ ਨਿਰਮਲੇ ਅਰ ਭਾਈ ਬਿਸ਼ਨ ਸਿੰਘ ਜੀ ਸੰਤ ਨਿਰਮਲਿਆਂ ਨਾਲ, ਜੋ ਵੇਦਾਂਤ ਦੇ ਵੱਡੇ ਵੱਡੇ ਪੰਡਤ ਸਨ ਅਰ ਉਹ ਕਦੇ ਕਦੇ ਲਾਹੌਰ ਆ ਕੇ ਰਹਿੰਦੇ ਹੁੰਦੇ ਸਨ, ਜ਼ਰੂਰ ਜਾ ਕੇ ਵਿਚਾਰ ਕਰਦੇ ਅਤੇ ਵੇਦਾਂਤ ਦੇ ਵੱਡੇ ਵੱਡੇ ਪ੍ਰਕਰਣਾਂ ਪਰ ਉਤ੍ਰ ਪ੍ਰਸ਼ਨਾਂ ਦੇ ਪ੍ਰਸੰਗ ਚਲਾਉਂਦੇ ਸਾਂ, ਜਿਸ ਤੇ ਸ਼ਹਿਰ ਦੇ ਬਹੁਤ ਸਾਰੇ ਸੱਜਣ ਸਾਡੇ ਵਾਕਫ਼ ਹੋ ਗਏ ਸਨ।

## ਦੋਹਿਰਾ

ਉਨ੍ਹਾਂ ਦਿਨਾਂ ਵਿਚ ਆ ਗਏ ਸਵਾਮੀ ਜੀ ਇਸ ਦੇਸ਼।
ਲੁਦਿਹਾਨੇ ਤੇ ਜਿਨ ਕਰਾ ਵਿਚ ਲਾਹੌਰ ਪ੍ਰਵੇਸ਼॥੧੫ ॥

**ਭਾਵ** – ਉਨ੍ਹਾਂ ਦਿਨਾਂ ਵਿਚ 19 ਅਪ੍ਰੈਲ 1977 ਈ: ਨੂੰ ਸਵਾਮੀ ਦਯਾਨੰਦ ਜੀ ਲਾਹੌਰ ਆ ਗਏ, ਅਰ ਆ ਕੇ ਸ੍ਰੀ ਮਾਨਯ ਸੁਰਪੁਰ ਨਿਵਾਸੀ ਰਤਨ ਚੰਦ ਜੀ ਦਾਹੜੀ ਵਾਲੇ ਦੇ ਬਾਗ ਵਿਚ ਉਤਰੇ। ਉਨ੍ਹਾਂ ਦਿਨਾਂ ਵਿਚ ਮੈਂ ਅਤੇ ਸਰਦਾਰ ਅਤਰ ਸਿੰਘ ਗੁਰਪੁਰ ਨਿਵਾਸੀ ਜ਼ੈਲਦਾਰ, ਕਿਸ਼ਨਪੁਰਾ ਜ਼ਿਲ੍ਹਾ ਫੀਰੋਜ਼ਪੁਰ ਤਸੀਲ ਜ਼ੀਰਾ, ਕਿਸੇ ਕੰਮ ਲਈ ਲਾਹੌਰ ਆਏ ਹੋਏ ਸੀ।

ਤਦ ਲੋਕਾਂ ਦੀ ਜ਼ੁਬਾਨੀ ਇਹ ਆਮ ਤੌਰ ਪਰ ਚਰਚਾ ਸੁਨਿਆ ਕਿ ਇਕ ਪੰਡਤ ਆਯਾ ਹੈ ਜਿਸ ਦੇ ਸਾਮ੍ਹਨੇ ਚਰਚਾ ਵਿਚ ਕੋਈ ਬੋਲ ਨਹੀਂ ਸਕਦਾ। ਸਰਦਾਰ ਅਤਰ ਸਿੰਘ ਜੀ ਭੀ ਗਯਾਨ ਗੋਸ਼ਟ ਲਈ ਬਹੁਤ ਤਕੜੇ ਸੀ, ਪ੍ਰੰਤੂ ਭਾਵੇਂ ਉਹ ਉਮਰਾਂ ਕਰਕੇ ਬ੍ਰਿਧ ਭੀ ਸਨ, ਕਿੰਤੂ ਫਿਰ ਭੀ ਬੋਲਨੇ ਸਮਯ ਉਕਤੀ ਯੁਕਤੀਆਂ ਵਿਚ ਜੁਆਨਾਂ ਨੂੰ ਪਾਸੇ ਕਰਦੇ ਸਨ।

ਉਸ ਵੇਲੇ ਮੈਂ ਅਰ ਇਸ ਸਰਦਾਰ ਸਾਹਿਬ ਨੇ ਸਲਾਹ ਕੀਤੀ ਕਿ ਚਲੋ ਅੱਜ ਉਸ ਪੰਡਤ ਨਾਲ ਚਰਚਾ ਕਰੀਏ ਅਰ ਦੇਖੀਏ ਜੋ ਉਹ ਕਿਤਨੇ ਕੁ ਪਾਣੀ ਵਿਚ ਹੈ, ਤਦ ਅਸੀਂ

ਦੋਨੋਂ ਮਿਲਕੇ ਭਾਈ ਜਵਾਹਰ ਸਿੰਘ ਜੀ ਅਤੇ ਲਾਲਾ ਰੋੜੂਰਾਮ ਜੀ ਪਾਸ ਗਏ ਅਰ ਸਲਾਹ ਕੀਤੀ ਕਿ ਚੱਲੋ ਉਸ ਸਾਧ ਪੰਡਤ ਨਾਲ ਸੰਬਾਦ ਕਰੀਏ ਅਤੇ ਦੇਖੀਏ ਜੋ ਉਹ ਕਯਾ ਸਿੱਧ ਕਰਦਾ ਹੈ, ਅਤੇ ਉਸ ਦਾ ਮਤ ਕਿਆ ਹੈ।

ਫਿਰ ਅਸੀਂ ਚਾਰੇ ਮਿਲ ਕੇ ਸੰਧਯਾ ਦੇ ਪੰਜ ਕੁ ਵਜੇ ਪੰਡਤ ਦਯਾਨੰਦ ਜੀ ਦੇ ਡੇਰੇ ਬਾਗ ਵਿਚ ਗਏ ਅਰ ਜਾ ਕੇ ਕਯਾ ਦੇਖਯਾ ਜੋ ਇਕ ਵੱਡਾ ਰਿਸ਼ਟ ਪੁਸ਼ਟ ਸਾਧੂ ਨੰਗਾ ਤਕੀਆਂ ਲਗਾਕੇ ਗੁਦੇਲੇ ਪਰ ਬੈਠਾ ਹੈ ਜਿਸ ਦੇ ਸਿਰ ਮੂੰਹ ਪਰ ਤਾਜ਼ੀ ਹਜਾਮਤ ਕਰਾਈ ਹੋਈ ਹੈ, ਅਰ ਜਾਲੀਦਾਰ ਫੁੰਮਨ ਵਾਲੀ ਚਿੱਟੀ ਟੋਪੀ ਉਸ ਦੇ ਸਿਰ ਪਰ ਹੈ। ਉਸ ਸਮਯ ਸ਼ਹਿਰ ਦੇ ਬਹੁਤ ਸਾਰੇ ਆਦਮੀ ਉਸ ਦੇ ਆਸ ਪਾਸ ਬੈਠੇ ਉਤ੍ਰ ਪ੍ਰਸ਼ਨ ਕਰਦੇ ਸਨ। ਪਰੰਤੂ ਪੰਡਤ ਜੀ ਜੈਸਾ ਉਸ ਵੇਲੇ ਫੁਰੇ ਓਸੇ ਤਰ੍ਹਾਂ ਉਤ੍ਰ ਸਭ ਨੂੰ ਦੇ ਰਹੇ ਸਨ, ਤਦ ਅਸੀਂ ਭੀ ਜਾ ਕੇ ਪਾਸ ਬੈਠ ਗਏ ਅਰ ਉਨ੍ਹਾਂ ਦਾ ਬੋਲਨ ਵਾਲਾ ਢੰਗ ਤਾੜਦੇ ਰਹੇ ਕਿ ਕਿਸ ਚਾਲ ਚਲਦੇ ਹਨ।

ਜਦ ਸਾਨੂੰ ਬੀਸ ਕੁ ਮਿੰਟ ਬੈਠਿਆਂ ਨੂੰ ਹੋ ਗਏ ਤਦ ਜਵਾਹਰ ਸਿੰਘ ਹੋਰਾਂ ਨੇ ਮੇਰੀ ਵਲ ਤਕ ਕੇ ਸੈਨਤ ਕੀਤਾ ਕਿ ਕੁਝ ਪੁਛ ਲੇਵੋ, ਜਿਸ ਪਰ ਮੈਂ ਅੱਗੇ ਹੋ ਕੇ ਆਖਿਆ ਕਿ ਸੰਤ ਜੀ ਮੈਂ ਕੁਛ ਆਪ ਅੱਗੇ ਪ੍ਰਸ਼ਨ ਕਰਨਾ ਚਾਹੁੰਦਾ ਹਾਂ, ਇਸ ਬਾਤ ਨੂੰ ਸੁਣਕੇ ਉਨ੍ਹਾਂ ਨੇ ਕਿਹਾ ਪੁਛੋ ਕਿਆ ਪੁੱਛਦੇ ਹੋ, ਜਿਸ ਪਰ ਮੈਂ ਪ੍ਰਸ਼ਨ ਕੀਤਾ ਕਿ ਦੱਸੋ ਇਸ ਜਗਤ ਦਾ ਕਰਤਾ ਕੌਣ ਹੈ। ਇਸ ਮੇਰੇ ਕਥਨ ਨੂੰ ਸੁਣਦੇ ਸਾਰ ਅੱਗੋਂ ਇਹ ਉਤ੍ਰ ਦਿੱਤਾ ਕਿ ਜਗਤ ਦਾ ਕਰਤਾ 'ਈਸ਼ਵਰ ਹੈ'।

ਜਿਸ ਪਰ ਮੈਂ ਪੁੱਛਿਆ ਕਿ ਈਸ਼ਵਰ ਇਸ ਜਗਤ ਨੂੰ ਆਪਣੇ ਆਪ ਤੇ ਅਰਥਾਤ ਆਪਣੇ ਵਿਚੋਂ ਪੈਦਾ ਕਰਦਾ ਹੈ ਕਿ ਆਪਣੇ ਤੋਂ ਭਿੰਨ ਕਿਸੇ ਹੋਰ ਵਸਤੂ ਤੇ?

ਇਸਦਾ ਉਤ੍ਰ ਪੰਡਤ ਜੀ ਨੇ ਓਸੇ ਵੇਲੇ ਇਹ ਦਿੱਤਾ ਕਿ ਈਸ਼ਵਰ ਆਪਣੇ ਆਪ ਵਿਚੋਂ ਕਿੱਥੋਂ ਕਰੇਗਾ ਕਿਉਂਕਿ ਉਹ ਨਿਰਾਕਾਰ ਹੈ ਕਿੰਤੂ ਚਾਰੇ ਪ੍ਰਮਾਣੂਆਂ ਤੇ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ।

ਜਿਸ ਪਰ ਮੈਂ ਫਿਰ ਇਹ ਪ੍ਰਸ਼ਨ ਕੀਤਾ ਕਿ ਓਹ ਪ੍ਰਮਾਣੂ ਕਿੱਥੋਂ ਲਿਆਉਂਦਾ ਹੈ, ਜਿਨ੍ਹਾਂ ਨਾਲ ਜਗਤ ਰਚਦਾ ਹੈ।

ਇਸ ਬਾਤ ਨੂੰ ਸੁਣਕੇ ਪੰਡਤ ਜੀ ਬੋਲੇ ਕਿ ਇਹ ਤ੍ਰਿਸ ਰੇਣੂ ਜੋ ਅਕਾਸ਼ ਵਿਚ ਭ੍ਰਮਣ ਕਰਦੇ ਦਿਖਾਈ ਦੇਂਦੇ ਹਨ ਇਨ੍ਹਾਂ ਨੂੰ ਹੀ ਆਪਸ ਵਿਚ ਮਿਲਾ ਮਿਲਾ ਦੁਅਣ ਅਤੇ ਤ੍ਰਿਅਣਕ ਬਣਾਕੇ ਜਗਤ ਦੀ ਰਚਨਾ ਕਰ ਦੇਂਦਾ ਹੈ।

ਇਤਨਾ ਆਖਣ ਪਰ ਮੈਂ ਜਾਣ ਲੀਤਾ ਕਿ ਪੰਡਤ ਜੀ ਨੈਯਾਇਕ ਮਤ ਪਰ ਚਲਨਗੇ, ਜਿਸ ਦਾ ਉਤ੍ਰ ਮੈਂ ਇਹ ਪੁਛਿਆ ਕਿ ਪ੍ਰਮਾਣੂ ਕਿਤਨੇ ਹਨ, ਜਿਨ੍ਹਾਂ ਤੇ ਇਹ ਪ੍ਰਪੰਚ ਬਣਦਾ ਹੈ, ਅਰ ਇਨ੍ਹਾਂ ਦੁਆਰੇ ਕਿਸ ਤਰ੍ਹਾਂ ਈਸ਼ਵਰ ਜਗਤ ਰਚਨਾ ਕਰ ਲੈਂਦਾ

ਹੈ? ਜਿਸਦਾ ਕਰਮ ਖੋਲ ਕੇ ਦੱਸੋ।

ਸੁਨਦੇ ਸਾਰ ਪੰਡਤ ਜੀ ਆਖਨ ਲੱਗੇ ਕਿ "ਅਕਾਸ ਵਿਚ ਪ੍ਰਿਥਵੀ, ਜਲ ਅਤੇ ਵਾਯੂ ਦੇ ਪ੍ਰਮਾਣੂ ਸੂਖਮ ਰੂਪ ਹੋ ਕੇ ਫੈਲੇ ਹੋਏ ਭਰਮਨ ਕਰਦੇ ਹਨ ਜਿਨ੍ਹਾਂ ਨੂੰ ਈਸ਼ਵਰ ਨੇ ਅਪਨੀ ਸ਼ਕਤੀ ਦੁਵਾਰੇ ਜੁਦੇ 2 ਮਿਲਾ ਦਿੱਤਾ, ਇਨ੍ਹਾਂ ਥੋਂ ਫਿਰਾ ਯਥਾ ਕ੍ਰਮ ਨਾਲ ਇਹ ਸਥੂਲ ਬ੍ਰਹਮਾਂਡ ਉੱਤਪਤ ਹੋ ਗਿਆ। ਜੈਸਾ ਕਿ ਪ੍ਰਿਥਵੀ ਦੇ ਪ੍ਰਮਾਣੂਆਂ ਤੇ ਪ੍ਰਿਥਵੀ, ਜਲ ਦਿਆਂ ਤੇ ਜਲ ਅਗਨੀ ਦਿਆਂ ਪ੍ਰਮਾਣੂਆਂ ਤੇ ਅਗਨੀ ਅਤੇ ਵਾਯੂ ਦਿਆਂ ਪ੍ਰਮਾਣੂਆਂ ਤੇ ਵਾਯੂ ਹੋ ਗਈ। ਅੱਗੇ ਇਨ੍ਹਾਂ ਥੋਂ ਨਾਨਾ ਪ੍ਰਕਾਰ ਦੀ ਸ੍ਰਿਸ਼ਟੀ ਪੈਦਾ ਹੋ ਗਈ।

ਮੈਂ ਇਸ ਕਥਨ ਨੂੰ ਸੁਣ ਕੇ ਇਹ ਪੁਛਿਆ ਕਿ ਇਨ੍ਹਾਂ ਚਾਰਾਂ ਤੱਤਾਂ ਦੇ ਪ੍ਰਮਾਣੂ ਅੱਗੇ ਹੀ ਬਣੇ ਹੋਏ ਸਨ ਕਿ ਇਨ੍ਹਾਂ ਨੂੰ ਹੀ ਈਸ਼ਵਰ ਨੇ ਰਚਿਆ ਸਾ, ਅਰਥਾਤ ਪ੍ਰਮਾਣੂ ਅਨਾਦੀ ਹਨ ਕਿ ਨਾਦੀ ਜਿਨ੍ਹਾਂ ਨਾਲ ਈਸ਼ਵਰ ਜਗਤ ਰਚਦਾ ਹੈ।

ਤਦ ਹਸ ਕੇ ਆਖਨ ਲੱਗੇ ਕਿ "ਈਸ਼ਵਰ ਕੋਈ ਸਕਾਰ ਪਦਾਰਥ ਨਹੀਂ ਜੋ ਸਥੂਲ ਤੱਤਾਂ ਨੂੰ ਆਪਣੇ ਆਤਮਾ ਦੇ ਰਚਦਾ ਕਿੰਤੂ ਇਹ ਚਾਰੇ ਤੱਤਾਂ ਦੇ ਪ੍ਰਮਾਣੂ ਅੱਗੇ ਹੀ ਹਨ ਅਰ ਇਹ ਅਨਾਦੀ ਹਨ, ਜਿਸ ਤੇ ਈਸ਼ਵਰ ਨੇ ਇਨ੍ਹਾਂ ਨੂੰ ਪ੍ਰਸਪਰ ਮਿਲਾਕੇ ਜਗ ਰਚਨਾ ਕਰ ਲੀਤੀ ਹੈ।

ਇਸਨੂੰ ਸੁਣ ਕੇ ਮੈਂ ਹਸ ਪਯਾ ਅਰ ਆਖਯਾ ਕੇ ਪੰਡਤ ਜੀ ਆਪ ਦੇ ਕਥਨ ਤੋਂ ਤਾਂ ਈਸ਼ਵਰ ਇਕ ਕਾਰੀਗਰ ਰਾਜ ਵਾਂਗ ਸਿੱਧ ਹੁੰਦਾ ਹੈ। ਜਿਸ ਤਰ੍ਹਾਂ ਉਹ ਇੱਟਾਂ ਚੂਨਾ ਗਾਰਾ ਅਤੇ ਲੱਕੜੀ ਆਦਿਕ ਦਾ ਕਰਤਾ ਨਹੀਂ ਹੁੰਦਾ ਕਿੰਤੂ ਉਨ੍ਹਾਂ ਨੂੰ ਤਰਤੀਬ ਵਾਰ ਮਿਲਾ ਕੇ ਇੱਕ ਮਕਾਨ ਬਨਾ ਦੇਂਦਾ ਹੈ, ਇਸੀ ਤਰ੍ਹਾਂ ਈਸ਼ਵਰ ਦਾ ਭੀ ਹਾਲ ਹੈ, ਜੋ ਇਨ੍ਹਾਂ ਪ੍ਰਮਾਣੂਆਂ ਦਾ ਕਰਤਾ ਨਹੀਂ ਕਿੰਤੂ ਇਨ੍ਹਾਂ ਨਾਲ ਮਿਲਾ ਕੇ ਜਗਤ ਨੂੰ ਇਸ ਢਾਂਚੇ ਪਰ ਲਿਆਉਨ ਦੀ ਸ਼ਕਤੀ ਰੱਖਦਾ ਹੈ।

ਅਰਥਾਤ ਇਹ ਪੰਜੇ ਤੱਤ ਅੱਗੇ ਹੀ ਬਣੇ ਹੋਏ ਸਨ ਪਰ ਵਿਧੀ ਪੂਰਬਕ ਨਹੀਂ ਸੇ ਜਿਨ੍ਹਾਂ ਨੂੰ ਯਥਾਕ੍ਰਮ ਇਕੱਠੇ ਕਰ ਕੇ ਈਸ਼ਵਰ ਨੇ ਇਹ ਨਦੀਆਂ ਪਹਾੜ ਬ੍ਰਿਖ ਆਦਿਕ ਰਚਨਾ ਬਨਾ ਦਿੱਤੀਆਂ ਜਿਸ ਪਰ ਸਾਰੇ ਕਾਰੋਬਾਰ ਹੋਨ ਲਗ ਗਏ।

ਆਪ ਦੇ ਕਥਨ ਤੇ ਤਾਂ ਈਸ਼ਵਰ ਇਕ ਬੁੱਢੀ ਵਰਗੀ ਬੁਧੀ ਰਖਦਾ ਹੈ ਕਿ ਜਿਸ ਤਰ੍ਹਾਂ ਉਹ ਆਟਾ ਚਾਵਲ ਦਾਲ ਸਾਗ ਪਾਤ ਆਦਿਕ ਜੋ ਅੱਗੇ ਹੀ ਬਣੇ ਹੋਏ ਹਨ ਉਨ੍ਹਾਂ ਨੂੰ ਚੌਂਕੇ ਵਿਚ ਕੱਠੇ ਕਰਕੇ ਫੁਲਕੇ ਅਰ ਪੁਲਾਉ ਬਣਾ ਧਰਦੀ ਹੈ ਇਸੇ ਤਰ੍ਹਾਂ ਈਸ਼ਵਰ ਨੇ ਭੀ ਇਹੋ ਕੰਮ ਕੀਤਾ, ਜੋ ਤੱਤਾਂ ਨੂੰ ਇਕੱਠੇ ਕਰਕੇ ਇਸ ਸ਼ਕਲ ਵਿਚ ਲੈ ਆਂਦਾ ਜਿਸ ਨੂੰ ਅਸੀਂ ਜਗਤ ਆਖਦੇ ਹਾਂ। ਇਸ ਤੇ ਇਹ ਸਾਬਤ ਹੁੰਦਾ ਹੈ ਕਿ ਪ੍ਰਮਾਣੂਆਂ ਦਾ ਨਾਉਂ ਜਗਤ ਨਹੀਂ ਹੈ ਕਿੰਤੂ ਪ੍ਰਮਾਣੂ ਭੀ ਇਕ ਈਸ਼ਵਰ ਦੀ ਤਰ੍ਹਾਂ ਜਗਤ ਦਾ ਕਾਰਨ ਹਨ।

ਕਿੰਤੂ ਜੇ ਇਸ ਬਾਤ ਨੂੰ ਮੰਨ ਭੀ ਲਈਏ ਤਾਂ ਈਸ਼ਵਰ ਦੀ ਅਕਲ ਇਕ ਰਸੋਈ

ਕਰਨ ਵਾਲੀ ਬੁੱਢੀ ਜਿਤਨੀ ਹੀ ਪ੍ਰਤੀਤ ਹੁੰਦੀ ਹੈ ਇਸ ਤੋਂ ਵੱਧ ਕੇ ਨਹੀਂ ਜਾਪਦੀ।

ਮੇਰੇ ਇਤਨੇ ਆਖਨ ਪਰ ਪੰਡਤ ਜੀ ਕੁੱਛ ਗੁੱਸੇ ਹੋਏ ਅਤੇ ਕੁੱਝ ਹੱਸ ਪਏ ਫਿਰ ਅੱਗੇ ਇਹ ਉਚਰੇ ਕਿ 'ਤੁਮ ਜੋ ਈਸ਼ਵਰ ਕੋ ਬੁੱਢੀ ਕੀ ਤੁਲਨਾ ਦੇਤੇ ਹੋ ਤੋ ਉਸ ਬੁੱਢੀ ਸੇ ਜਗਤ ਕੀ ਕੁਛ ਤੋ ਰਚਨਾ ਕਰਾ ਦੋ, ਜਿਸ ਸੇ ਤੁਮ੍ਹਾਰਾ ਪੱਖ ਸਿੱਧ ਹੋ॥'

ਮੈਂ ਆਖਯਾ ਕਿ ਆਪ ਜੇ ਬੁੱਢੀ ਤੇ ਜਗਤ ਬਣਵਾਉਣਾ ਚਾਹੁੰਦੇ ਹੋ ਤਾਂ ਤੁਸੀਂ ਭੀ ਆਪਣੇ ਈਸ਼ਵਰ ਪਾਸੋਂ ਥੋੜ੍ਹਾ ਜੇਹਾ ਆਲੂਆਂ ਦਾ ਸਲੂਣਾਂ ਅਤੇ ਮਿੱਠਾ ਪੁਲਾਉ ਤਾਂ ਬਣਵਾ ਦਿਓ।

ਇਸ ਦਾ ਉਤ੍ਰ ਕੇਵਲ ਇਤਨਾ ਹੀ ਦਿੱਤਾ ਕਿ ''ਕਯਾ ਈਸ਼ਵਰ ਸਕਾਰ ਹੈ ਜੋ ਰਸੋਈ ਬਣਾਏ?'' ਮੈਂ ਕਿਹਾ ਕਿ ''ਇਸ ਤਰ੍ਹਾਂ ਕਯਾ ਬੁੱਢੀ ਨਿਰਾਕਾਰ ਹੈ ਜੋ ਆਪਦੇ ਕਥਨਾਂ ਅਨੁਸਾਰ ਜਗਤ ਬਣਾਏ? ਪ੍ਰੰਤੂ ਫਿਰ ਭੀ ਵਿਚਾਰੀ ਘਰ ਦੇ ਸਾਰੇ ਕੰਮ ਕਰਦੀ ਹੈ ਅਰ ਹੀਰਿਆਂ ਵਰਗੇ ਬੱਚੇ ਜਣਦੀ ਹੈ ਜੋ ਵੱਡੇ ਵੱਡੇ ਸੂਰਬੀਰ ਪੰਡਤ ਅਤੇ ਹਠੀ, ਤਪੀ, ਜਤੀ ਸਤੀ ਹੋ ਕੇ ਸੰਸਾਰ ਪਰ ਆਪਣੇ ਨਾਮ ਸੂਰਜ ਦੀ ਤਰ੍ਹਾਂ ਪ੍ਰਕਾਸ਼ਤ ਕਰਦੇ ਹਨ। ਫਿਰ ਕਯਾ ਈਸ਼ਵਰ ਇਕ ਦੇਗਚੀ ਦਾਲ ਭੀ ਨਹੀਂ ਰਿੰਨ ਸਕਦਾ ਅਰ ਉਸ ਬੁੱਢੀ ਨਾਲੋਂ ਭੀ ਕੰਮ ਕਾਰ ਵਿਚ ਗਿਰ ਗਿਆ ਹੈ?''

ਇਤਨੀ ਬਾਤ ਨੂੰ ਸੁਣਦੇ ਸਾਰ ਹੱਸ ਪਏ ਅਰ ਆਖਨ ਲੱਗੇ ਕਿ ''ਭਾਈ ਹਮਾਰੇ ਈਸ਼ਵਰ ਸੇ ਤੋ ਚਾਵਲ ਨਹੀਂ ਪਕਾਏ ਜਾਤੇ ਜਾਓ ਤੁਮ੍ਹਾਰੀ ਬੁੱਢੀਆ ਅੱਛੀ ਹੈ।''

ਮੈਂ ਇਹ ਸਮਝ ਕੇ ਕਿ ਹੁਣ ਪੰਡਤ ਜੀ ਟਿਚਕਰਾਂ ਪਰ ਆ ਚਲੇ ਹਨ ਆਖਯਾ ਨਿਰਾਕਾਰ ਹੋ ਕੇ ਪਹਾੜ ਤਾਂ ਬਣਾ ਸਕਦਾ ਹੈ ਜੋ ਅੰਮ੍ਰਿਤ ਤਾਂ ਪ੍ਰਮਾਣ ਵਾਲੇ ਹਨ ਪਰ ਬੁੱਢੀਆਂ ਦੀ ਤਰ੍ਹਾਂ ਇਕ ਦੋ ਛਟਾਕਾਂ ਦਾ ਫੁਲਕਾ ਨਹੀਂ ਪੱਕਾ ਸਕਦਾ ਇਸ ਵਿਚ ਆਪ ਦੀ ਕਿਯਾ ਯੁਕਤੀ ਹੈ?''

ਇਤਨਾ ਸੁਣਕੇ ਕੁਛ ਕੁ ਘਬਰਾਏ ਅਰ ਇਹ ਦਾਉ ਖੇਲਯਾ ਜੋ ਮੁੜਕੇ ਫਿਰ ਪੁੱਛਨ ਲੱਗੇ ਕਿ ''ਭਾਈ ਤੁਮ੍ਹਾਰਾ ਅਸਲੀ ਤਾਤਪ੍ਰਜ ਕਯਾ ਹੈ ਉਸ ਕੋ ਬਤਾਓ।''

ਫਿਰ ਮੈਂ ਓਹੋ ਆਖਿਆ ਕਿ ਜਗਤ ਦਾ ਕਰਤਾ ਕੌਣਾ ਹੈ?

ਇਸ ਦਾ ਉਤਰ ਮੁੜ ਕੇ ਫੇਰ ਸਵਾਮੀ ਜੀ ਏਹੋ ਦਿੱਤਾ ਕਿ ''ਹਮਨੇ ਤੋ ਪਹਿਲੇ ਬਤਾ ਦੀਆ ਕਿ ਈਸ਼ਵਰ ਹੈ ਫਿਰ ਕਯਾ ਪੂਛਤੇ ਹੋ?''

ਮੈਂ ਕਿਹਾ ਇਸ ਪਰ ਜੋ ਮੈਂ ਸ਼ੰਕਾ ਕੀਤੀਆਂ ਹਨ ਉਨ੍ਹਾਂ ਦਾ ਉਤਰ ਆਪ ਨੇ ਨਹੀਂ ਦਿੱਤਾ, ਆਪ ਦੇ ਕਥਨ ਤੇ ਇਹੋ ਪ੍ਰਤੀਤ ਹੁੰਦਾ ਹੈ ਜੋ ਈਸ਼ਵਰ ਪ੍ਰਿਥੀ ਜਲ ਆਦਿਕ ਤੱਤਾਂ ਦਾ ਕਰਤਾ ਨਹੀਂ ਹੈ, ਕਿੰਤੂ ਮਨੁੱਖ, ਹਾਥੀ, ਘੋੜੇ, ਚਿੜੀਆਂ, ਬਟੇਰਿਆਂ ਦਾ ਕਰਤਾ ਹੈ, ਸੋ ਕਿਆ ਇਹ ਸੱਚ ਹੈ ਜੋ ਈਸ਼੍ਵਰ ਅਧਾ ਕਰਤਾ ਹੈ ਅਰ ਅਧੇ ਕਰਤਾ ਪ੍ਰਮਾਣੂ ਹਨ, ਇਸ ਪਰ ਮੈਂ ਇਹ ਭੀ ਪੁੱਛਦਾ ਹਾਂ ਕਿ ਪ੍ਰਮਾਣੂ ਨਿੱਤ ਹਨ ਯਾ ਅਨਿੱਤ ? ਜਿਸ ਦਾ ਉੱਤ੍ਰ ਇਹ

ਦਿੱਤਾ ਕਿ ਨਿੱਤ, ਤਦ ਮੈਂ ਕਿਹਾ ਕਿ ਦਿਸਾ, ਕਾਲ ਅਤੇ ਆਤਮਾਂ ਨੂੰ ਆਪ ਨਿੱਤ ਮੰਨਦੇ ਹੋ ਯਾ ਅਨਿੱਤ, ਇਸ ਦਾ ਉੱਤ੍ਰ ਭੀ ਉਨ੍ਹਾਂ ਨੇ ਏਹੋ ਦਿੱਤਾ ਕਿ ਇਹ ਸਭ ਵਸਤੂਆਂ ਨਿੱਤ ਹਨ॥

ਫਿਰ ਮੈਂ ਕਿਹਾ ਕਿ 'ਈਸ਼ਵਰ ਦੇ ਨਾਲ ਸਾਰੇ ਇਹ ਭੀ ਅਨਾਦੀ ਅਤੇ ਜਗਤ ਦਾ ਕਰਤਾ ਹਨ ਫਿਰ ਈਸ਼ਵਰ ਸੁਤੰਤਰ ਕਰਤਾ ਨਹੀਂ ਹੈ ਕਿੰਤੂ ਪਰਤੰਤਰ ਹੈ।

ਦੂਸਰਾ ਆਪਦੇ ਕਥਨ ਤੇ ਤਾਂ ਇਹ ਭੀ ਪਾਯਾ ਜਾਂਦਾ ਹੈ, ਜਗਤ ਨਾਮ ਸਿਰਫ ਪਸ਼ੂ, ਪੰਖੀਆਂ ਅਰ ਮਨੁੱਖਾਂ ਆਦਿਕ ਵਸਤੂਆਂ ਦਾ ਹੈ, ਅਰ ਇਸ ਤੇ ਅਗੇ ਭੀ ਜੇ ਵਧ ਜਾਈਏ ਤਾਂ ਸਮੁੰਦਰ, ਪਹਾੜ ਚੰਦ, ਸੂਰਜ ਅਤੇ ਤਾਰਾ ਗਣ ਅਰ ਬਨਸਪਤੀ ਦਾ ਨਾਮ ਸੱਦਿਆ ਜਾਏਗਾ। ਪਰੰਤੂ ਪਰਮਾਣੂ ਅਕਾਸ਼ ਆਦਿਕ ਪਦਾਰਥਾਂ ਦਾ ਕਰਤਾ ਈਸ਼ਵਰ ਨਾ ਹੋਣ ਕਰਕੇ ਇਹ ਜਗਤ ਨਹੀਂ ਸੱਦੇ ਜਾਣਗੇ ਅਰ ਜੋ ਇਨ੍ਹਾਂ ਨੂੰ ਭੀ ਜਗਤ ਆਖੋਗੇ ਤਾਂ ਇਨ੍ਹਾਂ ਦਾ ਕਰਤਾ ਕੋਈ ਹੋਰ ਮੰਨਨਾ ਪਏਗਾ। ਜਿਸ ਤੇ ਜਗਤ ਕਰਤਾ ਕਹਿਆ ਜਾਏ , ਆਪ ਇਸ ਦਾ ਉਤਰ ਸੋਚ ਕੇ ਦੇਵੋ ਅਰ ਸੋਚ ਕੇ ਮੈਂ ਕਯਾ ਆਖਯਾ ਹੈ।

ਮੇਰੀ ਇਤਨੀ ਬਾਤ ਨੂੰ ਸੁਨਦਿਆਂ ਕੁਛ ਤੰਗ ਜੇਹੇ ਹੋ ਕੇ ਬੋਲੇ ਕਿ 'ਹਮਤੋ ਯਹੀ ਜਾਣਤੇ ਹੈ॥'

ਮੈਂ ਕਹਿਆ ਕਿ ਇਹ ਆਖਨਾ ਇਸ ਦਾ ਉਤਰ ਨਹੀਂ ਹੈ।

ਫਿਰ ਗੁੱਸੇ ਹੋ ਕੇ ਆਖਨ ਲੱਗੇ ਕਿ 'ਜਾਓ ਤੁਮ ਕਹਿ ਦੇਵੋ ਕਿ ਹਮ ਜੀਤ ਗਏ ਔਰ ਸਵਾਮੀ ਜੀ ਹਾਰ ਗਏ।'

ਜਿਸ ਪਰ ਮੈਂ ਆਖਯਾ ਕਿ ਕਹਣਾ ਕਯਾ ਹੈ ਇਹ ਤਾਂ 'ਸੁੰਦਰ ਅਤੇ ਪ੍ਰਸਿੱਧ ਦਿਖਾਵਤ ਹੈ ਧਾਨ ਕਾ ਖੇਤ ਪਰਾਲੀ ਸੇ ਜਾਨੋ' ਵਾਲੀ ਬਾਤ ਸਭ ਨੂੰ ਪ੍ਰਤੀਤ ਹੁੰਦੀ ਹੈ।

ਇਤਨੇ ਵਿਚ ਜਦ ਖਿਝ ਖਿਝਾਓ ਹੁੰਦਾ ਦੇਖਯਾ ਤਦ ਭਾਈ ਜਵਾਹਰ ਸਿੰਘ ਜੀ ਅਤੇ ਸਰਦਾਰ ਅਤਰ ਸਿੰਘ ਜੀ ਜ਼ੈਲਦਾਰ ਕਿਸ਼ਨਪੁਰਾ ਨੇ ਮੈਨੂੰ ਚੁੱਪ ਕਰਾ ਦਿੱਤਾ ਅਰ ਸੰਧਯਾ ਪੈ ਗਈ ਅਸੀਂ ਉਥੋਂ ਤੁਰਕੇ ਆਪਣੇ ਡੇਰੇ ਆ ਗਏ।

ਪਹਿਲੇ ਦਿਨ ਹੀ ਚਰਚਾ ਤੋਂ ਸਾਨੂੰ ਇਹ ਪਤਾ ਲੱਗ ਗਿਆ ਕਿ ਇਹ ਸਾਧੂ ਭਾਵੇਂ ਵਿੱਦਿਆ ਤਾਂ ਪੜ੍ਹਿਆ ਹੋਇਆ ਹੈ ਪਰ ਇਸ ਨੂੰ ਅਨੁਭਵ ਨਹੀਂ ਹੈ ਸਿਰਫ ਲੀਕੋ ਲੀਕ ਚਲ ਰਿਹਾ ਹੈ, ਪਰ ਕਦੇ ਇਸ ਨਾਲ ਫਿਰ ਟਾਕਰਾ ਕਰੇਂਗੇ,

# ਦੂਸਰਾ-ਸ਼ਾਸਤ੍ਰਾਰਥ

## ਦੋਹਿਰਾ

ਦਸਮ ਗੁਰੂ ਕਰਣਾ ਨਿਧੀ ਖਲ ਖੰਡਨ ਜਗਰਾਜ।
ਸੋ ਸਦ ਹੀ ਨਿਜ ਹਾਥ ਦੇ ਰਾਖੇ ਬਿਰਦ ਕੀ ਲਾਜ।੧।
ਨਾਲ ਸਾਧ ਦੇ ਦੂਸਰਾ ਜੋ ਮੇਰਾ ਤਕਰਾਰ।
ਹੋਇਆ ਸੀ ਜੋ ਸੱਜਨੋਂ ਸੁਨੀਏ ਨਾਲ ਪਯਾਰ।੨।
ਵੇਦਾਂ ਨੂੰ ਸੀ ਆਖਦੇ ਹਨ ਈਸ਼ਵਰ ਦੇ ਵਾਕ।
ਉਸ ਦਾ ਖੰਡਨ ਮੈਂ ਕਰਿਆ ਖੋਲ੍ਹ ਭਰਮ ਦੇ ਤਾਕ।੩।

**ਭਾਵ** - ਥੋੜ੍ਹੇ ਹੀ ਦਿਨਾਂ ਮਗਰੋਂ ਸਵਾਮੀ ਜੀ ਉਸ ਬਾਗ ਵਿਚੋਂ ਡਾਕਟਰ ਰਹੀਮ ਖਾਂ ਸਾਹਿਬ ਦੀ ਕੋਠੀ ਵਿਚ ਆ ਗਏ, ਅਰ ਉਹ ਕੋਠੀ ਹਸਪਤਾਲ ਦੇ ਪਿਛੇ ਸੀ ਜਿਥੇ ਅੱਜ ਕੱਲ ''ਵੈਟਨਰੀ ਕਾਲਜ'' ਅਰਥਾਤ ਘੋੜਿਆਂ ਦਾ ਇਲਾਜ ਦਾ ਮਦਰੱਸਾ ਸੀ।

ਇਸ ਜਗ੍ਹਾ ਪਰ ਸੁਆਮੀ ਜੀ ਨੇ ਉਤਰ ਪ੍ਰਸ਼ਨ ਦਾ ਪ੍ਰਬੰਧ ਇਸ ਪ੍ਰਕਾਰ ਕੀਤਾ ਕਿ ਅਸੀਂ ਤਿੰਨ ਦਿਨ ਵੱਖਯਾਨ ਦਿਆ ਕਰਾਂਗੇ, ਅਰ ਚੌਥਾ ਦਿਨ ਲੋਕਾਂ ਦੇ ਉਤਰ ਪ੍ਰਸ਼ਨ ਵਾਸਤੇ ਰੱਖਯਾ ਜਾਏਗਾ, ਪਰੰਤੂ ਹਰ ਇਕ ਪ੍ਰਸ਼ਨ ਕਰਤਾ ਨੂੰ ਇਹ ਬਾਤ ਯਾਦ ਰੱਖਣੀ ਹੋਵੇਗੀ ਕਿ ਉਹ ਉਸੇ ਪ੍ਰਸੰਗ ਪਰ ਉਤਰ ਪ੍ਰਸ਼ਨ ਕਰ ਸਕਦਾ ਹੈ ਜਿਸ ਵਿਚ ਸਾਡਾ ਵੱਖਯਾਨ ਹੋਵੇਗਾ ਉਸ ਤੇ ਉਲੰਘ ਕੇ ਕੋਈ ਬਾਤ ਨਹੀਂ ਆਖ ਸਕੇਗਾ।

ਇਤਨੀ ਪ੍ਰਤੱਗਯਾ ਕਰਕੇ ਤਦ ਉਨ੍ਹਾਂ ਨੇ ਆਪਣੇ ਵੱਖਯਾਨ ਵੇਦਾਂ ਦੇ ਈਸ਼ਵਰੀਆਂ ਹੋਨ ਪਰ ਦੇਨਾ ਅਰੰਭ ਕੀਤਾ, ਅਰ ਲੋਗਾਂ ਪਰ ਇਹ ਸਾਬਤ ਕਰਨਾ ਚਾਹਿਆ ਕਿ ਵੇਦ ਪੌਰਖੇਯ ਅਰਥਾਤ ਮਨੁੱਖਾਂ ਦੇ ਕੀਤੇ ਹੋਏ ਨਹੀਂ ਕਿੰਤੂ ਈਸ਼ਵਰ ਰਚਤ ਹਨ ਜਿਸ ਤੇ ਇਨ੍ਹਾਂ ਨੂੰ ਈਸ਼ਵਰ ਦੀ ਬਾਣੀ ਸਮਝ ਕੇ ਮੰਨਣਾ ਜੋਗ ਹੈ ਅਤੇ ਇਹ ਈਸ਼ਵਰ ਦਾ ਗਯਾਨ ਹਨ।

ਆਪਨੇ ਇਸ ਕਥਨ ਦੇ ਸਿੱਧ ਕਰਨ ਲਈ ਉਨ੍ਹਾਂ ਨੇ ਇਹ ਯੁਕਤੀ ਕਥਨ ਕੀਤੀ ਜਿਸ ਨਾਲ ਉਹ ਸਾਬਤ ਕਰਨਾ ਚਾਹੁੰਦੇ ਸੇ ਕਿ ਵੇਦ ਮਨੁੱਖ ਰਚਤ ਨਹੀਂ ਜਿਸ ਤੇ ਕਹਿਨ ਲੱਗੇ ਕਿ ਸ੍ਰਿਸ਼ਟੀ ਦੇ ਆਦਿਕਾਲ ਵਿਚ ਚਾਰ ਰਿਖੀ ਪੈਦਾ ਹੋਏ ਸਨ, ਜਿਨ੍ਹਾਂ ਦੇ ਅਗਨੀ, ਵਾਯੂ, ਆਦਿਤ ਅਤੇ ਅੰਗਰਾ ਨਾਮ ਸਨ, ਅਰ ਇਨ੍ਹਾਂ ਹੀ ਚਾਰ ਰਿਖੀਆਂ ਦੁਆਰੇ

ਈਸ਼ਵਰ ਨੇ ਵੇਦਾਂ ਨੂੰ ਰਚਯਾ ਹੈ, ਚਾਰੇ ਰਿਖੀਆਂ ਨੂੰ ਜੋ ਜੋ ਈਸ਼ਵਰ ਦਾ ਗਯਾਨ ਉਤਰਦਾ ਰਿਹਾ ਸੋਈ ਉਹ ਆਪਣੇ ਅਨੁਭਵ ਦੁਆਰਾ ਇਕੱਤ੍ਰ ਕਰਦੇ ਰਹੇ, ਜਿਸ ਤੇ ਇਹ ਚਾਰੇ ਵੇਦ ਬਨ ਗਏ।

ਸੁਆਮੀ ਜੀ ਦਾ ਇਹ ਕਥਨ ਭਾਵੇਂ ਕੋਈ ਨਮੀਂ ਬਾਤ ਨਹੀਂ ਸੀ, ਕਿਉਂਕਿ ਮਨੂੰ ਸਿੰਮ੍ਰਤੀ ਦੇ ਪਹਿਲੇ ਅਧਿਆਇ ਵਿਚ ਮਨੂੰ ਜੀ ਨੇ ਭੀ ਏਹੋ ਕਥਨ ਕੀਤਾ ਹੈ। ਹਾਂ ਮਨੂੰਸਿੰਮ੍ਰਤੀ ਨਾਲੋਂ ਸੁਆਮੀ ਦੇ ਕਥਨ ਦਾ ਇਤਨਾ ਵਿਰੋਧ ਜ਼ਰੂਰ ਹੈ ਜੋ ਮਨੂੰ ਜੀ ਤਿੰਨ ਵੇ ਦ ਆਖਦੇ ਹਨ ਅਤੇ ਸਾਧੂ ਜੀ ਨੇ ਚਾਰ ਕਥਨ ਕੀਤੇ ਹਨ। ਪਰੰਤੂ ਸਾਧੂ ਜੀ ਦਾ ਇਹ ਕਥਨ ਨਵਾਂ ਇਸ ਵਾਸਤੇ ਪਰਤੀਤ ਹੁੰਦਾ ਸੀ, ਜੋ ਉਸ ਸਮਯ ਪੰਜਾਬ ਵਿਚ ਇਤਨਾ ਵਿਦਯਾ ਦਾ ਪ੍ਰਚਾਰ ਨਹੀਂ ਸਾ ਜੇਹਾ ਕਿ ਅੱਜ ਕਲ ਹੈ ਇਸ ਵਾਸਤੇ ਲੋਕਾਂ ਨੂੰ ਖਯਾਲ ਇਕ ਨਵਾਂ ਪ੍ਰਤੀਤ ਹੁੰਦਾ ਸਾ। ਜਿਸ ਤੇ ਆਖਦੇ ਸਨ ਕਿ ਵੇਖੋ ਜੀ ਸੁਆਮੀ ਮਹਾਰਾਜ ਕੈਸੇ ਵਿਦਵਾਨ ਹਨ ਜੋ ਵੇਦਾਂ ਦਾ ਇਲਹਾਮ ਚਾਰ ਰਿਖੀਆਂ ਪਰ ਉਤਰਿਆ ਦਸਦੇ ਹਨ ਅਤੇ ਅੱਜ ਤਕ ਸਭ ਲੋਕ ਭੁਲੇ ਹੋਏ ਸੇ ਜੋ ਬ੍ਰਹਮਾਂ ਨੂੰ ਹੀ ਵੇਦਾਂ ਦਾ ਕਰਤਾ ਵਰਨਨ ਕੀਤਾ ਹੈ।

## ਦੋਹਿਰਾ

ਜਿਵੇਂ ਭੜੋਲਾ ਚੌਧਰੀ ਉੱਜੜ ਖੇੜੇ ਵਿਚ।  
ਤਿਉ ਵਿਦਯਾ ਤੇ ਹੀਨ ਨਰ ਲਏ ਸੁਆਮੀ ਖਿੱਚ।੪।  
ਵਾਹਿ ਵਾਹਿ ਸਭ ਕਹਿ ਰਹੇ ਅਰ ਕਰਕੇ ਵਿਸਵਾਸ।  
ਆਖਨ ਉਤਰੇ ਵੇਦ ਸਨ ਚਾਰੇ ਰਿਖੀਆਂ ਪਾਸ।੫।  
ਦਿਵਸ ਤਿੰਨ ਪੂਰੇ ਭਏ ਦਿੰਦਯਾਂ ਜਦ ਵਖਯਾਨ।  
ਚੌਥੇ ਦਿਨ ਦੇ ਵਾਸਤੇ ਲੱਗੇ ਏਹ ਸੁਣਾਨ।੬।

## ਚੌਪਈ

ਸਭਨਾਂ ਨੂੰ ਇਹ ਕਿਹਾ ਸੁਨਾਇ। ਜਿਸ ਨੂੰ ਸੰਸਾ ਇਸ ਵਿੱਚ ਕਾਇ॥  
ਸੋ ਹੋਕਰ ਮਨ ਵਿੱਚ ਕਰਾਰਾ। ਸੁਆਮੀ ਢਿਗ ਆ ਕਰੇ ਉਚਾਰਾ॥  
ਭਲਕੇ ਪੰਜ ਬਜੇ ਦੇ ਨਾਲ। ਉੱਤ੍ਰ ਪ੍ਰਸ਼ਨ ਕਰੇ ਸੰਭਾਲ॥  
ਪਰ ਉਹ ਹੋਕਰ ਆਏ ਤਕੜਾ। ਯੁਕਤੀ ਵਿੱਚ ਨ ਜਾਏ ਪਕੜਾ॥  
ਨਾਲ ਸੁਆਮੀ ਕਰਨੀ ਗੱਲ। ਵੱਡੀ ਮਾਰਨੀ ਹੈ ਇਕ ਮੱਲ॥  
ਵੱਡੇ-ਵੱਡੇ ਪੰਡਤ ਜੋ ਗਹਰੇ। ਇਸਦੇ ਸਨਮੁਖ ਕੋਇ ਨ ਠਹਰੇ॥  
ਸਭ ਡਰ ਜਾਂਦੇ ਇਸ ਦੇ ਅੱਗੇ॥ ਸ਼ੇਰ ਦੇਖ ਜਿਉਂ ਕੰਬਨ ਢੱਗੇ॥  
ਇਸੇ ਤਰ੍ਹਾਂ ਦਾ ਚਰਚਾ ਹੋਇਆ। ਸਭ ਨੇ ਧੀਰਜ ਮਨ ਦਾ ਖੋਇਆ॥੭॥

**ਭਾਵ**- ਤੀਸਰੇ ਦਿਨ ਸੰਧਯਾ ਵੇਲੇ ਵੱਖਯਾਨ ਬੰਦ ਕਰਕੇ ਆਖਯਾ ਕਿ ਜਿਸ ਪੁਰਖ

ਨੂੰ ਇਸ ਵਿੱਚ ਕੁੱਝ ਸ਼ੰਕਾ ਹੈ ਸੋ ਉੱਤ੍ਰ ਪ੍ਰਸ਼ਨ ਕੱਲ੍ਹ ਨੂੰ ਏਸੇ ਵੇਲੇ ਕਰ ਸਕਦਾ ਹੈ। ਇਤਨਾਂ ਸੁਨਕੇ ਸਾਰੇ ਲੋਕ ਆਪਣੇ ਘਰਾਂ ਨੂੰ ਚਲੇ ਗਏ, ਅਤੇ ਮੈਂ ਭੀ ਆਪਣੇ ਸੱਜਨਾਂ ਸਮੇਤ ਡੇਰੇ ਆਇਆ॥

ਉਹ ਸਮਯ ਬੈਠ ਕੇ ਬਾਤਾਂ ਕਰਦੇ ਕਰਦੇ ਭਾਈ ਜਵਾਹਰ ਸਿੰਘ ਸਾਹਿਬ ਮੈਨੂੰ ਆਖਯਾ ਕਿ ਅੱਛਾ ਹੋਵੇ ਜੋ ਤੁਸੀਂ ਇਸ ਸਾਧੂ ਨਾਲ ਉਤਰ ਪ੍ਰਸ਼ਨ ਕਰੋ ਅਤੇ ਇਸ ਦੇ ਪੱਖ ਦਾ ਖੰਡਨ ਕਰੋ, ਜਿਸ ਨੂੰ ਸੁਣ ਕੇ ਮੈਂ ਅੰਗੀਕਾਰ ਕੀਤਾ ਅਤੇ ਆਖਯਾ ਕਿ ਕਲ ਨੂੰ ਜ਼ਰੂਰ ਇਨ੍ਹਾਂ ਨਾਲ ਪ੍ਰਸ਼ਨ ਉੱਤਰ ਕਰਾਂਗਾ।

## ਦੋਹਿਰਾ

ਭਾਈ ਸਾਹਿਬ ਨੇ ਕਹੀ ਸੁਨੋ ਮੀਤ ਮਨ ਲਾਇ।
ਨਾਲ ਸਾਧ ਦੇ ਬੋਲਨਾ ਸੌਖੀ ਬਾਤ ਨ ਕਾਇ।੮।

**ਭਾਵ** - ਭਾਵ ਜਵਾਹਿਰ ਸਿੰਘ ਜੀ ਹੁਰਾਂ ਨੇ ਮੇਰੇ ਇਸ ਕਰਾਰ ਨੂੰ ਸੁਨਕੇ ਆਖਯਾ ਕਿ ਪ੍ਰਸ਼ਨ ਉੱਤ੍ਰ ਕਰਨਾ ਤਾਂ ਕੋਈ ਵੱਡੀ ਬਾਤ ਨਈਂ ਹੈ ਪਰੰਤੂ ਇਸ ਸਾਧੂ ਨੂੰ ਰੋਜ਼ ਦੇ ਬੋਲਣ ਕਰਕੇ ਪੂਰਾ ਪੂਰਾ ਅਭਯਾਸ ਹੋ ਰਿਹਾ ਹੈ ਅਰ ਚਰਚਾ ਦਾ ਢੰਗ ਚੰਗਾ ਜਾਨਦਾ ਹੈ, ਇਸ ਵਾਸਤੇ ਤੁਸੀਂ ਇਤਨਾ ਯਾਦ ਰੱਖਨਾ ਕਿ ਕਿਤੇ ਤੁਹਾਨੂੰ ਵੇਦਾਂ ਦੇ ਚੱਕਰ ਵਿਚ ਨਾ ਲੇ ਆਵੇ ਕਿਉਂਕਿ ਤੁਸੀਂ ਦੇਖਦੇ ਹੋ ਜੋ ਉਨ੍ਹਾਂ ਦੇ ਬੋਲਨੇ ਵਿਚ ਕਿਸ ਤਰ੍ਹਾਂ ਦੇ ਦਾਓ ਪੇਚ ਹੁੰਦੇ ਹਨ॥

## ਦੋਹਿਰਾ

ਤਦ ਮੈਂ ਹਸ ਕੇ ਆਖਯਾ ਮੈਨੂੰ ਡਰ ਨਾ ਕੁੱਝ।
ਸਾਰੀ ਘੁੰਡੀ ਓਸ ਦੀ ਮੈਂ ਲੀਤੀ ਹੈ ਬੁੱਝ।੯।

**ਭਾਵ** - ਮੈਨੂੰ ਰਤਨ ਚੰਦ ਜੀ ਦੇ ਬਾਗ ਵਾਲਾ ਝਗੜਾ ਅਰ ਤਿੰਨ ਦਿਨਾਂ ਦਾ ਇਹ ਵੱਖਯਾਨ ਸੁਣਕੇ ਇਤਨਾ ਮਾਲੂਮ ਹੋ ਗਿਆ ਸੀ ਕਿ ਇਹ ਇਸ ਤਰ੍ਹਾਂ ਉਖੇੜਾਂ ਮਾਰਦੇ ਹਨ, ਅਰ ਆਪਣੇ ਪ੍ਰਤਿ ਪੱਖੀ ਨੂੰ ਕਈ ਤਰ੍ਹਾਂ ਦੀਆਂ ਬਾਤਾਂ ਨਾਲ ਚੱਕ੍ਰਤ ਕਰ ਦੇਂਦੇ ਹਨ ਜਿਸਤੇ ਭਾਈ ਸਾਹਿਬ ਨੂੰ ਆਖਯਾ ਕਿ ਆਪ ਉਸ ਵੇਲੇ ਖੁਦ ਦੇਖੋਗੇ ਜੋ ਕਯਾ ਰੰਗ ਖਿਲੇਗਾ, ਅਰ ਮੈਂ ਆਸ਼ਾ ਰੱਖਦਾ ਹਾਂ ਕਿ ਉਹ ਮੇਰੇ ਪ੍ਰਸ਼ਨਾਂ ਦੇ ਉੱਤਰ ਨਹੀਂ ਦੇ ਸਕਨਗੇ। ਇਤਨਾ ਵਿਚਾਰ ਕਰਕੇ ਸਾਰੇ ਆਪੋ ਆਪਣੇ ਸਥਾਨਾਂ ਪਰ ਪਧਾਰ ਗਏ।

ਰਾਤ ਵੇਲੇ ਬੈਠਕੇ ਮੈਂ ਆਪਣੇ ਚਿੱਤ ਵਿਚ ਪ੍ਰਸ਼ਨ ਘੜਨ ਲੱਗਾ ਅਰ ਜੋ ਉਸ ਸਮਯ ਵਿਚ ਯਾਦ ਆਏ ਸੋ ਕਾਗਤ ਪਰ ਨੰਬਰ ਵਾਰ ਲਿਖ ਲਿਤੇ ਅਤੇ ਸੌਂ ਗਿਆ, ਫਿਰ ਪ੍ਰਾਤ ਕਾਲ ਉਠਕੇ ਸਾਰੇ ਖਯਾਲ ਜੋ ਪੁੱਛਨੇ ਸਨ ਚੰਗੀ ਤਰ੍ਹਾਂ ਲਿਖ ਲੀਤੇ ਅਰ ਆਪਣੇ

ਆਪ ਨੂੰ ਤਿਆਰ ਕਰ ਲੀਤਾ।

ਜਦ ਸੰਧਯਾ ਪਈ ਤਦ ਪੂਰੇ ਵਕਤ ਪਰ ਸੁਆਮੀ ਜੀ ਦੇ ਡੇਰੇ ਪਰ ਪਹੁੰਚੇ ਅਰ ਅੱਗੇ ਕਯਾ ਦੇਖਯਾ ਜੋ ਮੈਦਾਨ ਵਿਚ ਦਰੀਆਂ ਵਿਛੀਆਂ ਹੋਈਆਂ ਹਨ ਜਿਸ ਦੇ ਵਿਚਕਾਰ ਇਕ ਮੇਜ਼ ਅਰ ਉਸਦੇ ਆਮੋ ਸਾਮ੍ਹਨੇ ਦੋ ਕੁਰਸੀਆਂ ਡਠੀਆਂ ਹੋਈਆਂ ਖਾਲੀ ਪਈਆਂ ਹਨ, ਹੋਰ ਬਹੁਤ ਸਾਰੇ ਲੋਕ ਆ ਕੇ ਦਰੀਆਂ ਪਰ ਬੈਠਦੇ ਜਾਂਦੇ ਸਨ; ਜਿਸਤੇ ਥੋੜ੍ਹੇ ਹੀ ਅਰਸੇ ਵਿਚ ਬਹੁਤ ਆਦਮੀ ਕੱਠੇ ਹੋ ਗਏ ਅਤੇ ਦੇਖ ਰਹੇ ਸਨ ਕਿ ਪੰਡਤ ਜੀ ਕਦੋਂ ਆਉਂਦੇ ਹਨ।

ਇਤਨੇ ਚਿਰ ਵਿਚ ਸਾਧ ਜੀ ਆ ਗਏ ਜਿਨ੍ਹਾਂ ਨੂੰ ਦੇਖ ਕੇ ਲੋਕਾਂ ਨੇ ਤਾਲੀਆਂ ਬਜਾਈਆਂ ਅਤੇ ਉਹ ਆ ਕੇ ਕੁਰਸੀ ਪਰ ਬੈਠ ਗਏ, ਪ੍ਰੰਤੂ ਬੈਠਦੇ ਸਾਰ ਹੀ ਮੁਖਾਰਬਿੰਦ ਤੇ ਇਹ ਕਥਨ ਕੀਤਾ ਕਿ ਜਿਸ ਕਿਸੇ ਨੂੰ ਸਾਡੇ ਵਖਯਾਨ ਵਿਚ ਕੁਛ ਸੰਸਯ ਹੈ ਸੋ ਉਠਕੇ ਕੁਰਸੀ ਪਰ ਬੈਠ ਜਾਏ ਅਰ ਪ੍ਰਸ਼ਨ ਕਰੇ ਪ੍ਰੰਤੂ ਉਸ ਨੂੰ ਯਾਦ ਰਖਨਾ ਚਾਹੀਏ ਕਿ ਜੋ ਹਾਰ ਜਾਏਗਾ ਉਸ ਨੂੰ ਕੁਰਸੀ ਤੋਂ ਉਤਰ ਕੇ ਹੇਠਾਂ ਬੈਠਣਾ ਪਵੇਗਾ।

## ਦੋਹਿਰਾ

ਏਸ ਬਾਤ ਨੂੰ ਸੁਨਦਿਆਂ ਕੰਬ ਗਏ ਸਭ ਲੋਕ।
ਕੁਰਸੀ ਉੱਤੋਂ ਹਾਰਕੇ ਗਿਰਨਾ ਜਾਨ ਅਜੋਗ।੧੦।
ਬਿੜ੍ਹ ਬਿੜ੍ਹ ਸਨ ਦੇਖਦੇ ਇਕ ਦੂਜੇ ਦੀ ਵੱਲ।
ਸਨਮੁਖ ਹੋ ਕੇ ਸਾਧ ਦੇ ਕਰੇ ਨ ਕੋਈ ਗੱਲ।੧੧।
ਪਰ ਇਕ ਮੁਸਲਮਾਨ ਸੀ ਪੜ੍ਹਿਯਾ ਖੂਬ ਕੁਰਾਨ।
ਤਿਨ ਇਲਹਾਮੀ ਵੇਦ ਪਰ ਚਾਹੀ ਤਰਕ ਉਠਾਨ।੧੨।

## ਚੌਪਈ

ਇਤਵਲ ਸੁਆਮੀ ਮੋਟਾ ਭਾਰਾ।
ਉਤ ਉਹ ਪਤਲਾ ਮੀਆਂ ਵਿਚਾਰਾ।
ਜਦ ਕੁਰਸੀ ਪਰ ਬੈਠਾ ਆਕੇ। ਕੰਬਣ ਲੱਗਾ ਅਤਿ ਡਰ ਖਾਕੇ।
ਕੁਰਸੀ ਪਰ ਬੈਠਨ ਦੇ ਵੇਲੇ। ਕੰਬਿਆਂ ਪੌਣ ਨਾਲ ਜਿਉਂ ਕੇਲੇ।
ਹੇਠਾਂ ਲੱਤਾਂ ਥਰ ਥਰ ਡਰਸਨ। ਉਪਰ ਹੱਥ ਨਿਰਤ ਸੀ ਕਰਸਨ।
ਅੱਖਾਂ ਅਗੇ ਧੁੰਦ ਮਚਾਈ। ਐਸੀ ਉਸਨੂੰ ਦਹਸ਼ਤ ਆਈ।
ਏਧਰ ਸੁਆਮੀ ਊਚ ਪੁਕਾਰੇ। ਕਿਉਂ ਕਾਂਪਤ ਹੋ ਬਨੋ ਕਰਾਰੇ।
ਸਾਵਧਾਨ ਹੋਕਰ ਮੁਖ ਬੋਲੋ। ਆਪਣੇ ਮਨ ਦਾ ਪੜਦਾ ਖੋਲੋ।
ਕਯਾ ਸ਼ੰਕਾ ਤੁਮਾਰੀ ਹੈ ਭਾਖੋ। ਗੋਪ ਨ ਹਮਰੇ ਆਗੇ ਰਾਖੋ।੧੩।

ਦੋਹਿਰਾ-ਕਹੀ ਮੌਲਵੀ ਡਰਦਿਆਂ ਵੇਦ ਨਹੀਂ ਇਲਹਾਮ।
ਜਿਸ ਤੇ ਰਚਨਾ ਇਨ੍ਹਾਂ ਦੀ ਅਹੇ ਪੁਰਖ ਕੋ ਕਾਮ।੧੪।

**ਭਾਵ** – ਉਸ ਮੌਲਵੀ ਦੇ ਦਿਲ ਵਿਚ ਕੁਝ ਐਸਾ ਭੈ ਬੈਠ ਗਿਆ ਜੋ ਅੱਛੀ ਤਰ੍ਹਾਂ ਬੋਲ ਭੀ ਨਹੀਂ ਸਕਦਾ ਸੀ ਅਰ ਓੜਕ ਨੂੰ ਜਦ ਬੋਲਯਾ ਤਦ ਇਹੋ ਆਖੀ ਕਿ ਵੇਦ ਇਲਹਾਮੀ ਨਹੀਂ ਹਨ, ਕਿਉਂਕਿ ਇਹ ਆਦਮੀਆਂ ਦੇ ਬਨਾਏ ਹੋਏ ਹਨ।

## ਦੋਹਿਰਾ

ਬਾਤ ਮੌਲਵੀ ਦੀ ਸੁਨੀ ਜਦੋਂ ਸਾਧ ਨੇ ਏਹ।
ਨਾਲ ਮਖੌਲ ਉਡਾਇਆ ਕੰਬੀ ਜਿਸਦੀ ਦੇਹ।੧੫।

**ਭਾਵ** – ਜਦ ਉਸ ਮੌਲਵੀ ਦੀ ਇਤਨੀ ਬਾਤ ਸੁਣੀ ਤਦ ਸਾਧੂ ਦਯਾਨੰਦ ਜੀ ਨੇ ਉਸ ਤੋਂ ਇਸ ਤਰ੍ਹਾਂ ਪੁੱਛਿਆ ਜਿਸਤੇ ਉਹ ਸ਼ਰਮਿੰਦਾ ਹੋ ਕੇ ਕੰਬਨ ਲੱਗ ਗਿਆ, ਯਥਾ –

ਸਾਧੂ – ਤੁਮ੍ਹਾਰੇ ਮਤ ਮੇਂ ਜਗਤ ਕੋ ਕੋਨ ਬਨਾਤਾ ਹੈ?
ਮੌਲਵੀ – ਹਮਾਰੀ ਦੀਨੀ ਕਤਾਬ ਮੈਂ ਸਭ ਕਾ ਪੈਦਾ ਕਰਤਾ ਖੁਦਾ ਬਤਲਾਇਆ ਹੈ।
ਸਾਧੂ – ਤੁਮਕੋ ਇਸ ਦੁਨੀਆਂ ਮੇਂ ਕਿਸਨੇ ਉਤਪੰਨ ਕੀਆ?
ਮੌਲਵੀ – ਖੁਦਾ ਨੇ।
ਸਾਧੂ – ਤੁਮਰੇ ਸਰੀਰ ਕੋ ਸੁਖ ਵ ਦੁਖ ਕੌਨ ਦੇਤਾ ਹੈ?
ਮੌਲਵੀ – ਖੁਦਾ।
ਸਾਧੂ – ਤੁਮਕੋ ਤੁਰਾਤਾ ਫਿਰਾਤਾ ਕੌਨ ਹੈ?
ਮੌਲਵੀ – ਖੁਦਾ, ਕਿਉਂਕਿ ਹਦੀਸ ਮੇਂ ਫਰਮਾਨ ਹੈ ਕਿ "ਲਾਤਤ ਹਰੇ ਕੁ ਜ਼ਰਰਾ ਤੁੱਲ ਇਲਾ ਬੇਇਜ਼ਨ ਇੱਲਾ" ਯਾਨੇ ਕੇ ਹੁਕਮ ਸੇ ਬਿਨਾਂ ਏਕ ਜ਼ਰਰਾ ਭੀ ਨਹੀਂ ਹਿਲਤਾ ਜਿਸ ਤੇ ਸਭ ਕਾਮ ਉਸੀ ਕੇ ਹੁਕਮ ਸੇ ਹੋਤੇ ਹੈਂ॥
ਸਾਧੂ – ਕਯਾ ਚੋਰੀ ਭੀ ਖੁਦਾ ਕੇ ਹੁਕਮ ਸੇ ਹੋਤੀ ਹੈ ?
ਮੌਲਵੀ – ਯਹ ਬੁਰੇ ਕਾਮ ਇਨਸਾਨ ਕੀ ਸ਼ੈਤਾਨੀ ਖਸਲਤੇ ਕਰਵਾਤੀ ਹੈ ਖੁਦਾ ਨਹੀਂ ਕਰਾਤਾ॥
ਸਾਧੂ – ਤੁਮਤੋ ਕਹਤੇ ਥੇ ਸਭ ਕਾਮ ਖੁਦਾ ਹੀ ਕਰਾਤਾ ਹੈ ਅਬ ਕਹਤੇ ਹੋ ਚੋਰੀ ਖੁਦਾ ਨਹੀਂ ਕਰਾਤਾ, ਫਿਰ ਸਭ ਕਾਮ ਵਹੁ

| | | |
|---|---|---|
| | | ਕਿਸ ਤਰ੍ਹਾਂ ਕਰਾਤਾ ਹੈ ? |
| ਮੌਲਵੀ | – | ਸਭ ਕਾਮੋਂ ਸੇ ਮੇਰਾ ਮਲਤਲਬ ਅੱਛੇ ਕਾਮ ਹੈ ॥ |
| ਸਾਧੂ | – | ਫਿਰ ਬੁਰੇ ਕਾਮੋਂ ਕਾ ਕਰਾਨੇ ਵਾਲਾ ਤੋਂ ਖ਼ੁਦਾ ਨਾ ਹੂਆ ਜਿਸਤੇ ਤੁਮਾਰਾ ਯਹ ਕਹਿਨਾ ਕਿ ਉਸ ਦੀ ਆਗਯਾ ਸੇ ਬਿਨਾਂ ਏਕ ਜ਼ਰਰਾ ਭੀ ਨਹੀਂ ਹਿਲਤਾ ਸੋ ਮਿੱਥਯਾ ਹੂਆ? |
| ਮੌਲਵੀ | – | ਘਬਰਾ ਕਰ ਕਹਨੇ ਲਗਾ ਕਿ ਮੇਰਾ ਮਤਲਬ ਯਹ ਹੈ ਕਿ ਜੋ ਕੁਛ ਹਮ ਕਰਤੇ ਹੈਂ ਸੋ ਖ਼ੁਦਾ ਹੀ ਹਮ ਸੇ ਕਰਾਤਾ ਹੈ। |
| ਸਾਧੂ | – | ਯਹ ਤੋ ਵਹੀ ਬਾਤ ਹੈ ਪ੍ਰੰਤੂ ਹਮ ਦੁਰਜਨ ਤੋਸ਼ ਨਯਾਇ ਸੇ ਜੇ ਮਾਨ ਭੀ ਲੈਂ ਤੋ ਭੀ ਹਮ ਕੋ ਬਤਾਓ ਜੋ ਤੁਮ ਕੋ ਚਲਾਤਾ ਫਿਰਾਤਾ ਕੌਨ ਹੈ? |
| ਮੌਲਵੀ | – | ਖ਼ੁਦਾ। |
| ਸਾਧੂ | – | ਤੁਮ ਕੋ ਖਿਲਾਤਾ ਪਿਲਾਤਾ ਕੌਨ ਹੈ? |
| ਮੌਲਵੀ | – | ਖ਼ੁਦਾ। |
| ਸਾਧੂ | – | ਮਾਲੂਮ ਹੋਤਾ ਹੈ ਕਿ ਖ਼ੁਦਾ ਤੁਮ ਕੋ ਏਕ ਖਿਦਮਤਗਾਰ ਮਿਲ ਗਿਆ ਹੈ ਜੋ ਤੁਮ੍ਹਾਰੀ ਇਸ ਤਰ੍ਹਾਂ ਖਿਦਮਤ ਕਰਤਾ ਹੈ ਖ਼ੈਰ ਪਰ ਤੁਮ ਯਹ ਤੋ ਬਤਾਓ ਜੋ ਤੁਮ ਕੋ ਕਪੜੇ ਕੌਨ ਪਹਰਾਤਾ ਹੈ? |
| ਮੌਲਵੀ | – | ਖ਼ੁਦਾ। |
| ਸਾਧੂ | – | ਤੁਮ ਕੋ ਹਗਾਤਾ ਕੌਨ ਹੈ? |
| ਮੌਲਵੀ | – | ਚੁਪ। |
| ਸਾਧੂ | – | ਕਹ ਦੋ ਕਿ ਖ਼ੁਦਾ। |

## ਦੋਹਿਰਾ

ਜਦ ਇਹ ਆਖੀ ਸਾਧ ਨੇ ਉਸ ਨੂੰ ਖ਼ੂਬ ਸੁਣਾਇ।
ਸੁਨਨੇ ਹਾਰੇ ਸਰਬ ਹੀ ਹੱਸੇ ਹਿੜ ਹਿੜਰਾਇ।੧੯।

**ਭਾਵ** – ਜਦ ਇਸ ਮਖੌਲ ਵਾਲੀ ਬਾਤ ਨੂੰ ਸਭ ਲੋਗਾਂ ਨੇ ਸੁਣਿਆ ਤਦ ਸਾਰੇ ਖਿੜ ਖਿੜ ਹੱਸ ਪਏ ਅਰ ਸੁਆਮੀ ਜੀ ਨੇ ਜਦ ਦੂਜੀ ਵੇਰ ਉਸ ਦੀ ਵਲ ਤੱਕ ਕੇ ਕਿਹਾ ''ਕਹਿ ਦੋ ਖ਼ੁਦਾ'' ਇਸ ਪਰ ਫਿਰ ਲੋਗਾਂ ਨੇ ਤਾਲੀਆਂ ਮਾਰੀਆਂ ਅਰ ਉਹ ਸ਼ਰਮਿੰਦਾ ਹੋ ਗਿਆ ਜਿਸ ਨੂੰ ਫਿਰ ਆਖਯਾ ਕਿ ਕੁਰਸੀ ਤੇ ਹੇਠ ਉਤਰ ਜਾਓ ਤੁਮ ਕੋ ਕੁਛ ਨਹੀਂ ਆਤਾ ਤਦ

ਉਹ ਬੇਸ਼ਰਮ ਹੋ ਕੇ ਦਰੀ ਪਰ ਹੋ ਬੈਠਾ।

## ਦੋਹਿਰਾ

ਖਾਲੀ ਕੁਰਸੀ ਹੋ ਗਈ ਕਿਹਾ ਸਾਧੂ ਨੇ ਫੇਰ।
ਆਓ ਕੋਈ ਹੋਰ ਹੁਣ ਮਨ ਵਿਚ ਹੋਇ ਦਲੇਰ।੧੭।

**ਭਾਵ** – ਜਦ ਉਹ ਸ਼ਰਮ ਖਾ ਕੇ ਹੇਠਾਂ ਬੈਠਾ ਤਦ ਦਯਾਨੰਦ ਜੀ ਨੇ ਫਿਰ ਉੱਚੀ ਅਵਾਜ਼ ਨਾਲ ਕਹਿਆ ਕਿ ਹੁਣ ਕੋਈ ਹੋਰ ਉਠੋ, ਜਿਸ ਪਰ ਇਕ ਲਹੌਰੀ ਪੰਡਤ ਮੱਥੇ ਨੂੰ ਵੱਡੇ ਟਿੱਕੇ ਲਗਾਏ ਹੋਏ ਉਠਯਾ ਅਰ ਬੈਠ ਕੇ ਸੰਸਕ੍ਰਿਤ ਵਿਚ ਬੋਲਣ ਲੱਗਾ ਜਿਸ ਨੂੰ ਸਾਧੂ ਜੀ ਨੇ ਆਖਿਆ ਕਿ ਤੁਮ ਸੰਸਕ੍ਰਿਤ ਨਹੀਂ ਬੋਲ ਸਕੋਗੇ, ਇਸ ਲੀਏ ਭਾਸ਼ਾ ਮੇਂ ਬੋਲੋ, ਇਤਨੀ ਬਾਤ ਪਰ ਉਹ ਭੀ ਸ਼ਰਮਿੰਦਾ ਹੋ ਗਿਆ ਅਰ ਚੁਪ ਕਰਕੇ ਹੇਠਾਂ ਬੈਠ ਗਿਆ, ਇਸ ਪਰ ਫਿਰ ਲੋਕਾਂ ਨੇ ਤਾਲੀਆਂ ਮਾਰੀਆਂ।

## ਦੋਹਿਰਾ

ਮੇਰੀ ਵਾਰੀ ਤੀਸਰੀ ਆਇ ਗਈ ਫਿਰ ਮੀਤ।
ਸੁਣ ਲਓ ਸਾਧੂ ਨਾਲ ਮੈਂ ਕੀਤੀ ਜੋਇ ਪਰੀਤ।੧੮।

**ਭਾਵ** – ਜਦ ਸਾਧੂ ਜੀ ਨੇ ਤੀਜੀ ਵੇਰ ਫੇਰ ਆਖਯਾ ਕਿ ਕੋਈ ਹੋਰ ਉਠੋ ਤਦ ਮੈਂ ਓਸੇ ਵੇਲੇ ਖੜਾ ਹੋ ਗਿਆ, ਅਰ ਕੁਰਸੀ ਦੇ ਪਾਸ ਜਾ ਕੇ ਬੋਲਯਾ ਕਿ ਸੁਆਮੀ ਜੀ ਨੂੰ ਯਾਦ ਰਹੇ ਜੋ ਮੇਰਾ ਮੁਕਾਬਲਾ ਅਜੇਹਾ ਨਹੀਂ ਹੈ ਜੇਹਾ ਕਿ ਹੋਰਨਾਂ ਦਾ ਹੋਇਆ ਹੈ ਕਿੰਤੂ ਆਪ ਨੂੰ ਅੱਛੀ ਤਰ੍ਹਾਂ ਖਯਾਲ ਰਹੇ ਕਿ ਅੱਜ ਇਕ ਥੋਂ ਇਕ ਹੋ ਜਾਣੀ ਹੈ, ਅਰ ਮੇਰਾ ਪੱਖ ਵੇ ਦਾਂ ਦੇ ਈਸ਼ਵਰੀ ਹੋਣ ਦੇ ਖੰਡਨ ਪਰ ਹੋਵੇਗਾ ਜਿਸ ਤੇ ਸੁਆਮੀ ਜੀ ਦਾ ਧਰਮ ਹੈ ਜੋ ਮੇ ਰੇ ਕਥਨ ਨੂੰ ਖੰਡਨ ਕਰੇ ਅਤੇ ਆਪਣੀ ਯੁਕਤੀਆਂ ਨਾਲ ਵੇਦਾਂ ਨੂੰ ਈਸ਼ਵਰੀਜ ਸਾਬਤ ਕਰੇ। ਮੇਰੀ ਇਸ ਦਲੇਰੀ ਵਾਲੀ ਬਾਤ ਨੂੰ ਸੁਣਦੇ ਸਾਰ ਸਭ ਲੋਕ ਚੁਪ ਚਾਪ ਹੋ ਗਏ ਅਰ ਸਾਡੇ ਦੋਨਾਂ ਵਲ ਤੱਕਨ ਲੱਗੇ।

## ਦੋਹਿਰਾ

ਸੁਣਕੇ ਮੇਰੀ ਬਾਤ ਨੂੰ ਸਮਝਿਆ ਮਨ ਵਿਚ ਸਾਧ।

ਇਹ ਤਾਂ ਕੋਈ ਪਿੰਡ ਦੀ ਲੱਥੀ ਆਨ ਉਪਾਧ।੧੯।
ਜਿਸ ਦੇ ਉੱਤਰ ਵਿਚ ਫਿਰ ਬੋਲੇ ਨਾਲ ਗਰੂਰ।
ਕਹੋ ਕਹੋ ਤੁਮ ਬਾਤ ਅਬ ਜੋ ਕੁਛ ਅਹੇ ਜ਼ਰੂਰ।੨੦।

**ਭਾਵ** – ਇਤਨੀ ਬਾਤ ਨੂੰ ਸੁਣਦੇ ਸਾਰ ਸਾਧੂ ਦੇ ਦਿਲ ਨੂੰ ਕੁਝ ਗੁੱਸਾ ਜੇਹਾ ਆਯਾ ਅਰ ਉੱਚੇ ਦੇਖ ਕੇ ਆਖਿਆ ਕਿ ਤੁਸਾਂ ਨੇ ਜੋ ਕੁਝ ਕਹਿਣਾ ਹੈ ਸੋ ਬੈਠ ਕੇ ਆਖੋ, ਜਿਸ ਪਰ ਮੈਂ ਝੱਟ ਕੁਰਸੀ ਪਰ ਬੈਠ ਗਿਆ ਅਰ ਆਪਣੇ ਪ੍ਰਸੰਗ ਨੂੰ ਇਸ ਪਰਕਾਰ ਆਰੰਭ ਕੀਤਾ, ਯਥਾ : –

## ਦੋਹਿਰਾ

ਜੋ ਸੁਆਮੀ ਨੇ ਤਿੰਨ ਦਿਨ ਦੇ ਕਰਕੇ ਵੱਖਯਾਨ।
ਵੇਦ ਕਹੇ ਹਨ ਈਸ਼ਵਰੀ ਸੋ ਨਹਿੰ ਸੱਤ ਪਛਾਨ।੨੧।
ਨਿਰਾਕਾਰ ਈਸ਼ਵਰ ਅਹੇ ਜਿਸ ਕੇ ਮੁਖ ਨਹਿੰ ਦਾਂਤ।
ਵੇਦ ਚਾਰ ਹੈਂ ਸ਼ਬਦ ਸੋ ਪਦ ਅੱਖਰ ਏਕਾਂਤ।੨੨।

**ਭਾਵ** – ਸੁਆਮੀ ਜੀ ਨੇ ਤਿੰਨ ਦਿਨ ਵੱਖਯਾਨ ਦੇ ਕੇ ਇਹ ਪੱਖ ਸਾਬਤ ਕੀਤਾ ਕਿ ਵੇਦ ਈਸ਼ਵਰ ਕ੍ਰਿਤ ਹਨ ਪ੍ਰੰਤੂ ਇਸ ਵਿਚ ਮੇਰੀ ਇਹ ਸ਼ੰਕਾ ਹੈ ਕਿ ਵੇਦ ਬੈਖਰੀ ਬਾਣੀ ਰੂਪੀ ਹਨ, ਕਿਉਂਕਿ ਬਾਣੀ ਚਾਰ ਪ੍ਰਕਾਰ ਦੀ ਹੈ। ਪਹਿਲੀ ਪ੍ਰਾ, ਦੂਜੀ ਪਸੰਤੀ, ਤੀਜੀ ਮੱਧਮਾਂ ਅਤੇ ਚੌਥੀ ਬੈਖਰੀ ਸਦਾਉਂਦੀ ਹੈ ਇਨ੍ਹਾਂ ਵਿਚੋਂ ਪ੍ਰਾ ਬਾਣੀ ਓਹ ਹੈ ਜੋ ਅਨਉਦ ਭੂਤ ਸੰਸਕਾਰ ਰੂਪ ਹੋ ਕੇ ਪੁਰਖ ਦੇ ਰਿਦੇ ਦੇ ਵਿਚ ਰਹਿੰਦੀ ਹੈ, ਅਰਥਾਤ ਓਸ ਦਾ ਸੰਸਕਾਰ ਤਾਂ ਰਿਦੇ ਵਿਚ ਹੁੰਦਾ ਹੈ ਪ੍ਰੰਤੂ ਪ੍ਰਗਟ ਨਹੀਂ ਹੁੰਦੀ। ਜੈਸਾ ਕਈ ਬਾਤਾਂ ਸਾਡੇ ਯਾਦ ਹਨ ਕਿੰਤੂ ਉਨ੍ਹਾਂ ਦੀ ਸਿਮ੍ਰਤੀ ਜਿਤਨਾ ਚਿਰ ਨਾ ਹੋਵੇ ਉਤਨਾ ਚਿਰ ਉਹ ਅਨਹੋਈਆਂ ਦੇ ਸਮਾਨ ਹੁੰਦੀਆਂ ਹਨ, ਇਸੀ ਵਾਸਤੇ ਪ੍ਰਾ ਬਾਣੀ ਦਾ ਗਯਾਨ ਸਿਮ੍ਰਤੀ ਹੋਏ ਤੇ ਬਿਨਾਂ ਉਸ ਦੇ ਆਸਰੇ ਅੰਤਹ ਕਰਨ ਯਾ ਪੁਰਖ ਨੂੰ ਭੀ ਨਹੀਂ ਹੋ ਸਕਦਾ। ਜਿਸ ਤੇ ਇਹ ਬਾਤ ਸਭ ਨੂੰ ਅਨੁਭਵ ਸਿੱਧ ਹੈ ਕਿ ਸਾਰੇ ਪਦਾਰਥਾਂ ਦਾ ਗਯਾਨ ਇਕ ਕਾਲ ਵਿਚ ਸਦਾ ਹੀ ਪੁਰਖ ਨੂੰ ਨਹੀਂ ਰਹਿੰਦਾ। ਇਸ ਵਾਸਤੇ ਪਹਿਲੀ ਪਰਾ ਬਾਣੀ ਤਾਂ ਅਤੀ ਗੁਪਤ ਹੈ ਅਰ ਉਸ ਦਾ ਗਯਾਨ ਉਸ ਦੇ ਆਸਰੇ ਸਥੂਲ ਸਰੀਰ ਅਤੇ ਅੰਤਹ ਕਰਣ ਨੂੰ ਭੀ ਨਹੀਂ ਹੈ।

ਦੂਸਰੀ ਬਾਣੀ ਜੋ ਪਸੰਤੀ ਹੈ ਉਹ ਉਦਭਵ ਸੰਸਕਾਰ ਦਾ ਨਾਮ ਹੈ ਜਿਸ ਦਾ ਤਾਤ ਪ੍ਰਜ ਇਹ ਹੈ ਕਿ ਜਦ ਕਿਸੀ ਨਮਿੱਤ ਨੂੰ ਲੈ ਕੇ ਯਾ ਸੁਭਾਵਕ ਕੋਈ ਖਯਾਲ ਰਿਦੇ ਵਿਚ ਉਤਪਤ ਹੋ ਜਾਂਦਾ ਹੈ ਤਦ ਉਸ ਦਾ ਨਾਉਂ ਪਸੰਤੀ ਬਾਣੀ ਆਖਦੇ ਹਨ ਕਿਉਂਕਿ ਇਹ ਵਾਰਤਾ ਹਰ ਇਕ ਪੁਰਖ ਪ੍ਰਤਿ ਅਨੁਭਵ ਸਿੱਧ ਹੈ ਜੋ ਕਿ ਉਹ ਇਕਾਂਤ ਸਥਾਨ ਵਿਚ ਬੈਠਾ

ਕਈ ਪ੍ਰਕਾਰ ਦੀਆਂ ਬਾਤਾਂ ਜਿਹੜੀਆਂ ਹੋ ਚੁੱਕੀਆਂ ਅਰ ਹੁੰਦੀਆਂ ਅਤੇ ਹੋਨ ਵਾਲੀਆਂ ਹਨ ਉਨ੍ਹਾਂ ਦਾ ਚਿੰਤਨ ਕਰ ਸਕਦਾ ਹੈ ਜਿਸ ਤੇ ਉਸ ਦਾ ਨਾਮ ਇਸ ਪ੍ਰਕਾਰ ਸੂਖਮ ਰੂਪ ਬਾਣੀ ਹੋਣ ਤੇ ਪਸੰਤੀ ਕਰਕੇ ਸੱਦਦੇ ਹਨ।

ਤੀਸਰੀ ਬਾਣੀ ਦਾ ਨਾਮ ਮੱਧਮਾਂ ਹੈ ਸੋ ਮੱਧਮ ਦਾ ਅਰਥ ਵਿਚਕਾਰ ਵਾਲੀ ਹੈ ਜਿਸ ਦਾ ਭਾਵ ਇਹ ਹੈ ਕਿ ਜਦ ਉਹ ਪਸੰਤੀ ਚਿੰਤਨ ਕਰਨ ਦੁਵਾਰੇ ਅਗਲੀ ਅਵਸਥਾ ਨੂੰ ਪਹੁੰਚਦੀ ਹੈ ਤਦ ਆਪਣੇ ਮਨੋਰਥ ਨੂੰ ਪ੍ਰਗਟ ਕਰਨ ਲਈ ਕੰਠ ਵਿਚ ਆ ਜਾਂਦੀ ਹੈ ਫਿਰ ਓਸੇ ਦਾ ਨਾਉਂ ਮੱਧਮਾਂ ਕਰਕੇ ਸੱਦਯਾ ਜਾਂਦਾ ਹੈ, ਜਿਸ ਤੇ ਹਰ ਇਕ ਆਦਮੀ ਆਖਦਾ ਸੁਣਿਆ ਜਾਂਦਾ ਕਿ ਮੈਂ ਫਲਾਨੀ ਬਾਤ ਨੂੰ ਆਖਣਾ ਸਾ ਪਰ ਮੇਰੇ ਕੰਠ ਵਿਚ ਹੀ ਰਹਿ ਗਈ ਕਿਉਂਕਿ ਇਹ ਬਾਣੀ ਪ੍ਰਾ ਅਤੇ ਪਸੰਤੀ ਨਾਲੋਂ ਵੱਧ ਕੇ ਕੰਠ ਵਿਚ ਆ ਗਈ ਹੈ ਜਿਸ ਵਾਸਤੇ ਇਸ ਦਾ ਨਾਉਂ ਮੱਧਮਾਂ ਕਰਕੇ ਆਖਯਾ ਜਾਂਦਾ ਹੈ।

ਚੌਥੀ ਬੈਖਰੀ ਬਾਣੀ ਉਹ ਹੈ ਜਿਸ ਨੂੰ ਮਨੁੱਖ ਆਪਣੇ ਮੁਖ ਦੁਆਰੇ ਬੋਲ ਕੇ ਸਭ ਪਰ ਪ੍ਰਗਟ ਕਰ ਦੇਂਦਾ ਹੈ, ਅਰ ਇਹ ਅਖਯਰ ਰੂਪ ਹੋ ਕੇ ਸਾਰੇ ਬਿਖਰ ਜਾਂਦੀ ਹੈ, ਕਿਉਂਕਿ ਜਿਸ ਵੇਲੇ ਪੁਰਖ ਕਿਸੇ ਪਾਸ ਆਪਣੇ ਮਨੋਰਥ ਨੂੰ ਬਾਣੀ ਨਾਲ ਪ੍ਰਗਟ ਕਰੇਗਾ ਤਦ ਇਹ ਬਾਤ ਜ਼ਰੂਰੀ ਹੋਵੇਗੀ ਜੋ ਉਹ ਅੱਖਰ ਬੋਲਦਾ ਚਲਯਾ ਜਾਏਗਾ, ਜਿਸ ਤੇ ਉਹ ਜੁਦੇ ਜੁਦੇ ਅੱਖਰ ਆਪਸ ਵਿਚ ਮਿਲ ਕੇ ਪਦ ਬਨਾਉਂਦੇ ਰਹਿਨਗੇ ਅਰ ਓਹੋ ਪਦ ਅੱਗੇ ਵਾਕ ਬਣਦੇ ਜਾਨਗੇ, ਜਿਸ ਤੇ ਇਕ ਬਾਣੀ ਦੀ ਸੂਰਤ ਬਣ ਜਾਏਗੀ।

ਇਸ ਬਾਤ ਨੂੰ ਹਰ ਇਕ ਆਦਮੀ ਮੰਨਦਾ ਹੈ ਕਿ ਅੱਖਰਾਂ ਦਾ ਸਮੁਦਾਇ ਪਦ ਹੈ ਅਤੇ ਪਦ ਦੇ ਸਮੁਦਾਇ ਨੂੰ ਵਾਕਯ ਆਖਦੇ ਹਨ ਅਰ ਵਾਕ ਹੀ ਮਿਲ ਕੇ ਇਕ ਕਥਾ ਕਹਾਣੀ ਦੀ ਸੂਰਤ ਬਣ ਜਾਂਦੇ ਹਨ ਜਿਨ੍ਹਾਂ ਨੂੰ ਪੁਰਖ ਇਕ ਰੇਖਾ ਦੇ ਢੰਗ ਪਰ ਲਿਆਕੇ ਕਾਗਜ਼ ਪਰ ਲਿਖ ਦੇਂਦਾ ਹੈ, ਸੋਈ ਇਕ ਪੁਸਤਕ ਯਾ ਗ੍ਰੰਥ ਬਨ ਕੇ ਪ੍ਰਸਿੱਧ ਹੋ ਜਾਂਦੇ ਹਨ। ਪ੍ਰੰਤੂ ਜਦ ਅਸੀਂ ਇਨ੍ਹਾਂ ਚਾਰਾਂ ਵੇਦਾਂ ਨੂੰ ਦੇਖਦੇ ਹਾਂ ਤਦ ਇਕ ਬੈਖਰੀ ਬਾਣੀ ਜੋ ਅੱਖਰ ਰੂਪ ਹੋ ਕੇ ਵਿਖਰੀ ਹੋਈ ਓਹ ਪਾਉਂਦੇ ਹਾਂ, ਜਿਸ ਤੇ ਵੇਦਾਂ ਦੇ ਮੰਤਰ ਸਾਰੇ ਬੁਵੰਜਾ ਅੱਖਰਾਂ ਦੁਆਰੇ ਬੋਲੇ ਗਏ ਹਨ ਅਰ ਉਹ ਅੱਖਰ ਮਿਲ ਕੇ ਪਦ ਅਰ ਪਦ ਹੀ ਮਿਲ ਕੇ ਵਾਕ ਯਾ ਮੰਤਰ ਹੋ ਗਏ ਹਨ, ਜਿਸ ਤੇ ਸਾਫ ਪਾਇਆ ਜਾਂਦਾ ਹੈ ਕਿ ਵੇਦ ਪ੍ਰਾ ਪਸੰਤੀ ਅਤੇ ਮੱਧਮਾ ਬਾਣੀਆਂ ਨਹੀਂ ਰਹੇ ਕਿੰਤੂ ਕੇਵਲ ਬੈਖਰੀ ਬਾਣੀ ਰੂਪ ਹਨ।

ਹੁਣ ਇਸ ਵਿਚ ਇਤਨਾ ਪ੍ਰਸ਼ਨ ਹੈ ਕਿ ਬੈਖਰੀ ਬਾਣੀ ਅੱਖਰਾਂ ਦੇ ਉਚਾਰਨ ਬਿਨਾਂ ਨਹੀਂ ਬੋਲੀ ਜਾਂਦੀ, ਕਿਉਂਕਿ ਜਿਤਨਾ ਚਿਰ ਅੱਖਰ ਉਚਾਰਨ ਨਹੀਂ ਹੋਵੇਗਾ ਉਤਨਾ ਚਿਰ ਕੋਈ ਪਦ ਯਾ ਵਾਕ ਨਹੀਂ ਬਣੇਗਾ। ਇਸ ਵਾਸਤੇ ਵੇਦ ਜੋ ਇਕ ਅੱਖਰ ਪਦ ਵਾਕ ਰੂਪ ਹੈ ਇਸੀ ਤੇ ਬੈਖਰੀ ਬਾਣੀ ਹੈ, ਜੋ ਪੰਜ ਭੂਤਕ ਦੇਹਧਾਰੀ ਦੀ ਹੈ। ਤਾਂਤੇ ਇਸ ਅੱਖਰਾਂ ਵਾਲੀ ਬੋਲੀ ਦੇ ਉਚਾਰਨ ਲਈ ਅਵੱਸ਼ ਕਿਸੇ ਦੇਹਧਾਰੀ ਦੀ ਲੋੜ ਹੈ, ਕਿਉਂਕਿ ਇਹ

ਨਿਯਮ ਹੈ ਜੋ ਸੰਸਕ੍ਰਿਤ ਦੇ ਅਖਰਾਂ ਦੇ ਉਚਾਰਨ ਲਈ ਉਨ੍ਹਾਂ ਦੇ ਉਪਯੋਗੀ ਅਸਥਾਨਾਂ ਦੀ ਲੋੜ ਹੈ, ਜੈਸਾ ਕਿ ਅੱਖਰ ਤਾਲੂ ਨਾਲ ਕਈ ਕਈ ਹੋਠਾਂ ਨਾਲ, ਕਈ ਕੰਠ ਨਾਲ ਅਤੇ ਕਈ ਦੰਦਾਂ ਨਾਲ ਹੀ ਉਚਾਰਣ ਹੁੰਦੇ ਹਨ, ਜਿਸ ਤੇ ਉਨ੍ਹਾਂ ਨੂੰ ਤਾਲਵੀ, ਕੰਠੀਯ, ਓਸ਼ਟੀ ਅਤੇ ਦੰਤੀ ਆਦਿ ਕਰ ਕੇ ਸੱਦਦੇ ਹਨ।

ਜਦ ਇਹ ਨਿਯਮ ਹੈ ਕਿ ਜੋ ਅੱਖਰ ਜਿਸ ਜਗ੍ਹਾ ਉਚਾਰਨ ਦੇ ਜੋਗ ਹੋਵੇ ਸੋ ਓਸੇ ਜਗ੍ਹਾ ਉਚਾਰਨ ਕੀਤਾ ਜਾਏ, ਤਦ ਇਹ ਬਾਤ ਮੰਨਦੀ ਪਏਗੀ ਕਿ ਵੇਦਾਂ ਦੇ ਉਚਾਰਨ ਵਾਲਾ ਕੋਈ ਐਸਾ ਪੁਰਸ਼ ਸਾ ਜਿਸ ਦੇ ਕੰਠ, ਤਾਲੂ ਆਦਿਕ ਅੰਸ ਸਨ, ਸੋ ਐਸਾ ਕੇਵਲ ਕੋਈ ਸਥੂਲ ਦੇਹਧਾਰੀ ਪੁਰਖ ਹੀ ਹੋ ਸਕਦਾ ਹੈ, ਜਿਸਤੇ ਇਹ ਸਾਬਤ ਹੁੰਦਾ ਹੈ ਕਿ ਵੇ ਦ ਈਸ਼ਵਰਯ ਬਾਣੀ ਨਹੀਂ ਕਿੰਤੂ ਪੌਰਖੇਯ ਅਰਥਾਤ ਕਿਸੇ ਪੁਰਖ ਦੀ ਬਣਾਈ ਹੋਈ, ਬੈਖਰੀ ਬਾਣੀ ਰੂਪ ਹਨ।

ਕਲਪਨਾ ਕਰੋ ਕਿ ਜੇ ਇਸ ਬਾਤ ਨੂੰ ਮੰਨਯਾ ਭੀ ਜਾਵੇ ਕਿ ਵੇਦ ਈਸ਼ਵਰ ਨੇ ਹੀ ਉਚਾਰਨ ਕੀਤੇ ਹਨ ਤਦ ਉਸ ਦਾ ਆਕਾਰ ਮਨੁੱਖ ਵਰਗਾ ਅਵੱਸ਼ ਮੰਨਣਾ ਪਵੇਗਾ, ਕਿਉਂਕਿ ਜਿਤਨਾ ਚਿਰ ਇਹ ਨਾ ਮੰਨਯਾ ਜਾਏ ਤਦ ਤਕ ਵੇਦਾਂ ਦੇ ਅੱਖਰ ਉਚਾਰਨ ਨਹੀਂ ਹੋਣਗੇ ਅਰ ਜੇ ਅੱਖਰ ਨਾ ਉਚਾਰੇ ਗਏ ਤਦ ਵੇਦਾਂ ਦੀਆਂ ਰਿਚਾਂ ਜੋ ਬੈਖਰੀ ਬਾਣੀ ਰੂਪ ਹਨ, ਨਹੀਂ ਬਣਨਗੀਆਂ ਅਤੇ ਜਦ ਇਹ ਨਾ ਬਣੀਆਂ ਤਦ ਇਹ ਚਾਰੇ ਵੇਦ ਭੀ ਨਹੀਂ ਹੋਣਗੇ।

ਸਾਥ ਇਹ ਭੀ ਜਾਨਣ ਜੋਗ ਹੈ ਕਿ ਬੈਖਰੀ ਬਾਣੀ ਤੇ ਪਹਿਲੀਆਂ ਜੋ ਚਾਰੇ ਬਾਣੀਆਂ ਹਨ ਉਨ੍ਹਾਂ ਦਾ ਗਯਾਨ ਕਿਸੇ ਨੂੰ ਵੀ ਨਹੀਂ ਹੁੰਦਾ, ਜਿਤਨਾ ਚਿਰ ਉਹ ਅੱਖਰ ਰੂਪ ਹੋ ਕੇ ਨਾ ਵਿਖਰ ਜਾਣ। ਇਸ ਵਾਸਤੇ ਜੇ ਵੇਦ ਈਸ਼ਵਰ ਦੀ ਪ੍ਰਾ ਯਾ ਮੱਧਮਾਂ ਬਾਣੀ ਹੀ ਸਮਝੀ ਜਾਏ ਤਦ ਇਹ ਦੂਖਨ ਆਉਂਦਾ ਹੈ, ਜੋ ਉਸ ਦਾ ਗਯਾਨ ਕਿਸੇ ਨੂੰ ਭੀ ਨਾ ਹੋਵੇ ਕਿਉਂਕਿ ਇਹ ਨਿਯਮ ਹੈ ਜੋ ਬੈਖਰੀ ਬਾਣੀ ਨਾਲ ਹੀ ਸਭ ਨੂੰ ਗਯਾਨ ਹੁੰਦਾ ਹੈ, 'ਜੈਸਾ ਕਿ ਬਿਨ ਬੋਲੇ ਖੁਲ੍ਹੇ ਘਰ ਕੌਣ ਕੁਵਾਰਾ' ਕਥਨ ਹੈ।

ਇਸ ਜਗ੍ਹਾ ਜੋ ਸੁਆਮੀ ਜੀ ਈਸ਼ਵਰ ਨੂੰ ਸ਼ਰੀਰ ਮੰਨਨਗੇ ਅਰ ਵੇਦ ਨੂੰ ਬੈਖਰੀ ਬਾਣੀ ਸਾਬਤ ਕਰਨਗੇ ਤਦ ਇਹ ਦੋਖ ਆਵੇਗਾ ਜੋ ਈਸ਼ਵਰ ਭੀ ਘਟ ਪਦ ਵਾਂਗ ਸਕਾਜ ਹੋ ਜਾਨੇ ਤੇ ਨਾਸੀ ਹੋਵੇਗਾ, ਅਰ ਸ਼ਰੀਰੀ ਹੋਣ ਤੇ ਖਟ ਉਰਮੀ ਆਦਿਕ ਵਿਕਾਰਾਂ ਅਤੇ ਪੰਚ ਕਲੇਸ਼ਾਂ ਵਾਲਾ ਸਮਝਿਆ ਜਾਏਗਾ, ਇਸ ਤੇ ਬਿਨਾਂ ਇਕ ਹੋਰ ਵੱਡਾ ਭਾਰੀ ਦੋਸ਼ ਇਹ ਆਵੇਗਾ ਕਿ ਦ੍ਰਿਸ਼ਮਾਨ ਸਭ ਨਾਸੀ ਹੋਣ ਤੇ ਈਸ਼ਵਰ ਭੀ ਨਾਸੀ ਹੋ ਜਾਏਗਾ, ਜਿਸ ਤੇ ਨਿੱਤ, ਅਮਰ ਆਦਿਕ ਜੋ ਈਸ਼ਵਰ ਦੇ ਗੁਣ ਹਨ ਸੋ ਸਭ ਦੂਰ ਹੋ ਜਾਨਗੇ, ਜਿਸ ਦਾ ਫਲ ਇਹ ਹੋਵੇਗਾ ਜੋ ਈਸ਼ਵਰ ਵੇਦਾਂ ਨੂੰ ਰਚਨਾ ਰਚਦਾ ਆਪ ਨੂੰ ਹੀ ਨਾਸ ਕਰ ਲਏਗਾ ਅਤੇ ਜੀਵ ਜੈਸੀ ਪਦਵੀ ਨੂੰ ਧਾਰਨ ਕਰੇਗਾ।

ਜੇ ਇਸ ਦੋਸ਼ ਤੇ ਡਰਦਿਆਂ ਈਸ਼ਵਰ ਨੂੰ (ਅਕਾਇ) ਅਰਥਾਤ ਸਰੀਰ ਰਹਿਤ ਮੰਨੋਗੇ ਤਦ ਉਸ ਦੇ ਕੰਠ ਤਾਲੂ ਆਦਿਕ ਨਹੀਂ ਹੋਣਗੇ ਅਰ ਜੇ ਉਹ ਨਾ ਹੋਏ ਤਦ ਵੇਦਾਂ ਦੇ ਅੱਖਰ ਨਹੀਂ ਉਚਰੇ ਜਾਣਗੇ, ਅਰ ਜੇ ਅੱਖਰ ਹੀ ਨਾ ਉਚਰੇ ਗਏ ਤਦ ਨਾ ਵੇਦ ਬਨਨਗੇ ਤੇ ਨਾ ਉਨ੍ਹਾਂ ਦਾ ਕਰਤਾ ਈਸ਼ਵਰ ਹੀ ਸਿੱਧ ਹੋਵੇਗਾ, ਇਸ ਵਾਸਤੇ ਦੋਨੋਂ ਯੁਕਤੀਆਂ ਨਾ ਸਹਾਰਨ ਕਰਕੇ ਈਸ਼ਵਰ ਕਿਸੀ ਤਰ੍ਹਾਂ ਵੀ ਵੇਦਾਂ ਦਾ ਕਰਤਾ ਨਹੀਂ ਹੈ, ਜਿਸ ਵਾਸਤੇ ਓੜਕ ਨੂੰ ਮੰਨਨਾ ਪੈਂਦਾ ਹੈ ਕਿ ਵੇਦਾਂ ਦਾ ਕਰਤਾ ਕੋਈ ਆਦਮੀ ਹੈ ਈਸ਼ਵਰ ਨਹੀਂ ਹੈ।

**ਦੋਹਿਰਾ**

**ਉਭੈ ਪਾਸ ਰੱਜੁ ਅਹੇ ਪ੍ਰਤਿ ਵਾਦੀ ਗਲ ਮਾਹਿ।**
**ਜਾਂਤੇ ਦੋਨ ਪ੍ਰਕਾਰ ਤੇ ਵੇਦ ਸਿੱਧ ਹੁਇ ਨਾਹਿ।੨੩।**

**ਭਾਵ** – ਇਸ ਦਾ ਭਾਵ ਹੈ ਕਿ ਉਭੈ ਪਾਸ ਰਜੂਨਯਾਇ ਦੀ ਤਰ੍ਹਾਂ ਸੁਆਮੀ ਜੀ ਨੂੰ ਹੁਣ ਦੋਨੋਂ ਤਰ੍ਹਾਂ ਕਠਨ ਹੈ, ਕਿਉਂਕਿ ਜੇ ਈਸ਼ਵਰ ਨੂੰ ਸ਼ਰੀਰੀ ਮੰਨਨਗੇ ਤਦ ਓਹ ਅਨਿੱਤ ਹੋ ਜਾਏਗਾ, ਅਤੇ ਜੋ ਅਸ਼ਰੀਰੀ ਆਖਨਗੇ ਤਦ ਸੰਸਕ੍ਰਿਤ ਦੇ ਅੱਖਯਰ ਉਚਾਰਨ ਦੇ ਸਥਾਨਾਂ ਦਾ ਅਭਾਵ ਹੋਨ ਤੇ ਵੇਦਾਂ ਦਾ ਅਭਾਵ ਹੋ ਜਾਏਗਾ, ਇਸ ਵਾਸਤੇ ਮੈਂ ਜਾਣਦਾ ਹਾਂ ਕਿ ਵੇਦ ਮਨੁੱਖ ਰਚਤ ਹਨ, ਜਿਸ ਵਿਚ ਕੋਈ ਦੋਸ਼ ਨਹੀਂ ਆਉਂਦਾ ਕਿਉਂਕਿ ਆਦਮੀ ਹੀ ਪੁਸਤਕ ਬਨਾਉਂਦੇ ਹਨ, ਤਾਂਤੇ ਇਹ ਭੀ ਆਦਮੀਆਂ ਨੇ ਹੀ ਬਨਾਏ ਹਨ, ਸੋ ਇਸ ਪ੍ਰਸ਼ਨ ਦਾ ਉਤਰ ਸੁਆਮੀ ਜੀ ਵਿਚਾਰ ਕੇ ਦੇਨ।

**ਦੋਹਿਰਾ**

**ਸੁਣਕੇ ਸਾਰਾ ਸਾਧ ਨੇ ਚੱਕਰ ਦਿੱਤਾ ਹੋਰ।**
**ਚੋਰਾਂ ਉਪਰ ਪਾਉਂਦਾ ਦੇਖੋ ਕੈਸੇ ਮੋਰ।੨੪।**
**ਮੇਰੇ ਸਾਰੇ ਕਥਨ ਨੂੰ ਛਡਿਆ ਐਸੇ ਢੰਗ।**
**ਸੁਨਨੇ ਵਾਲੇ ਹੋਣਗੇ ਇਸ ਪਰ ਡਾਢੇ ਦੰਗ।੨੫।**

**ਭਾਵ** – ਮੇਰੇ ਇਸ ਕਥਨ ਨੂੰ ਸੁਣਕੇ ਸੁਆਮੀ ਜੀ ਨੇ ਇਕ ਅਜੇਹਾ ਚੱਕਰ ਦਿੱਤਾ ਜੋ ਆਮ ਲੋਕ ਉਸ ਨੂੰ ਨਹੀਂ ਸਮਝ ਸਕਦੇ ਸੋ ਜਿਸ ਤੇ ਸੁਨਨੇ ਵਾਲਯਾਂ ਨੂੰ ਇਹ ਪਤਾ ਨਾ ਲੱਗਯਾ ਕਿ ਇਸ ਦਾ ਪ੍ਰਸ਼ਨ ਕਿਆ ਹੈ ਅਤੇ ਸਾਧੂ ਜੀ ਉਤਰ ਕਿਸ ਦਾ ਦੇ ਰਹੇ ਹਨ ਕਿੰਤੂ ਉਹ ਇਹ ਸਾ ਜੋ ਉਨ੍ਹਾਂ ਨੇ ਮੇਰੇ ਪ੍ਰਸੰਗ ਨੂੰ ਛੱਡ ਕੇ ਕੇਵਲ ਇਕ ਬਾਤ ਨੂੰ ਪਕੜ

ਲੀਤਾ ਅਰ ਉਸ ਦਾ ਖੰਡਨ ਕਰਨ ਲੱਗ ਗਏ, ਅਰ ਇਸ ਤਰ੍ਹਾਂ ਬੋਲੇ ਜਿਸ ਤਰ੍ਹਾਂ ਹੁਨ ਮੁੱਢੋਂ ਆਪਣੇ ਮਤ ਦਾ ਮੰਡਨ ਕਰਦੇ ਹਨ, ਯਥਾ -

**ਉਤਰ** - ਦੇਖੋ ਇਹ ਆਖਦਾ ਹੈ ਕਿ ਚਾਰ ਪਰਕਾਰ ਦੀ ਬਾਣੀ ਵਿਚੋਂ ਪਰਾ, ਪਸੰਤੀ ਅਤੇ ਮੱਧਮਾਂ ਨੂੰ ਤਾਂ ਕੋਈ ਨਹੀਂ ਜਾਣਦਾ ਕਿੰਤੂ ਕੇਵਲ ਬੈਖਰੀ ਨੂੰ ਹੀ ਜਾਣ ਸਕੀਦਾ ਹੈ। ਪਰੰਤੂ ਮੈਂ ਇਸਤੇ ਪੁੱਛਦਾ ਹਾਂ ਕਿ ਜੇ ਤੇਰੇ ਕਥਨਾਨੁਸਾਰ ਇਨ੍ਹਾਂ ਤਿੰਨਾਂ ਬਾਣੀਆਂ ਨੂੰ ਕੋਈ ਨਹੀਂ ਜਾਣਦਾ ਤਾਂ ਤੂੰ ਕਿਸ ਤਰ੍ਹਾਂ ਜਾਣਦਾ ਹੈਂ ਅਰ ਜੇ ਇਹ ਕਹੇ ਕਿ ਮੈਂ ਭੀ ਨਹੀਂ ਜਾਣਦਾ, ਤਾਂ ''ਵੱਦਤੋ ਬਿਯਾਘਾਤ'' ਅਰਥਾਤ ''ਮਮ ਮੁਖ ਜੀਭਾ ਨਸਤੀ'' ਦੀ ਤਰ੍ਹਾਂ ਇਸ ਦਾ ਕਥਨ ਠੀਕ ਨਹੀਂ ਹੈ ਕਿਉਂਕਿ ਜੇ ਕੋਈ ਕਹੇ ਕਿ ਮੇਰੇ ਮੁਖ ਵਿਚ ਜੀਭ ਨਹੀਂ ਤਦ ਉਸ ਪਰ ਏਹੋ ਪ੍ਰਸ਼ਨ ਹੁੰਦਾ ਹੈ ਕਿ ਜੇ ਤੇਰੇ ਮੂੰਹ ਵਿਚ ਨਹੀਂ ਤਾਂ ਤੂੰ ਕਿਸ ਨਾਲ ਬੋਲਦਾ ਹੈ? ਤਾਂ ਤੇ ਜੇ ਇਹ ਚਾਰੇ ਬਾਣੀਆਂ ਨੂੰ ਨਹੀਂ ਜਾਣਦਾ ਤਾਂ ਦਸਦਾ ਕਯੋਂ ਹੈ ਅਰ ਜੇ ਜਾਣਦਾ ਹੈ ਤਾਂ ਸਾਬਤ ਹੋਇਆ ਜੋ ਸਾਰੇ ਲੋਕ ਜਾਣਦੇ ਹਨ, ਹੁਣ ਵਿਚਾਰੋ ਕਿ ਜੇ ਇਹ ਜਾਣਦਾ ਹੈ ਤਾਂ ਹੋਰ ਲੋਗ ਕਿਉਂ ਨਹੀਂ ਜਾਣਦੇ ਅਰ ਜੇ ਇਹ ਕਹੇ ਕਿ ਮੈਂ ਭੀ ਨਹੀਂ ਜਾਨਦਾ ਤਾਂ ਫਿਰ ਕਥਨ ਕਿਉਂ ਕਰਦਾ ਹੈ। ਇਸ ਵਾਸਤੇ ਇਸ ਦਾ ਇਹ ਕਥਨ ਇਸ ਪਰਕਾਰ ਹੈ ਜਿਸ ਤਰ੍ਹਾਂ ਕੋਈ ਕਹੇ ਕਿ ਇਸ ਕੋਠੀ ਵਿਚ ਸੱਪ ਹੈ ਪਰ ਉਸਨੂੰ ਕੋਈ ਨਹੀਂ ਜਾਣਦਾ, ਐਸਾ ਆਖਣ ਵਾਲੇ ਪਰ ਇਹ ਪ੍ਰਸ਼ਨ ਹੋ ਸਕਦਾ ਹੈ ਕਿ ਜੇ ਉਸ ਸੱਪ ਨੂੰ ਕੋਈ ਨਹੀਂ ਜਾਨ ਸਕਦਾ ਤਾਂ ਤੂੰ ਕਿਸ ਤਰ੍ਹਾਂ ਜਾਨਦਾ ਹੈਂ। ਜਿਸ ਪਰਕਾਰ ਕੋਠੀ ਵਿਚ ਸੱਪ ਦੱਸਕੇ ਆਖਣ ਵਾਲੇ ਦਾ ਕੋਈ ਨਹੀਂ ਜਾਣਦਾ ਕਥਨ ਕਰਨਾ ਝੂਠਾ ਹੈ ਏਸੇ ਪਰਕਾਰ ਇਸ ਦਾ ਭੀ ਚਾਰ ਪਰਕਾਰ ਦੀ ਬਾਣੀ ਦੱਸ ਕੇ ਫਿਰ ਆਖਨਾ ਕਿ ਕੋਈ ਨਹੀਂ ਜਾਨਦਾ ਕਥਨ ਝੂਠਾ ਹੈ, ਅਰ ਸਿੱਧ ਹੋਇਆ ਕਿ ਜਿਸ ਤਰ੍ਹ ਇਹ ਜਾਨਦਾ ਹੈ ਓਸੇ ਤਰ੍ਹਾਂ ਸਭ ਹੋਰ ਲੋਗ ਭੀ ਜਾਣਦੇ ਹਨ।

### ਦੋਹਿਰਾ

**ਮਾਰੀ ਏਹ ਉਖੇੜ ਸੀ ਚੁੱਕ ਸਾਧ ਨੇ ਮੀਤ।**
**ਪਰ ਇਹ ਗਯਾਨੀ ਜਨਾਂ ਵਿਚ ਜਾਪੇ ਮਹਾਂ ਅਨੀਤ।੨੬।**
**ਜਿਸ ਨੂੰ ਸੁਣਕੇ ਮੈਂ ਕਰਿਆ ਓਹੋ ਉਨ ਸੇ ਹੱਥ।**
**ਰੋਕਿਆ ਨਾਲ ਦਲੀਲ ਦੇ ਵੱਡਾ ਯੁਕਤੀ ਗੱਥ।੨੭।**

**ਭਾਵ** - ਜਦ ਸਾਧੂ ਜੀ ਅਪਨਾ ਸਾਰਾ ਉਤਰ ਦੇ ਚੁਕੇ ਤਦ ਮੈਂ ਭੀ ਉਨ੍ਹਾਂ ਨਾਲ ਏਹੋ ਹੱਲ ਕੀਤਾ ਜੋ ਉਹਨਾਂ ਨੇ ਮੇਰੇ ਨਾਲ ਕੀਤਾ ਸੀ, ਜਿਸ ਪਰ ਮੈਂ ਇਹ ਆਖਯਾ ਕਿ ਸੁਆਮੀ ਜੀ ਨੇ ''ਵੱਦਤੋ ਬਯਾ ਘਾਤ'' ਦੋਖ ਨਾਲ ਇਹ ਸਾਬਤ ਕਰ ਦਿੱਤਾ ਹੈ ਕਿ ਪਰਾ ਆਦਿਕ

ਬਾਣੀਆਂ ਨੂੰ ਸਭ ਪਾਣੀ ਜਾਣਦੇ ਹਨ, ਇਸ ਵਾਸਤੇ ਹੁਣ ਮੈਂ ਸੁਆਮੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੈਂ ਚਾਰ ਅਖਰ ਬੋਲਣਾ ਚਾਹੁੰਦਾ ਹਾਂ, ਅਰ ਉਹ ਪਰਾ ਨਹੀਂ ਰਹੇ ਤੇ ਇਸੇ ਤਰ੍ਹਾਂ ਪਸੰਤੀ ਭੀ ਨਹੀਂ ਹਨ, ਕਿੰਤੂ ਉਹ ਮੱਧਮਾਂ ਬਾਣੀ ਰੂਪ ਹੋ ਕੇ ਮੇਰੇ ਕੰਠ ਵਿਚ ਠਹਿਰੇ ਹੋਏ ਹਨ ਜੋ ਅਜੇ ਬੈਖਰੀ ਨਹੀਂ ਹੋਏ, ਪਰੰਤੂ ਆਪ ਦੇ ਕਥਨ ਅਨੁਸਾਰ ਚਾਰੇ ਬਾਣੀਆਂ ਨੂੰ ਸਭ ਕੋਈ ਜਾਣਦਾ ਹੈ ਪਰ ਮੈਂ ਪਹਿਲੀਆਂ ਤਿੰਨਾਂ ਨੂੰ ਛੱਡ ਕੇ ਕੇਵਲ ਮੱਧਮਾਂ ਵਾਸਤੇ ਹੀ ਸੁਆਮੀ ਜੀ ਤੇ ਪੁੱਛਦਾ ਹਾਂ ਕਿ ਉਹ ਕਿਆ ਬਾਤ ਹੈ ਜੋ ਮੈਂ ਆਖਣਾ ਚਾਹੁੰਦਾ ਹਾਂ।

**ਦੋਹਿਰਾ**

**ਪਰ ਹੁਣ ਐਥੇ ਠਹਰੀਏ ਕਰਾਂ ਨਬੇੜਾ ਇੱਕ।**
**ਸਭ ਲੋਕਾਂ ਤੇ ਪੁੱਛ ਸਾਂ ਸਮਝਨ ਕਿੱਥੋਂ ਤਿੱਕ॥੨੮॥**

**ਭਾਵ** – ਫਿਰ ਇਸਦੇ ਨਾਲ ਮੈਂ ਇਹ ਆਖਯਾ ਕਿ ਸੁਆਮੀ ਜੀ ਦੀ ਪ੍ਰਤੱਗਯਾ ਇਹ ਹੈ ਕਿ ਜੋ ਚਾਰੇ ਬਾਣੀਆਂ ਨੂੰ ਸਾਰੇ ਲੋਕ ਜਾਣਦੇ ਹਨ, ਇਸ ਵਾਸਤੇ ਮੈਂ ਪਹਿਲਾ ਇਨ੍ਹਾਂ ਲੋਕਾਂ ਤੇ ਪੁੱਛਣਾ ਚਾਹੁੰਦਾ ਹਾਂ ਕਿ ਇਹ ਆਪ ਦੇ ਕਥਨਾਨੁਸਾਰ ਕਿੱਥੋਂ ਤਕ ਜਾਣਦੇ ਹਨ, ਇਤਨਾ ਆਖ ਕੇ ਮੈਂ ਆਪਣੇ ਖੱਬੇ ਪਾਸੇ ਦੇ ਲੋਕਾਂ ਵੱਲ ਮੂੰਹ ਕਰਕੇ ਕਿਹਾ ਕਿ ਭਾਈ ਦੱਸੋ ਖਾਂ ਜੋ ਮੈਂ ਕਯਾ ਆਖਣਾ ਹੈ, ਜਿਸ ਪਰ ਉਨ੍ਹਾਂ ਵਿਚੋਂ ਇਕ ਦੋ ਨੇ ਆਖਿਆ ਕਿ ਸਾਨੂੰ ਕੀ ਖਬਰ ਹੈ ਜੋ ਤੁਸੀਂ ਕਯਾ ਆਖੋਗੇ?

ਇਸ ਤੇ ਮਗਰੋਂ ਫਿਰ ਸੱਜੇ ਪਾਸੇ ਵਲ ਦੇ ਲੋਕਾਂ ਤੇ ਪੁੱਛਿਆ ਜਿਨ੍ਹਾਂ ਨੇ ਉਹਨਾਂ ਵਾਂਗ ਹੀ ਇਨਕਾਰ ਕੀਤਾ। ਇਹਨਾਂ ਤੋਂ ਮਗਰੋਂ ਸਾਹਮਣੇ ਵਾਲੇ ਆਦਮੀਆਂ ਤੇ ਇਹੋ ਸੁਆਲ ਪੁੱਛਿਆ ਜਿਸ ਪਰ ਸਭ ਲੋਕ ਹੱਸ ਪਏ ਅਰ ਆਖਨ ਲੱਗੇ ਕਿ ਸਾਨੂੰ ਕਯਾ ਖਬਰ ਹੈ ਜੋ ਤੁਸੀਂ ਕਿਯਾ ਪੁੱਛਣਾ ਚਾਹੁੰਦੇ ਹੋ, ਇਸਦਾ ਉੱਤਰ ਮੈਂ ਉਹਨਾਂ ਨੂੰ ਇਹ ਦਿੱਤਾ ਕਿ ਭਾਈਓ ਸੁਆਮੀ ਜੀ ਆਖਦੇ ਹਨ ਕਿ ਚਾਰ ਬਾਣੀਆਂ ਨੂੰ ਸਭ ਕੋਈ ਜਾਣਦਾ ਹੈ ਪਰ ਖੱਬੇ ਪਾਸੇ ਦੇ ਆਦਮੀਆਂ ਨੇ ਇਸ ਬਾਤ ਨੂੰ ਪੁੱਛਣ ਤੇ ਜਵਾਬ ਦੇ ਦਿੱਤਾ ਹੈ ਅਰ ਫਿਰ ਸੱਜੇ ਪਾਸੇ ਦੇ ਭੀ ਤਿੰਨਾਂ ਬਾਣੀਆਂ ਦੇ ਗਯਾਨ ਤੇ ਅਗਯਾਤ ਹਨ ਪਰੰਤੂ ਤੁਸੀਂ ਤਾਂ ਸੁਆਮੀ ਜੀ ਦੇ ਕਥਨ ਨੂੰ ਸੱਚਾ ਕਰੋ ਅਰ ਦੱਸੋ ਜੋ ਮੈਂ ਕਯਾ ਬੋਲਨਾ ਹੈ। ਇਸ ਕਥਨ ਨੂੰ ਸੁਣਕੇ ਸਭਨਾਂ ਨੇ ਕੰਨਾਂ ਪਰ ਹੱਥ ਧਰ ਲਏ ਅਰ ਕੋਈ ਨਾ ਬੋਲਯਾ ਅਤੇ ਹੱਸਣ ਲੱਗ ਗਏ।

ਜਦ ਸਾਰੇ ਦੇ ਸਾਰੇ ਇਨਕਾਰੀ ਪਾਏ ਤਦ ਮੈਂ ਸੁਆਮੀ ਜੀ ਨੂੰ ਆਖਯਾ ਕਿ ਆਪ ਦਾ ਕਥਨ ਜੋ ਇਹ ਹੈ ਕਿ ਸਾਰੇ ਲੋਕ ਸਭਨਾਂ ਬਾਣੀਆਂ ਨੂੰ ਜਾਣਦੇ ਹਨ ਸੋ ਸੱਚਾ

ਨਹੀਂ ਹੈ ਕਿਉਂਕਿ ਮੇਰੇ ਪੁੱਛਣੇ ਪਰ ਕੋਈ ਭੀ ਨਹੀਂ ਦਸਦਾ, ਜਿਸਤੇ ਸੁਆਮੀ ਜੀ ਦਾ ਕਥਨ ਬਿਲਕੁਲ ਝੂਠਾ ਹੈ ਅਰ ਮੇਰਾ ਖਯਾਲ ਸੱਚਾ ਹੈ।

**ਦੋਹਿਰਾ**

**ਪਰ ਮੈਂ ਸ਼ਾਇਦ ਭੁੱਲਯਾ ਇਹ ਆਖਨ ਵਿਚ ਕੁਝ।**
**ਸ਼ਾਇਦ ਸੁਆਮੀ ਲੈਨਗੇ ਮੇਰੇ ਦਿਲ ਦੀ ਬੁੱਝ।**
**ਨਹੀਂ ਗਯਾਤੇ ਵੇਦ ਦੇ ਇਹ ਸਭ ਲੋਕ ਅਜਾਨ।**
**ਜਿਸਤੇ ਮੇਰੀ ਬਾਤ ਦਾ ਨਹੀਂ ਇਨ੍ਹਾਂ ਨੂੰ ਗਿਆਨ।**
**ਪਰ ਸੁਆਮੀ ਜੀ ਵੇਦ ਦੇ ਹਨ ਵੇਤੇ ਸਰਬੱਗ।**
**ਜਿਸਤੇ ਮੇਰੀ ਬਾਤ ਨੂੰ ਆਖਨ ਖੋਲ੍ਹ ਅਲੱਗ।**

**ਭਾਵ** – ਮਾਲੂਮ ਹੁੰਦਾ ਹੈ ਕਿ ਮੈਂ ਇਸ ਜਗ੍ਹਾ ਭੁੱਲ ਕਰਦਾ ਹਾਂ ਕਿਉਂਕਿ ਜਿਨ੍ਹਾਂ ਅਨਪੜ੍ਹ ਲੋਕਾਂ ਤੋਂ ਪੁੱਛਦਾ ਹਾਂ ਸੋ ਵੇਦ ਨਹੀਂ ਜਾਣਦੇ ਅਰ ਨਾ ਓਹ ਸਰਬੱਗਯ ਹਨ, ਕਿੰਤੂ ਸੁਆਮੀ ਜੀ ਜੋ ਵੇਦ ਦੇ ਵੇਤਾ ਅਰ ਤੀਖਣ ਬੁਧਿ ਵਾਲੇ ਵਿਦਵਾਨ ਹਨ ਚਾਰੇ ਬਾਣੀਆਂ ਨੂੰ ਜ਼ਰੂਰ ਜਾਣਦੇ ਹੋਣਗੇ, ਇਸ ਵਾਸਤੇ ਮੈਂ ਹੁਣ ਸੁਆਮੀ ਜੀ ਤੇ ਹੀ ਪੁੱਛਦਾ ਹਾਂ, ਅਰ ਸਾਰੇ ਸਭਾ ਨੂੰ ਸਦਾ ਖਯਾਲ ਰਖਣਾ ਚਾਹੀਦਾ ਹੈ ਕਿ ਮੈਂ ਕਯਾ ਪੁੱਛਦਾ ਹਾਂ ਅਰ ਸੁਆਮੀ ਜੀ ਇਸਦਾ ਕਯਾ ਉਤਰ ਦੇਂਦੇ ਹਨ।

**ਦੋਹਿਰਾ**

**ਇਤਨਾ ਸਭ ਨੂੰ ਦੱਸਕੇ ਪੁੱਛਿਆ ਸਾਧੂ ਫੇਰ।**
**ਦੱਸੋ ਖਾਂ ਹੁਣ ਸੰਤ ਜੀ ਕਯਾ ਮੈਂ ਆਖਾਂ ਟੇਰ।੩੨।**
**ਏਹ ਲੋਕ ਤਾਂ ਮੂੜ੍ਹ ਹਨ ਨਹੀਂ ਜਾਣਦੇ ਰੰਚ।**
**ਤੁਮ ਗਯਾਤੇ ਹੋ ਵੇਦ ਦੇ ਸਮਝੇ ਗਤਿ ਪ੍ਰਪੰਚ।੩੩।**

**ਭਾਵ** – ਜਦ ਮੈਂ ਕਿਹਾ ਕਿ ਸੁਆਮੀ ਜੀ ਇਹ ਲੋਕ ਤਾਂ ਵੇਦ ਵਿੱਦਯਾ ਤੇ ਹੀਣ ਹੋਣੇ ਦੇ ਕਾਰਣ ਮੇਰੀ ਮੱਧਮਾਂ ਬਾਣੀ ਨੂੰ ਨਹੀਂ ਜਾਣ ਸਕਦੇ ਪਰੰਤੂ ਆਪ ਹੀ ਦੱਸੋ ਕਿਉਂਕਿ ਆਪ ਤਾਂ ਵੇਦਾਂ ਦੇ ਗਯਾਤੇ ਹੋ ਅਰ ਨਾਲੇ ਆਪ ਦੀ ਇਹ ਪ੍ਰਤਿੱਗਯਾ ਹੈ ਕਿ ਚਾਰੇ ਬਾਣੀਆ ਨੂੰ ਸਭ ਜਾਣਦੇ ਹਨ, ਸੋ ਭਾਵੇਂ ਸਭ ਨਹੀਂ ਕਿੰਤੂ ਆਪ ਤਾਂ ਜ਼ਰੂਰ ਜਾਣਦੇ ਹੋਵੋਗੇ, ਇਸ ਵਾਸਤੇ ਕਹੋ ਕਿ ਜੋ ਮੈਂ ਹੁਣ ਬੋਲਣਾ ਚਾਹੁੰਦਾ ਹਾਂ ਸੋ ਕਯਾ ਹੈ?

**ਉੱਤਰ** – ਭਾਈ ਤੁਮ ਕਹੋ ਤੋ ਸਹੀ ਜੋ ਤੁਮਾਰਾ ਮਨੋਰਥ ਹੈ ਜਿਸਕੋ ਹਮ ਸਮਝੇ

ੈ।

**ਪ੍ਰਸ਼ਨ** – ਸੁਆਮੀ ਜੀ ਜੇ ਮੈਂ ਉਸਨੂੰ ਬੈਖਰੀ ਬਾਣੀ ਕਰ ਦਿੱਤਾ ਤਦ ਤਾਂ ਸਾਰੇ ਪੁਰਖ ਸਮਝ ਜਾਣਗੇ ਫਿਰ ਆਪ ਵਿਚ ਅਰ ਇਨ੍ਹਾਂ ਲੋਕਾਂ ਵਿਚ ਕਯਾ ਭੇਦ ਰਹੇਗਾ? ਇਸ ਵਾਸਤੇ ਆਪ ਦੇਰੀ ਨਾ ਕਰੋ ਛੇਤੀ ਦੱਸੋ ਜੋ ਮੈਂ ਕਯਾ ਆਖਣਾ ਹੈਂ।

**ਉੱਤਰ** – ਤੁਮ ਬਤਾਉ ਜੋ ਤੁਮ੍ਹਾਰੇ ਮਨ ਮੇਂ ਹੈ। ਭਲਾ ਹਮਕੋ ਉਸ ਕੀ ਕਯਾ ਖਬਰ ਹੈ ਜਬ ਤਕ ਤੁਮ ਜ਼ਬਾਨੀ ਪ੍ਰਗਟ ਨਾ ਕਰੋਗੇ।

**ਪ੍ਰਸ਼ਨ** – ਸੁਆਮੀ ਜੀ ਆਪ ਤਾਂ ਆਖਦੇ ਸੋ ਕਿ ਸਾਰੇ ਲੋਕ ਜਾਣਦੇ ਹਨ ਪਰੰਤੂ ਇਹ ਤਾਂ ਆਪ ਨੂੰ ਭੀ ਖਬਰ ਨਹੀਂ ਹੈ ਫਿਰ ਕਿਸ ਤਰ੍ਹਾਂ ਆਪ ਨੇ ਆਖਯਾ ਸੀ ਕਿ ਸਭ ਨੂੰ ਗਯਾਨ ਹੈ।

ਇਸ ਪਰ ਲੋਕਾਂ ਨੇ ਤਾਲੀਆਂ ਬਜਾਈਆਂ ਅਰ ਸਭ ਗਦ ਗਦ ਹੋ ਗਏ , ਪਰੰਤੂ ਜੋ ਉਨ੍ਹਾਂ ਦੇ ਬਹੁਤ ਸ਼ਰਧਾਲੂ ਭਗਤ ਜਨ ਸੇ ਸੋ ਚਿੱਤ ਵਿਚ ਮੁਰਝਾਇ ਗਏ ਅਰ ਸੋਚਣ ਲਗੇ ਕਿ ਸੁਆਮੀ ਜੀ ਤਾਂ ਹੁਣ ਕੁਥਾਂਇ ਆਇ ਫਸੇ।

**ਉੱਤਰ** – ਤੁਮ ਸਮਯ ਵਿਅਰਥ ਨਾ ਖੋਵੋ ਜੋ ਤੁਮਾਰੀ ਇੱਛਾ ਹੈ ਸੋ ਪ੍ਰਗਟ ਕਰੋ ਹਮ ਕੋਈ ਈਸ਼ਵਰ ਨਹੀਂ ਜੋ ਤੁਮਾਰੇ ਮਨ ਕੀ ਬਾਤ ਪ੍ਰਗਟ ਕਰ ਸਕੇ ੈ।

**ਪ੍ਰਸ਼ਨ** – ਸੁਆਮੀ ਜੀ ਮੈਂ ਤਾਂ ਸਮਾਂ ਵਿਅਰਥ ਨਹੀਂ ਖੋ ਰਿਹਾ ਪਰੰਤੂ ਆਪ ਹੀ ਉੱਤਰ ਨਹੀਂ ਦੇਂਦੇ, ਇਸ ਵਾਸਤੇ ਜੇ ਆਪ ਨੂੰ ਸਮਯ ਦਾ ਲਿਹਾਜ਼ ਹੈ ਤਾਂ ਯਾ ਤਾਂ ਉੱਤਰ ਦੇਓ ਨਹੀਂ ਆਖੋ ਕਿ ਤਿੰਨ ਬਾਣੀਆਂ ਨੂੰ ਕੋਈ ਨਹੀਂ ਜਾਣਦਾ ਅਰ ਸਾਨੂੰ ਭੀ ਖਬਰ ਨਹੀਂ ਹੈ, ਜੋ ਉਹ ਕਿਆ ਹੁੰਦੀਆਂ ਹਨ।

**ਉੱਤਰ** – ਹਮ ਨਹੀਂ ਬਤਾ ਸਕਤੇ ਕਿ ਤੁਮਾਰੇ ਮਨ ਮੇਂ ਕਿਆ ਹੈ, ਜਬ ਬੋਲੋਂਕੇ ਤਬ ਹਮ ਉੱਤਰ ਦੇਂਗੇ।

**ਪ੍ਰਸ਼ਨ** – ਸੁਆਮੀ ਜੀ ਆਪ ਤਾਂ ਆਖਦੇ ਸੇ ਕਿ ਸਾਰੀਆਂ ਬਾਣੀਆਂ ਨੂੰ ਸਭ ਕੋਈ ਜਾਣਦਾ ਹੈ ਪਰੰਤੂ ਮੇਰੀ ਮਧਮਾ ਬਾਨੀ ਦੇ ਚਾਰ ਅੱਖਰਾਂ ਨੂੰ ਤਾਂ ਆਪਦੇ ਸਮੇਤ ਕੋਈ ਭੀ ਨਹੀਂ ਜਾਣਦਾ, ਜਿਸ ਨੂੰ ਤੁਸੀਂ ਆਪ

ਅੰਗੀਕਾਰ ਕਰਦੇ ਹੋ।

**ਦੋਹਿਰਾ**

**ਜੋ ਮੇਰੀ ਇਕ ਜੀਵ ਦੀ ਬਿਨਾਂ ਬੈਖਰੀ ਬਾਤ।**
**ਤੁਸੀਂ ਨ ਸਮਝੇ ਸਾਧ ਜੀ ਫਿਰ ਈਸ਼੍ਵਰ ਕਿਹ ਭਾਤ।੩੪।**

**ਭਾਵ** – ਵੱਡੇ ਅਚਰਜ ਦੀ ਬਾਤ ਹੈ ਕਿ ਜਦ ਮੇਰੀ ਤੁੱਛ ਜੀਵ ਦੀ ਜਿਸ ਦਾ ਅਲਪ ਗਯਾਨ ਅਤੇ ਸਥੂਲ ਸਰੀਰ ਹੈ ਬਾਣੀ ਨੂੰ ਬੈਖਰੀ ਹੋਈ ਤੇ ਬਿਨਾਂ ਕੋਈ ਨਹੀਂ ਜਾਣਦਾ ਤਾਂ ਈਸ਼ਵਰ ਦਾ ਗਿਆਨ ਇਹ ਜੀਵ ਕਿਸ ਤਰ੍ਹਾਂ ਸਮਝ ਸਕਦੇ ਹਨ, ਕਿਉਂਕਿ ਬਹੁਤ ਸਾਰੇ ਮਹਾਤਮਾ ਨੇ ਉਸ ਨੂੰ ''ਅਪ੍ਰਣੰ ਮਨਹੀਨ ਸਵਾਮੀ'' ਕਰ ਕੇ ਕਥਨ ਕੀਤਾ ਹੈ, ਜਿਸ ਦਾ ਭਾਵ ਇਹ ਹੈ ਕਿ ਮਨ ਅਤੇ ਪ੍ਰਾਣਾਦਿਕ ਦੇ ਓਹ ਰਹਤ ਹੈ ਜਿਸ ਦਾ ਤਾਤਪਰਜ ਉਸ ਦੀ ਸਥੂਲਤਾ ਖੰਡਨ ਵਿਚ ਹੈ, ਫਿਰ ਇਹ ਭੀ ਆਖਯਾ ਹੈ ਕਿ ''ਯਤੋ ਵਾਚਾ ਨਿਵਰਤੰਤੋ ਅਪ੍ਰਾਪ ਮਨਸਾ ਸਹਾ'' ਅਰਥਾਤ ਬਾਣੀ ਉਸ ਨੂੰ ਕਥਨ ਨਹੀਂ ਕਰ ਸਕਦੀ ਅਤੇ ਮਨ ਤੇ ਭੀ ਅਗੋਚਰ ਹੈ, ਫਿਰ ਸੁਆਮੀ ਜੀ ਕਿਸ ਤਰ੍ਹਾਂ ਸਬਤ ਕਰ ਸਕਦੇ ਹਨ ਕਿ ਇਹ ਵੇ ਦ ਦੇ ਮੰਤ੍ਰ ਤੇ ਬਿਨਾਂ ਕਿਸੇ ਤਰ੍ਹਾਂ ਬੋਲੇ ਹੀ ਨਹੀਂ ਜਾਂਦੇ ਈਸ਼ਵਰ ਨੇ ਆਖੇ ਸੇ ?

ਇਸ ਵਾਸਤੇ ਆਪ ਦਾ ਕਥਨ ਠੀਕ ਨਹੀਂ ਹੈ, ਅਰ ਜੋ ਮੈਂ ਆਖਦਾ ਹਾਂ ਕਿ ਵੇਦ ਬੈਖਰੀ ਬਾਣੀ ਹਨ ਸੋ ਠੀਕ ਹੈ, ਪਰੰਤੂ ਉਹ ਕਦੇ ਭੀ ਨਹੀਂ ਆਉਂਦੇ ਜਿਹਨਾਂ ਚਿਰ ਇਨ੍ਹਾਂ ਦਾ ਉਚਾਰਨ ਸਥੂਲ ਧਾਰੀ ਮਨੁੱਖ ਦੇ ਮੂੰਹੋਂ ਨਾ ਹੋਵੇ, ਇਸ ਵਾਸਤੇ ਸੁਆਮੀ ਜੀ ਨੂੰ ਚਾਹੀਦਾ ਹੈ ਕਿ ਇਸ ਦਾ ਉੱਤਰ ਅੱਛੀ ਤਰ੍ਹਾਂ ਵਿਚਾਰ ਕੇ ਦੇਣ, ਇਯ ਪਰ ਚਾਰੇ ਪਾਸਿਆਂ ਤੇ ਤਾਲੀਆਂ ਵੱਜੀਆਂ, ਅਰ ਸਭ ਆਨੰਦ ਹੋ ਗਏ।

**ਦੋਹਿਰਾ**

**ਸੁਣ ਕੇ ਏਸ ਪ੍ਰਸੰਗ ਨੂੰ ਗਈ ਚੌਕੜੀ ਭੁੱਲ।**
**ਮਨ ਵਿਚ ਸਮਝਿਆ ਸਾਧ ਨੇ ਗਇਆ ਭੇਦ ਸਭ ਖੁੱਲ।੩੫।**
**ਜਿਸ ਪਰ ਨਾਲ ਖਯਾਲ ਦੇ ਲੱਗੇ ਉੱਤਰ ਦੈਨ।**
**ਸਭ ਲੋਕਾਂ ਦੀ ਵੱਲ ਪਿਖ ਇਉਂ ਬੋਲੇ ਮੁਖ ਬੈਨ।੩੬।**
**ਅਹੋ ਹਮਾਰੇ ਕਥਨ ਕੇ ਨਹੀਂ ਵਿਚਾਰਿਆ ਏਸ।**
**ਜੋ ਚਹੁ ਰਿਖੀਆਂ ਕੋ ਕਰਾ ਈਸ਼ਵਰ ਨੇ ਉਪਦੇਸ਼।੩੭।**

**ਭਾਵ** – ਜਦ ਸੁਆਮੀ ਜੀ ਦੇਖਯਾ ਕਿ ਹੁਣ ਟਾਲਵਾਲ ਨਾਲ ਕੰਮ ਨਹੀਂ ਚਲਣਾ ਤਦ ਲੋਕਾਂ ਦੀ ਵੱਲ ਦੇਖਕੇ ਇਸ ਤਰ੍ਹਾਂ ਉੱਤਰ ਦੇਣ ਲੱਗੇ, ਕਿ ਅਸੀਂ ਆਪਣੇ ਪਹਿਲੇ ਵੱਖਯਾਨਾਂ ਵਿਚ ਸਿੱਧ ਕਰ ਆਏ ਹਾਂ ਕਿ ਵੇਦ ਈਸ਼ਵਰ ਦਾ ਗਿਆਨ ਹੈ, ਪਰ ਗਯਾਨ ਅਗਨੀ, ਵਾਯੂ,

ਆਦਿਤ ਅਤੇ ਅੰਗਰਾ ਚਾਰ ਰਿਖੀਆਂ ਦੇ ਰਿਦੇ ਵਿਚ ਪ੍ਰਕਾਸ਼ਤ ਹੋਇਆ ਸਾ। ਜਿਸ ਨੂੰ ਉਨ੍ਹਾਂ ਨੇ ਆਪਣੇ ਮੁਖਾਰਬਿੰਦ ਤੇ ਮੰਤ੍ਰ ਰੂਪ ਕਰਕੇ ਉਚਾਰਨ ਕੀਤਾ, ਇਸ ਯੁਕਤੀ ਨਾਲ ਸਿੱਧ ਹੋ ਗਿਆ ਕਿ ਈਸ਼ਵਰ ਦਾ ਗਯਾਨ ਚਾਰੇ ਰਿਖੀਆਂ ਨੂੰ ਹੋਇਆ ਫਿਰ ਚਾਰੇ ਰਿਖੀਆਂ ਨੂੰ ਜਦ ਪ੍ਰਗਟ ਕੀਤਾ ਤਦ ਸ਼ਬਦ ਰੂਪ ਹੋ ਕੇ ਮੰਤਰ ਬਣ ਗਏ। ਇਸ ਵਾਸਤੇ ਇਸ ਦੀ ਸ਼ੰਕਾ ਦਾ ਉੱਤਰ ਅਸੀਂ ਆਪਣੇ ਵਖਯਾਨਾਂ ਵਿਚ ਪਹਿਲੇ ਹੀ ਕਰ ਆਏ ਸੇ ਪਰੰਤੂ ਪ੍ਰਤੀਤ ਹੁੰਦਾ ਹੈ ਕਿ ਇਸ ਦੇ ਯਾਦ ਨਹੀਂ ਰਿਹਾ।

**ਦੋਹਿਰਾ**

**ਇਸ ਆਖਨ ਤੇ ਤੁਰਤ ਮੈਂ ਕਹੀ ਸੰਤ ਨੂੰ ਬਾਤ।**
**ਹੁਣ ਉੱਤਰ ਕੁਝ ਮਿਲੇਗਾ ਮੈਂ ਜਾਨੀਆਂ ਵੱਖਯਾਤ।੩੮।**
**ਪਰ ਇਸ ਮਹਿ ਇਕ ਸ਼ੰਕ ਹੈ ਉਪਜੀ ਮਨ ਦੇ ਮਾਹਿ।**
**ਜੋ ਵੇਦਾਂ ਨੂੰ ਈਸ ਕ੍ਰਿਤ ਸਾਬਤ ਕਰਦੀ ਨਾਂਹਿ।੩੯।**

**ਭਾਵ** – ਇਸ ਉੱਤਰ ਨੂੰ ਸੁਣਦੇ ਸਾਰ ਮੈਂ ਆਖਿਆ ਕਿ ਸੁਆਮੀ ਜੀ ਨੇ ਹੁਣ ਆਪਣਾ ਅਸਲੀ ਰਸਤਾ ਪਕੜ ਲੀਤਾ ਹੈ, ਜਿਸ ਤੇ ਆਸ਼ਾ ਪੈਂਦੀ ਹੈ ਕਿ ਹੁਣ ਮੇਰਾ ਉੱਤਰ ਪੂਰਾ ਪੂਰਾ ਦੇਣਗੇ ਪਰੰਤੂ ਇਸ ਕਥਨ ਪਰ ਭੀ ਮੇਰੇ ਚਿਤ ਵਿਚ ਸ਼ੰਕਹ ਉਤਪੰਨ ਹੋ ਗਈ ਹੈ ਕਿ ਪਹਿਲੇ ਸੁਆਮੀ ਜੀ ਦੀ ਪ੍ਰਤੱਗਯਾ ਇਹ ਸੀ ਕਿ ਵੇਦ ਈਸ਼ਵਰ ਦੀ ਬਾਣੀ ਹਨ ਪਰੰਤੂ ਹੁਣ ਇਨ੍ਹਾਂ ਨੇ ਆਪਣੇ ਮੂੰਹੋਂ ਹੀ ਇਹ ਆਖ ਦਿੱਤਾ ਕਿ ਵੇਦ ਈਸ਼ਵਰ ਦੀ ਬਾਣੀ ਨਹੀਂ ਹਨ ਕਿੰਤੂ ਈਸ਼ਵਰ ਦਾ ਗਯਾਨ ਹਨ, ਅਰ ਬਾਣੀ ਅਗਨੀ, ਵਾਯੂ ਆਦਿਤ ਅਤੇ ਅੰਗ੍ਰਾ ਆਦਿਕ ਇਨ੍ਹਾਂ ਚਾਰ ਰਿਖੀਆਂ ਦੀ ਹੈ। ਸੋ ਵੇਦਾਂ ਪੌਰਖਯ ਅਰਥਾਤ ਮਨੁੱਖ ਰਚਤ ਤਾਂ ਸੁਆਮੀ ਜੀ ਦੇ ਕਥਨ ਤੋਂ ਹੀ ਸਿੱਧ ਹੋ ਗਿਆ ਕਿਉਂਕਿ ਇਨ੍ਹਾਂ ਨੇ ਇਹ ਚਾਰੇ ਪੁਸਤਕ ਚਾਰੇ ਰਿਖੀਆਂ ਨੇ ਬਨਾਏ ਕਥਨ ਕੀਤੇ ਹਨ।

**ਦੋਹਿਰਾ**

**ਹੁਣ ਈਸ਼ਵਰ ਦੇ ਗਯਾਨ ਦਾ ਪੁਛਦਾ ਹਾਂ ਬਿਰਤਾਂਤ।**
**ਜਿਸ ਤੇ ਪ੍ਰਗਟ ਹੋਇਆ ਸੁਆਮੀ ਦਾ ਸਿਧਾਂਤ।੪੦।**
**ਕਹੋ ਗਯਾਨ ਉਹ ਨਿੱਤ ਹੈ ਯਾ ਹੈ ਸੋਇ ਅਨਿੱਤ।**
**ਪੁਨ ਈਸ਼ਵਰ ਹੈ ਸਦਾ ਹੀ ਹਤ ਗਯਾਨ ਜਿਹ ਚਿੱਤ।੪੧।**

**ਭਾਵ** – ਦੂਸਰਾ ਪੱਖ ਜੋ ਸੁਆਮੀ ਜੀ ਦਾ ਇਹ ਹੈ ਕਿ ਵੇਦ ਈਸ਼ਵਰ ਦਾ ਗਯਾਨ ਹੈ

ਜੋ ਚਾਰਾਂ ਰਿਖੀਆਂ ਨੂੰ ਹੋਇਆ ਸਾ ਇਸ ਪਰ ਮੈਂ ਇਹ ਪ੍ਰਸ਼ਨ ਕਰਦਾ ਹਾਂ ਕਿ ਉਹ ਗਯਾਨ ਜਦ ਚਾਰੇ ਰਿਖੀਆਂ ਪਰ ਹੋਇਆ ਸਾ ਤਦ ਕੋਈ ਹੋਰ ਆਦਮੀ ਭੀ ਉਸ ਵੇਲੇ ਸਨ ਯਾ ਓਹ ਚਾਰੇ ਹੀ ਆਦਮੀ ਸੇ ਇਸ ਦਾ ਉੱਤਰ ਪ੍ਰਸ਼ਨ ਇਸ ਤਰ੍ਹਾਂ ਹੋਇਆ।

**ਉੱਤਰ** – ਹਾਂ ਔਰ ਆਦਮੀ ਭੀ ਬਹੁਤ ਸੇ।

**ਪ੍ਰਸ਼ਨ** – ਫਿਰ ਇਹ ਕਯਾ ਕਾਰਣ ਹੈ ਜੋ ਉਨ੍ਹਾਂ ਚਾਰਾਂ ਪਰ ਹੀ ਈਸ਼ਵਰ ਦਾ ਗਯਾਨ ਉਤਰਿਆ ਅਤੇ ਬਾਕੀ ਦਿਆਂ ਪਰ ਨਾ ਪ੍ਰਗਟ ਹੋਇਆ?

**ਉੱਤਰ** – ਈਸ਼ਵਰ ਕੇ ਗਯਾਨ ਕਾ ਪ੍ਰਤਿਬਿੰਬ ਸ਼ੁੱਧ ਅੰਤਹਿ ਕਰਨ ਮੇਂ ਭਾਸਤਾ ਹੈ ਜੈਸਾ ਕਿ ਸ਼ੁਧ ਜਲ ਮੇਂ ਸੂਰਜ ਦਾ ਪ੍ਰਤਿਬਿੰਬ ਨਹੀਂ ਭਾਸਤਾ ਹੈ ਜਿਸ ਪ੍ਰਕਾਸ਼ ਮਲਨ ਜਲ ਮੇਂ ਸੂਰਜ ਕਾ ਪ੍ਰਤਿਬਿੰਬ ਨਹੀਂ ਭਾਸਤਾ ਇਸ ਪ੍ਰਕਾਰ ਮਲਨ ਅੰਤਹਿ ਕਰਨ ਮੇਂ ਈਸ਼ਵਰ ਕਾ ਗਯਾਨ ਪ੍ਰਕਾਸ਼ਤ ਨਹੀਂ ਹੋਤਾ ਹੈ। ਇਸ ਲੀਏ ਉਨ ਚਾਰੋਂ ਰਿਖੀਓਂ ਕੇ ਰਿਦੇ ਸੁੱਧ ਥੇ ਜਿਨ ਕੇ ਈਸ਼ਵਰ ਕੇ ਗਯਾਨ ਕਾ ਪ੍ਰਤਿਬਿੰਬ ਪੜ ਗਿਆ ਪ੍ਰੰਤੂ ਔਰ ਲੋਕੋਂ ਕੇ ਰਿਦੇ ਸ਼ੁੱਧ ਨਹੀਂ ਕੇ ਜਿਸ ਸੇ ਨਾ ਪੜਾ।

**ਪ੍ਰਸ਼ਨ** – ਸੁਆਮੀ ਜੀ ਵਿਚਾਰ ਕੇ ਦੱਸਨ ਕਿ ਈਸ਼ਵਰ ਅਤੇ ਉਸ ਦਾ ਗਯਾਨ ਅਲਪੱਗਯ ਹੈ ਯਾ ਸਰਬੱਗਯ? ਇਸੀ ਪ੍ਰਕਾਰ ਇਹ ਭੀ ਕਥਨ ਕਰਨ ਕਿ ਉਹ ਗਯਾਟ ਅਤੇ ਈਸ਼ਵਰ ਨਿੱਤ ਹਨ ਯਾ ਅਨਿੱਤ?

**ਉੱਤਰ** – ਈਸ਼ਵਰ ਔਰ ਉਸ ਕਾ ਗਯਾਨ ਨਿੱਤ ਹੈ, ਅਨਿੱਤ ਨਹੀਂ ਹੈ, ਇਸੀ ਪ੍ਰਕਾਰ ਵੁਹ ਈਸ਼ਵਰ ਭੀ ਨਿੱਤ ਹੈ।

**ਪ੍ਰਸ਼ਨ** – ਫਿਰ ਜੇ ਉਸ ਈਸ਼ਵਰ ਦੇ ਗਯਾਨ ਦਾ ਸੂਰਜ ਪ੍ਰਕਾਸ਼ ਵਾਂਗ ਬੁਧਿ ਵਿਚ ਪ੍ਰਤਿਬਿੰਬ ਦੀ ਨਯਾਈਂ ਪਰਕਾਸ਼ਤ ਹੋਣ ਦਾ ਸੁਭਾਵਕ ਧਰਮ ਹੈ ਤਾਂ ਉਸ ਵੇਲੇ ਉਹ ਹੋਰਨਾਂ ਪੁਰਖਾਂ ਦੇ ਅੰਤਹਿ ਕਰਨ ਵਿਚ ਪ੍ਰਕਾਸ਼ਤ ਕਯੋਂ ਨਾ ਹੋਇਆ ਅਰ ਉਨ੍ਹਾਂ ਹੀ ਚਾਰਾਂ ਦੇ ਅੰਤਤਿ ਕਰਨ ਵਿਚ ਕਯੋਂ ਹੋਇਆ? ਫਿਰ ਓਹ ਈਸ਼ਵਰ ਅਤੇ ਉਸ ਦਾ ਗਯਾਨ ਇਸ ਵੇਲੇ ਭੀ ਹੈ। ਇਸ ਵਾਸਤੇ ਅੱਜ ਕੱਲ ਬਿਨਾਂ ਪੜ੍ਹਾਏ ਤੇ ਇਹ ਵੇਦ ਦੇ ਮੰਤਰ ਹਰ ਇਕ ਆਦਮੀ ਨੂੰ ਕਿਓਂ ਨਹੀਂ ਆ ਜਾਂਦੇ ਕਿਉਂਕਿ ਇਹ ਨਿਯਮ ਹੈ ਕਿ ਜਿੱਥੇ ਜਲ ਹੋਵੇਗਾ ਓਥੇ ਸੂਰਜ ਦਾ ਪ੍ਰਤਿਬਿੰਬ ਜ਼ਰੂਰ ਪਏਗਾ ਇਸੇ ਤਰ੍ਹਾਂ ਜਿਸ ਜਗ੍ਹਾ ਅੰਤਹ ਕਰਣ ਹੈ ਉਸ ਜਗ੍ਹਾ ਈਸ਼ਵਰ ਦਾ ਗਯਾਨ ਭੀ ਅਵੱਸ਼ ਹੋਣਾ ਜੋਗ ਹੈ ਜਿਸ ਤੇ ਹਰ ਇਕ ਪੁਰਖ ਨੂੰ ਬਿਨਾਂ ਹੀ ਪੜ੍ਹਾਏ ਤੇ ਵੇਦ ਆਇ ਜਾਣੇ ਚਾਹੀਦੇ ਹਨ ਫਿਰ ਇਹ ਕਿਯੋਂ ਨਹੀਂ ਆਉਂਦੇ?

**ਉੱਤਰ** – ਜਿਸ ਪਰਕਾਰ ਸ਼ੁੱਧ ਜਲ ਵਿਚ ਸੂਰਜ ਦਾ ਪ੍ਰਤਿਬਿੰਬ ਭਾਸਦਾ ਹੈ ਅਤੇ

ਮਲਨ ਵਿਚ ਨਹੀਂ ਦਿੱਸਦਾ ਇਸੇ ਪਰਕਾਰ ਜਿਨ੍ਹਾਂ ਪੁਰਖਾਂ ਦੀ ਬੁਧਿ ਰੂਪ ਜਲ ਸਤੋ ਗੁਣ ਆਦਿਕ ਸਦ ਗੁਣਾਂ ਕਰਕੇ ਸ਼ੁੱਧ ਹੋਵੇ ਉਸ ਵਿਚ ਈਸ਼ਵਰ ਦੇ ਗਯਾਨ ਦਾ ਪ੍ਰਕਾਸ਼ ਹੁੰਦਾ ਹੈ ਪਰੰਤੂ ਜਿਸ ਪਰਕਾਰ ਮਲਨ ਜਲ ਵਿਚ ਸੂਰਜ ਦਾ ਆਭਾਸ ਨਹੀਂ ਪੈਂਦਾ ਇਸੇ ਪਰਕਾਰ ਰਜੋ ਤਮੋ ਕਰਕੇ ਮਲਨ ਅੰਤਹ ਕਰਨ ਵਿਚ ਈਸ਼ਵਰ ਦਾ ਗਯਾਨ ਨਹੀਂ ਭਾਸਦਾ ਜਿਸ ਤੇ ਹੋਰਨਾਂ ਮਨੁੱਖਾਂ ਦੇ ਰਿਦੇ ਉਸ ਸਮਯ ਸ਼ੁੱਧ ਨਹੀਂ ਸੇ ਤਾਂਤੇ ਈਸ਼ਰ ਦ ਗਯਾਨ ਦਾ ਆਭਾਸ ਨਾ ਪਿਆ ਪਰੰਤੂ ਉਨ੍ਹਾਂ ਚਾਰੇ ਰਿਖੀਆਂ ਦੇ ਹਿਰਦੇ ਸ਼ੁੱਧ ਸਨ ਇਸੀ ਵਾਸਤੇ ਉਨ੍ਹਾਂ ਵਿਚ ਹੀ ਈਸ਼ਵਰ ਦਾ ਗਯਾਨ ਜੋ ਵੇਦ ਹੈ ਸੋ ਪ੍ਰਕਾਸ਼ਤ ਹੋਇਆ।

**ਪ੍ਰਸ਼ਨ** – ਭਲਾ ਸੁਆਮੀ ਜੀ ਆਪ ਇਹ ਕਹਿ ਸਕਦੇ ਹੋ ਕਿ ਉਸ ਵੇਲੇ ਤੋਂ ਲੈ ਕੇ ਅੱਜ ਤਕ ਕੋਈ ਰਿਖੀ ਮੁਨੀ ਸੰਤ ਮਹਾਤਮਾ ਅਤੇ ਪੰਡਿਤ ਨਹੀਂ ਹੋਇਆ ਜਿਸ ਦਾ ਹਿਰਦਾ ਸ਼ੁੱਧ ਹੋਵੇ। ਸਭ ਪੁਰਖ ਭਰਿੱਸ਼ਟ ਬੁੱਧੀ ਹੀ ਚਲੇ ਆਏ ਹਨ।

**ਉੱਤਰ** – ਅਸੀਂ ਕਦ ਕਿਹਾ ਹੈ ਕਿ ਸਾਰੇ ਲੋਕ ਮੰਦ ਬੁੱਧਿ ਚਲੇ ਆਏ ਹਨ। ਕਿੰਤੂ ਬਹੁਤ ਸਾਰੇ ਮਹਾਤਮਾ ਸੰਸਾਰ ਵਿਚ ਹੋਏ ਅਰ ਹਨ ਅਤੇ ਹੋਣਗੇ ਜਿਨ੍ਹਾਂ ਦੇ ਰਿਦੇ ਸਵਛ ਹਨ ਇਸ ਲਈ ਸਾਰੇ ਕਦੇ ਭੀ ਮੰਦ ਬੁੱਧਿ ਨਹੀਂ ਹੋ ਸਕਦੇ।

**ਪ੍ਰਸ਼ਨ** – ਆਪ ਦੇ ਕਥਨ ਤੇ ਤਾਂ ਹੁਣ ਇਹ ਸਿੱਧ ਹੋ ਗਿਆ ਕਿ ਜਿਸ ਤਰ੍ਹਾਂ ਉਸ ਸਮਯ ਵਿਚ ਸ਼ੁੱਧ ਅੰਤਹ ਕਰਨ ਵਾਲੇ ਪੁਰਖ ਸੇ ਇਸ ਪਰਕਾਰ ਅੱਜ ਕੱਲ ਭੀ ਹਨ ਅਰ ਅੱਗੇ ਨੂੰ ਭੀ ਹੋਣਗੇ। ਤਾਂ ਇਸ ਪਰ ਮੈਂ ਏਹੋ ਪੁੱਛਦਾ ਹਾਂ ਕਿ ਜੇ ਉਸ ਵੇਲੇ ਹੋਰ ਪੁਰਖ ਭੀ ਮਲਨ ਬੁੱਧਿ ਨਹੀਂ ਸੇ ਤਾਂ ਉਨ੍ਹਾਂ ਦੇ ਰਿਦੇ ਵਿਚ ਉਸ ਬਯਾਪਕ ਨਿੱਤ ਸਰੂਪ ਈਸ਼ਵਰ ਦਾ ਆਭਾਸ ਵੇਦ ਕਿਉਂ ਨਾ ਪਿਆ ਅਰ ਉਨ੍ਹਾਂ ਪੁਰਖਾਂ ਨੂੰ ਭੀ ਚਾਰੇ ਰਿਖੀਆਂ ਵਾਂਗੂੰ ਸ਼ੁੱਧ ਹਿਰਦਾ ਹੋਣ ਦੇ ਕਾਰਨ ਬਿਨਾਂ ਪੜ੍ਹਾਏ ਤੇ ਚਾਰੇ ਵੇਦ ਕਿਉਂ ਨਾ ਆ ਗਏ ਅਰ ਅੱਜ ਕੱਲ ਭੀ ਉਹੋ ਨਿੱਤ ਈਸ਼ਵਰ ਦਾ ਆਭਾਸ ਪੁਰਖਾਂ ਦੇ ਸ਼ੁੱਧ ਰਿਦੇ ਰੂਪੀ ਜਲ ਵਿਚ ਕਿਉਂ ਨਹੀਂ ਪੈਂਦਾ। ਜਿਸ ਪ੍ਰਕਾਰ ਉਹ ਆਪੇ ਮੰਤਰ ਬੋਲਣ ਲਗ ਜਾਨ? ਫਿਰ ਇਸ ਪਰ ਭੀ ਇਕ ਹੋਰ ਸੰਕਾ ਪੈਦਾ ਹੁੰਦੀ ਹੈ ਕਿ ਜਿਸ ਤਰ੍ਹਾਂ ਮਲਿਨ ਜਲ ਵਿਚ ਵੀ ਭਾਵੇਂ ਸੂਰਜ ਦਾ ਨਿਰਮਲ ਆਭਾਸ ਤਾਂ ਨਹੀਂ ਪੈਂਦਾ ਪਰੰਤੂ ਫਿਰ ਭੀ ਥੋੜ੍ਹਾ ਬਹੁਤ ਜ਼ਰੂਰ ਦਿਸਦਾ ਹੈ ਅਰ ਨਿਰਮਲ ਜਲ ਵਿਚ ਪੂਰਨ ਤੌਰ ਪਰ ਭਾਸਦਾ ਹੈ, ਸੋ ਇਸੇ ਤਰ੍ਹਾਂ ਲੋਕ ਅੱਜ ਕੱਲ ਮਲਨ ਬੁਧਿ ਵਾਲੇ ਭੀ ਹਨ ਉਨ੍ਹਾਂ ਦੇ ਰਿਦਯਾਂ ਵਿਚ ਈਸ਼ਵਰ ਦੇ ਗਯਾਨ ਦਾ ਆਭਾਸ ਜ਼ਰੂਰ ਹੋਵੇ, ਪ੍ਰੰਤੂ ਭਾਵੇ ' ਉਹ ਅਸ਼ੁੱਧ ਜੇਹੇ ਹੀ ਮੰਤਰ ਬੋਲਨ ਕਿੰਤੂ ਤੇ ਅੱਛੀ ਤਰ੍ਹਾਂ ਨਾ ਬੋਲ ਸਕਨ ਪਰੰਤੂ ਇਤਨਾ ਜ਼ਰੂਰ ਹੋਵੇ ਕੇ ਬਿਨਾਂ ਪੜ੍ਹਾਏ ਤੇ ਹੀ ਆ ਜਾਣ, ਅਰ ਜੋ ਲੋਕ ਨਿਰਮਲ ਬੁੱਧਿ ਵਾਲੇ ਹਨ ਜੈਸੇ ਕਿ ਸੁਆਮੀ ਜੀ ਹਨ ਇਨ੍ਹਾਂ ਨੂੰ ਬਿਨਾਂ ਪੜ੍ਹਾਏ ਤੇ ਚਾਰੇ ਵੇਦ ਆਪੇ ਆਉਣੇ ਜੋਗ

ਹਨ ਕਿਉਂਕਿ ਇਹ ਨਿਯਮ ਹੈ ਕਿ ਜਿਥੇ ਸ਼ੁੱਧ ਅੰਤਹ ਕਰਨ ਹੈ ਓਥੇ ਈਸ਼ਵਰ ਦੇ ਗਯਾਨ ਭੇਦ ਦਾ ਪ੍ਰਤਿਬਿੰਬ ਜ਼ਰੂਰ ਪੈਂਦਾ ਹੈ ਪ੍ਰੰਤੂ ਇਹ ਜੋ ਦੇਖਣ ਵਿਚ ਨਹੀਂ ਆਉਂਦੇ ਇਸ ਤੇ ਸਿੱਧ ਹੁੰਦਾ ਹੈ ਕਿ ਵੇਦ ਈਸ਼ਵਰ ਰਚਿਤ ਨਹੀਂ ਕਿੰਤੂ ਇਹ ਚਾਰਾਂ ਪੁਰਖਾਂ ਦੀ ਬਾਣੀ ਹੈ।

ਤਾਂਤੇ ਮੈਂ ਇਨ੍ਹਾਂ ਵੇਦਾਂ ਨੂੰ ਚਾਰ ਪੁਸਤਕਾਂ ਮੰਨਦਾ ਹਾਂ ਜੋ ਮਨੁੱਖਾਂ ਨੇ ਰਚੇ ਹਨ। ਜਿਸ ਤਰ੍ਹਾਂ ਅੱਜ ਕੱਲ ਦੇ ਆਦਮੀਆਂ ਦੀਆਂ ਰਚੀਆਂ ਹੋਈਆਂ ਪੋਥੀਆਂ ਲੋਗ ਪੜ੍ਹਦੇ ਹਨ ਇਸੇ ਤਰ੍ਹਾਂ ਉਨ੍ਹਾਂ ਚਾਰੇ ਮਨੁੱਖਾਂ ਦੇ ਰਚੇ ਹੋਏ ਚਾਰੇ ਵੇਦਾਂ ਦੀਆਂ ਪੁਸਤਕਾਂ ਨੂੰ ਭੀ ਲੋਕ ਪੜ੍ਹਦੇ ਹਨ ਜਿਸ ਤੇ ਨਾ ਉਹ ਈਸ਼ਵਰ ਨੇ ਬਣਾਏ ਅਤੇ ਨਾ ਇਹ ਗੱਲ ਅਨੁਭਵ ਸਿੱਧੀ ਹੋ ਸਕਦੀ ਹੈ ਕਿਉਂਕਿ ਵੇਦ ਦੇ ਮੰਤਰ ਛੰਦਾਂ ਦੇ ਢੰਗ ਪਰ ਹਨ ਸੋ ਈਸ਼ਵਰ ਅਜੇਹੀ ਛੰਦਾ ਬੰਦੀ ਕਰਦਾ ਕਦੇ ਭੀ ਅਨੁਭਵ ਨਹੀਂ ਮੰਨਦਾ ਤਾਂਤੇ ਇਹ ਸਭ ਮਨੁੱਖਾਂ ਦੀ ਹੀ ਚਤਰਾਈ ਹੈ।

## ਦੋਹਿਰਾ

**ਮੇਰੇ ਇਤਨੇ ਕਹਿਨ ਤੇ ਗਏ ਸੰਤ ਘਬਰਾਇ।**
**ਏਧਰ ਓਧਰ ਝਾਕਦੇ ਉੱਤਰ ਬਣੇ ਨਾ ਕਾਇ।੪੨।**
**ਓੜਕ ਨੂੰ ਇਕ ਹੋਰ ਹੀ ਤੋਰਿਆ ਸਾ ਪ੍ਰਸੰਗ।**
**ਜਿਸ ਤੇ ਮੈਂ ਮਨ ਸਮਝਿਆ ਹੋਇ ਗਏ ਹਨ ਤੰਗ।੪੩।**

**ਭਾਵ** - ਸੁਆਮੀ ਜੀ ਦਾ ਚਿੱਤ ਇਸ ਸਮਯ ਬਹੁਤ ਹੀ ਘਬਰਾਇਆ ਹੋਇਆ ਸਾ ਅਰ ਕੋਈ ਅੱਛਾ ਉੱਤਰ ਨਹੀਂ ਬਣਦਾ ਸਾ ਜਿਸ ਪਰ ਇਸ ਬਾਤ ਨੂੰ ਛੱਡ ਕੇ ਹੋਰ ਹੀ ਰਸਤੇ ਪੈ ਗਏ। ਜੋ ਉਲਟ ਕੇ ਮੇਰੇ ਪਰ ਪ੍ਰਸ਼ਨ ਚੁੱਕ ਕੀਤਾ ਅਤੇ ਇਸ ਤਰ੍ਹਾਂ ਬੋਲੇ ਕਿ ਜਿਸ ਤਰ੍ਹਾਂ ਤੁਸੀਂ ਵੇਦਾਂ ਨੂੰ ਈਸ਼ਵਰ ਰਚਤ ਹੋਣੇ ਪਰ ਤਰਕ ਕਰਦੇ ਹੋ ਅਰ ਆਖਦੇ ਹੋ ਕਿ ਇਹ ਈਸ਼ਵਰ ਰਚਤ ਨਹੀਂ ਹਨ ਅਰ ਇਸ ਵਿੱਚ ਯੁਕਤੀ ਇਹ ਦੇਂਦੇ ਹੈ ਕਿ ਨਿਕਾਕਾਰ ਹੋਨੇ ਤੇ ਈਸ਼ਵਰ ਇਨ੍ਹਾਂ ਨੂੰ ਨਹੀਂ ਬਣਾ ਸਕਦਾ ਤਾਂ ਤੁਸੀਂ ਏਸੇ ਤਰ੍ਹਾਂ ਜਗਤ ਦਾ ਕਰਤਾ ਭੀ ਈਸ਼ਵਰ ਨੂੰ ਨਹੀਂ ਆਖੋਗੇ ਕਿਉਂਕਿ ਇਹ ਸਥੂਲ ਪਰਪੰਚ ਨਿਰਾਕਾਰ ਈਸ਼ਵਰ ਨਹੀਂ ਬਨਾ ਸਕੇਗਾ।

ਇਸ ਦਾ ਉੱਤਰ ਮੈਂ ਇਤਨਾ ਹੀ ਦਿੱਤਾ ਕਿ ਪਹਿਲੇ ਜਦ ਇਸ ਦਾ ਫੈਸਲਾ ਹੋ ਜਾਏ ਗਾ ਤਦ ਤੁਸੀਂ ਜਗਤ ਉਤਪਤੀ ਪਰ ਭੀ ਉੱਤਰ ਪ੍ਰਸ਼ਨ ਕਰ ਲੈਣਾ, ਇਸ ਨੂੰ ਸੁਣ ਕੇ ਬੋਲੇ ਕਿ ਸਾਨੂੰ ਤਾਂ ਇਤਨਾ ਹੀ ਆਉਂਦਾ ਹੈ ਜੋ ਤੁਹਾਨੂੰ ਸੁਣਾ ਦਿੱਤਾ ਹੈ ਜਿਸ ਪਰ ਮੈਂ ਕਿਹਾ ਕਿ ਜੋ ਆਪ ਨੇ ਆਖਯਾ ਹੈ ਸੋ ਠੀਕ ਠੀਕ ਉੱਤਰ ਨਹੀਂ ਹੈ ਜਿਸ ਪਰ ਕਹਿਣ ਲੱਗੇ ਕਿ ਬਸ ਜੋ ਸਾਨੂੰ ਆਉਂਦਾ ਹੈ ਸੋ ਉੱਤਰ ਦੇ ਦਿੱਤਾ ਹੈ।

ਇਤਨੀ ਗੱਲ ਸੁਣ ਕੇ ਪੰਡਤ ਅਗਨੀਹੋਤਰੀ ਜਿਸ ਦਾ ਨਾਉਂ ਉਸ ਸਮਯ

ਸਿਵਨਰਾਇਣ ਸੀ ਅਰ ਅਜ ਕਲ ਜਿਸ ਨੂੰ ਲੋਗ ਸੱਤਯਾਨੰਦ ਅਗਨੀਹੋਤਰੀ ਸੱਦਦੇ ਹਨ, ਖੜੇ ਹੋ ਕੇ ਬੋਲੇ ਕਿ ਸੁਆਮੀ ਜੀ ਨੇ ਇਨ੍ਹਾਂ ਦੇ ਕਥਨ ਦਾ ਉੱਤਰ ਨਹੀਂ ਦਿੱਤਾ ਕੇ ਵਲ ਟਾਲ ਵਾਲ ਕਰਕੇ ਟਾਲ ਰਹੇ ਹਨ ਜਿਸ ਤੇ ਮੇਰੇ ਵਲੋਂ ਹਟ ਕੇ ਉਸ ਨਾਲ ਝਗੜ ਪਏ ਅਰ ਗੁੱਸੇ ਹੋ ਕੇ ਕਹਿਣ ਲੱਗੇ ਕਿ ਤੈਨੂੰ ਕਯਾ ਖਬਰ ਹੈ ਜੋ ਇਸਨੇ ਕਿਆ ਆਖਯਾ ਹੈ? ਜਿਸ ਪਰ ਉਸ ਨੇ ਕਿਹਾ ਕਿ ਮੈਂ ਜਾਣਦਾ ਹਾਂ ਜੋ ਇਨ੍ਹਾਂ ਨੇ ਕਿਹਾ ਹੈ ਅਰ ਜੋ ਉਸ ਦਾ ਆਪਨੇ ਉੱਤਰ ਦਿੱਤਾ ਹੈ ਕਿੰਤੂ ਉੱਤਰ ਆਪ ਦਾ ਠੀਕ ਨਹੀਂ ਹੈ, ਇਸ ਪਰ ਬੁਹਤ ਗੁੱਸੇ ਹੋ ਗਏ ਅਰ ਉਨ੍ਹਾਂ ਨੂੰ ਆਖਨ ਲੱਗੇ ਕਿ ਤੁਸੀਂ ਦੱਸੋ ਜੋ ਇਸ ਨੇ ਕਯਾ ਕਹਿਆ ਹੈ ਅਰ ਮੈਂ ਉਸ ਦਾ ਉੱਤਰ ਕਿਆ ਦਿੱਤਾ ਹੈ। ਜਦ ਇਹ ਝਗੜਾ ਹੋਰ ਹੀ ਛਿੜ ਪਿਆ ਤਦ ਮੈਂ ਕਿਹਾ ਕਿ ਸੁਆਮੀ ਜੀ ਆਪ ਇਨ੍ਹਾਂ ਨਾਲ ਨਾ ਝਗੜੋ ਕਿਉਂਕਿ ਉੱਤਰ ਪ੍ਰਸ਼ਨ ਤਾਂ ਮੇਰਾ ਅਰ ਆਪ ਦਾ ਹੈ। ਸੋ ਜੋ ਆਪ ਦਾ ਸਿਧਾਂਤ ਹੈ ਸੋ ਮੈਨੂੰ ਆਖੋ, ਜਿਸ ਪਰ ਉਹ ਬੋਲੇ ਕਿ ਅਸੀਂ ਤਾਂ ਜੋ ਆਖਣਾ ਸਾ ਸੋ ਆਖ ਦਿੱਤਾ ਜਿਸ ਪਰ ਮੈਂ ਕਿਹਾ ਕਿ ਆਪ ਕੁਝ ਸਾਬਤ ਨਹੀਂ ਕਰ ਸਕੇ ਅਰ ਮੈਂ ਆਪ ਨੂੰ ਸਾਬਤ ਕਰਕੇ ਦਿਖਾ ਦਿੱਤਾ ਹੈ ਕਿ ਵੇਦ ਮਨੁੱਖਾਂ ਦੇ ਰਚੇ ਹੋਏ ਹਨ।

ਇਤਨੇ ਝਗੜੇ ਪਰ ਚਾਰੇ ਪਾਸਿਆਂ ਤੇ ਤਾਲੀਆਂ ਵਜ ਪਈਆਂ ਅਰ ਸਭ ਬੋਲ ਉਠੇ ਕਿ ਸਾਧੂ ਨੂੰ ਉੱਤਰ ਦੇਣਾ ਨਹੀਂ ਆਇਆ ਜਿਸ ਪਰ ਸੰਧਯਾ ਪੈ ਗਈ ਅਰ ਸਭ ਖਲਕਤ ਆਪੋ ਆਪਣੇ ਘਰਾਂ ਨੂੰ ਚਲੀ ਗਈ ਅਤੇ ਅਸੀਂ ਵੀ ਵੱਡੇ ਆਨੰਦ ਪੂਰਬਕ ਆਪਣੇ ਮਕਾਨ ਪਰ ਆਏ।

## ਦੋਹਿਰਾ

**ਇਹ ਦੂਜਾ ਹੈ ਮੁੱਝਦਾ ਜੋ ਹੋਇਆ ਪ੍ਰਸੰਗ।**
**ਸੁਣਨੇ ਹਾਰੇ ਲੋਕ ਸੇ ਹੋਏ ਮਨ ਵਿਚ ਦੰਗ।੪੪।**
**ਊਆ ਬਾਈ ਕਰ ਗਏ ਤਦੋਂ ਸੰਤ ਜੀ ਆਪ।**
**ਸੱਤ ਆਖਦਿਆਂ ਮੁੱਝ ਨੂੰ ਲਗੇ ਨਾ ਕੋਈ ਪਾਪ।੪੫।**
**ਜੋ ਇਸ ਵਿਚ ਕੁਝ ਸ਼ੱਕ ਹੈ ਤਾਂ ਚਲੇ ਉਸ ਕੇਰ।**
**ਉੱਤਰ ਮੇਰੇ ਕਥਨ ਦਾ ਦੇਵਨ ਹੋਇ ਦਲੇਰ।੪੬।**
**ਜਿਸ ਤੇ ਸੱਚੀ ਹੋਇ ਜਗ ਇਹ ਲੋਕਾਂ ਦੀ ਗੱਪ।**
**ਗੁਰੂ ਜਿਨ੍ਹਾਂ ਦੇ ਟੱਪਨੇ ਚੇਲੇ ਜਾਨ ਛੜੱਪ।੪੭।**
**ਪਰ ਮੈਂ ਜਾਣਾ ਸਭ ਨੂੰ ਇਨ ਮਹਿ ਨਾਹੀਂ ਕੋਇ।**
**ਮੇਰੇ ਇਸ ਪ੍ਰਸੰਗ ਦਾ ਖੰਡਨ ਕਰ ਹੈ ਜੋਇ।੪੮।**

# ਤੀਜੀ ਵੇਰ ਦਾ ਪ੍ਰਸ਼ਨੋਤ੍ਰ

**ਦੋਹਿਰਾ**

**ਹੁਣ ਤੀਜਾ ਭੀ ਸੁਣ ਲਵੋ ਜੋ ਹੋਇਆ ਵਿਰਤਾਂਤ।**
**ਮੁਕਤ ਪੱਖ ਪਰ ਪੁੱਛਨਾ ਕੀਤੀ ਹੋਇ ਇਕਾਂਤ।੧।**

ਤੀਸਰੀ ਵੇਰ ਸੁਆਮੀ ਜੀ ਰਾਇ ਮੇਲਾ ਰਾਮ ਸਾਹਿਬ ਦੇ ਤਲਾਬ ਉਪਰ ਉੱਤਰੇ ਜਦ ਮੈਨੂੰ ਖਬਰ ਹੋਈ ਕਿ ਹੁਣ ਉਹ ਮਹਾਤਮਾ ਫੇਰ ਆਏ ਹਨ ਮੈਂ ਓਥੇ ਹੀ ਪੁੱਜਾ ਪਰੰਤੂ ਉਸ ਵੇਲੇ ਮੈਂ ਇਕੱਲਾ ਹੀ ਸਾਂ।

ਜਦ ਮੈਂ ਪਉੜੀਆਂ ਚੜ੍ਹ ਕੇ ਗਿਆ ਤਾਂ ਕਿਆ ਦੇਖਿਆ ਕਿ ਸੁਆਮੀ ਜੀ ਗਲੀਚੇ ਪਰ ਤਕੀਆ ਲਗਾਈ ਬੈਠੇ ਹਨ ਅਰ ਉਨ੍ਹਾਂ ਦੇ ਪਾਸ ਇਕ ਬਾਬੂ ਬੰਗਾਲੀ ਬੈਠਾ ਹੈ ਅਰ ਦੋ ਤਿੰਨ ਰੇਲ ਦੇ ਹੋਰ ਪੰਜਾਬੀ ਬਾਬੂ ਹਨ ਜਿਨ੍ਹਾਂ ਨਾਲ ਕੁਛ ਉੱਤਰ ਪ੍ਰਸ਼ਨ ਕਰ ਰਹੇ ਹਨ ਪਰ ਓਹ ਸਭ ਸਤ ਬਚਨ ਹੀ ਉਚਾਰਦੇ ਹਨ ਅਤੇ ਅੱਗੋਂ ਕੁਝ ਉੱਤਰ ਨਹੀਂ ਦੇਂਦੇ।

ਮੇਰਾ ਅੱਗੇ ਦਾ ਹੀ ਡਰ ਲੱਥਾ ਹੋਇਆ ਸੀ ਜਿਸ ਤੇ ਨਿਰਭੈ ਹੋ ਕੇ ਜਾ ਬੈਠਾ ਅਰ ਕੇਵਲ ਇਤਨਾ ਹੀ ਆਖਿਆ ਕਿ ਸੰਤ ਜੀ ਆਪ ਅੱਛੇ ਹੈਂ ਜਿਸ ਦਾ ਉੱਤਰ ਉਨ੍ਹਾਂ ਨੇ ਇਹ ਦਿੱਤਾ ਕਿ ''ਆਪ ਭੀ ਆਨੰਦ ਹੈਂ''।

ਦਸ ਕੁ ਮਿੰਟ ਮਗਰੋਂ ਮੈਂ ਨੇ ਕਿਹਾ ਕਿ ਸੰਤ ਜੀ ਕਾਰਨ ਵਾਚ ਅਰ ਵੇਦ ਵਿਖਯ ਪਰ ਤਾਂ ਮੇਰਾ ਆਪ ਨਾਲ ਉੱਤਰ ਪ੍ਰਸ਼ਨ ਹੋ ਚੁੱਕਿਆ ਹੈ ਪਰੰਤੂ ਹੁਣ ਮੁਕਤੀ ਦੇ ਬਾਰੇ ਵਿਚ ਪੁੱਛਨਾ ਚਾਹੁੰਦਾ ਹਾਂ ਕਿ ਆਪ ਦਾ ਕਿਆ ਖਿਆਲ ਹੈ?

**ਦੋਹਿਰਾ**

**ਸੁਣਦੇ ਹੀ ਇਸ ਗੱਲ ਨੂੰ ਬੋਲੇ ਮਨ ਘਬਰਾਇ।**
**ਜਾਤਾ ਸਾਨੂੰ ਆਪਣੀ ਓਹੋ ਵੱਡੀ ਬਲਾਇ।੨।**
**''ਪੁੱਛ ਲਵੋ ਓਹ ਭੀ ਤੁਸੀਂ ਪਰ ਮੈਂ ਝਗੜੂੰ ਨਾਹਿ।**

**ਆਪਣੇ ਨਿਸਚੇ ਨੂੰ ਕਰੂੰ ਪ੍ਰਗਟ ਸਭ ਕੇ ਮਾਹਿ''।੩।**
**ਜਿਸ ਪਰ ਮੈਂ ਫਿਰ ਇਹ ਕਹੀ ਕਿਆ ਝਗੜੇ ਕੀ ਬਾਤ।**
**ਉੱਤਰ ਪ੍ਰਸ਼ਨ ਸਦਾ ਤੇ ਬਿਨ ਬਾਤਨ ਪਰ ਆਤ।੪।**

**ਭਾਵ** – ਜਦ ਮੈਂ ਮੁਕਤੀ ਦੇ ਪ੍ਰਸੰਗ ਪਰ ਪੁੱਛਣਾ ਚਾਹਿਆ ਤਦ ਜਿਸ ਤਰ੍ਹਾਂ ਅੱਗ ਦੀ ਡਰੀ ਟਟਿਆਨੇ ਤੇ ਡਰਦੀ ਹੈ ਇਸੇ ਤਰ੍ਹਾਂ ਡਾਕਟਰ ਰਹੀਮ ਖਾਂ ਦੀ ਕੋਠੀ ਤੇ ਡਰੇ ਹੋਏ ਸੁਆਮੀ ਜੀ ਆਖਨ ਲੱਗੇ ਕਿ ਮੈਂ ਤੁਹਾਡੇ ਨਾਲ ਝਗੜਾ ਨਹੀਂ ਕਰਾਂਗਾ ਪਰ ਆਪਣਾ ਨਿਸ਼ਚਾ ਦੱਸਾਂਗਾ ਕਿ ਮੁਕਤੀ ਦੇ ਵਿਖਯ ਵਿਚ ਕਿਆ ਹੈ ਜਿਸ ਦਾ ਉੱਤਰ ਮੈਂ ਇਤਨਾ ਹੀ ਦਿੱਤਾ ਕਿ ਝਗੜੇ ਦੀ ਕੋਈ ਬਾਤ ਨਹੀਂ ਹੈ ਕਿੰਤੂ ਇਨ੍ਹਾਂ ਪਰਸੰਗਾਂ ਪਰ ਸਦਾ ਤੇ ਉੱਤਰ ਪ੍ਰਸ਼ਨ ਹੁੰਦੇ ਚਲੇ ਆਏ ਹਨ। ਸੋ ਮੈਂ ਕੋਈ ਨਵੀਂ ਬਾਤ ਨਹੀਂ ਪੁੱਛਦਾ ਪਰੰਤੂ ਮੈਂ ਆਪ ਦੇ ਨਿਸ਼ਚੇ ਵਿਚ ਜਿਥੇ ਆਪਣੀ ਬੁਧਿ ਅਨੁਸਾਰ ਸੰਸਾ ਪਾਵਾਂਗਾ ਉਥੇ ਜ਼ਰੂਰ ਪੁੱਛਾਂਗਾ ਕਿ ਇਹ ਕਿਸ ਤਰ੍ਹਾਂ ਹੈ।

## ਦੋਹਿਰਾ

**ਇਤਨੀ ਸੁਣ ਕੇ ਬਾਤ ਨੂੰ ਮੰਨ ਗਏ ਮੁਰਝਾਇ।**
**ਆਖਨ ਜੋ ਕੁਝ ਮੁੱਝ ਨੂੰ ਆਵੇ ਦਊਂ ਸੁਣਾਇ।੫।**
**ਇਸ ਤੇ ਅੱਗੇ ਮੈਂ ਕਿਹਾ 'ਤੁਮਰੇ ਮਤ ਮਹਿ ਮੋਖ।**
**ਕਹੋ ਕਿਣ ਵਿਧ ਹੈ ਲਿਖੀ ਜੋ ਸਮਝੋ ਨਿਰਦੋਖ।'**

**ਭਾਵ** – ਜਦ ਉਨ੍ਹਾਂ ਨੇ ਆਗਿਆ ਦੇ ਦਿੱਤੀ ਤਦ ਮੈਂ ਪੁੱਛਿਆ ਕਿ ਸੁਆਮੀ ਜੀ ਆਪ ਦੇ ਮਤ ਵਿਚ ਮੁਕਤੀ ਦਾ ਕਿਆ ਸਰੂਪ ਹੈ ਅਤੇ ਉਸ ਦਾ ਲੱਖਣ ਕਿਆ ਹੈ?

ਸੁਆਮੀ ਜੀ ਨੇ ਉੱਤਰ ਦਿੱਤਾ ਕਿ ਮੁਕਤੀ ਦਾ ਅਰਥ ਛੁੱਟ ਜਾਣਾ ਹੈ।

ਇਸ ਪਰ ਮੈਂ ਕਿਹਾ ਕਿ ਇਹ ਤਾਂ ਮੁਕਤੀ ਪਦ ਦਾ ਅਰਥ ਹੈ ਪਰੰਤੂ ਮੇਰਾ ਤਾਤਪਰਜ ਪੁੱਛਣ ਦਾ ਇਹ ਹੈ ਕਿ ਛੁੱਟਨਾ ਕਿਆ ਵਸਤੂ ਹੈ ਅਤੇ ਕਿਨ੍ਹਾਂ ਬਾਤਾਂ ਤੇ ਛੁੱਟਣਾ ਹੈ।

ਇਸ ਦਾ ਉੱਤਰ ਸੁਆਮੀ ਜੀ ਨੇ ਇਹ ਦਿੱਤਾ ਕਿ ਛੁੱਟਣ ਵਾਲੀ ਵਸਤੂ ਜੀਵਾਤਮਾ ਹੈ ਪਰ ਛੁੱਟਣਾ ਦੇਹ ਵਿਚੋਂ ਹੈ ਜਿਸ ਤੇ ਜੀਵ ਦੇ ਦੁੱਖਾਂ ਦੀ ਨਵਿਰਤੀ ਹੁੰਦੀ ਹੈ।

ਇਸ ਪਰ ਮੈਂ ਇਹ ਆਖਿਆ ਕਿ ਜੀਵ ਕਿਸ ਨੂੰ ਆਖਦੇ ਹਨ ਅਤੇ ਕਿਆ ਸਰੀਰ ਦੇ ਤਿਆਗ ਦਾ ਨਾਮ ਹੀ ਮੁਕਤੀ ਹੈ? ਕਿੰਤੂ ਜੇ ਇਹੋ ਆਪ ਦਾ ਮਤ ਹੈ ਤਾਂ ਇਹ ਚਾਰ ਵਾਕ ਮਤ ਵਾਲੇ ਭੀ ਮੰਨਦੇ ਹਨ ਕਿ ਮਰ ਗਿਆ ਤਾਂ ਮੁਕਤੀ ਪਾ ਲਈ ਫਿਰ ਆਪ ਅਤੇ ਚਾਰ ਵਾਕ ਮਤ ਵਿਚ ਕਿਆ ਭੇਦ ਹੈ?

ਇਸ ਕਥਨ ਪਰ ਸੋਚਣ ਲੱਗੇ ਅਰ ਚਾਰ ਪੰਜ ਮਿੰਟ ਮਗਰੋਂ ਬੋਲੇ ਕਿ ਜੀਵ ਉਸ ਸੂਖਮ ਤੇ ਚੇਤਨ ਵਸਤੂ ਦਾ ਨਾਮ ਹੈ ਜੋ ਇਸ ਦੇਹੀ ਦੀ ਅਭਮਾਨੀ ਹੈ, ਅਰ ਚਾਰ ਵਾਕ ਮਤ ਵਾਲੇ ਨਾਸਤਕ ਹਨ ਕਿਉਂਕਿ ਉਹ ਵੇਦ ਨੂੰ ਨਹੀਂ ਮੰਨਦੇ।

ਫਿਰ ਮੈਂ ਪੁੱਛਿਆ ਕਿ ਜਦ ਜੀਵ ਇਸ ਦੇਹ ਨੂੰ ਤਿਆਗ ਦੇਂਦਾ ਹੈ ਤਦ ਇਸ ਦੇ ਅਭਿਮਾਨ ਤੇ ਰਹਿਤ ਹੋ ਕੇ ਫਿਰ ਕਿਆ ਰੂਪ ਰੱਖਦਾ ਹੈ ਅਰ ਕਿਥੇ ਰਹਿੰਦਾ ਹੈ?

ਇਸੇ ਤਰ੍ਹਾਂ ਜੋ ਚਾਰ ਵਾਕ ਨਾਸਤਕ ਹੋ ਕੇ ਮਰਨ ਨੂੰ ਮੁਕਤੀ ਆਖਦੇ ਹਨ ਸੋਈ ਆਪ ਵੇਦ ਦੇ ਮੰਨਣ ਵਾਲੇ ਆਸਤਕ ਮੰਨਦੇ ਹੋ ਫਿਰ ਆਪ ਅਰ ਉਨ੍ਹਾਂ ਵਿਚ ਕਿਆ ਭੇਦ ਹੈ, ਕਿਉਂਕਿ ਮੁਕਤੀ ਪੱਖ ਤਾਂ ਦੋਨਾਂ ਦਾ ਕੱਠਾ ਹੀ ਹੈ।

ਇਸ ਦਾ ਉੱਤਰ ਇਹ ਦਿੱਤਾ ਕਿ ਜੀਵ ਦਾ ਸਰੂਪ ਓਹੋ ਰਹਿੰਦਾ ਹੈ ਜੋ ਦੇਹ ਵਿਚ ਸਾ ਪ੍ਰੰਤੂ ਸੁਤੰਤ੍ਰ ਹੁੰਦਾ ਹੈ ਇਸ ਵਾਸਤੇ ਜਿਸ ਜਗ੍ਹਾ ਇੱਛਾ ਹੁੰਦੀ ਹੈ ਓਥੇ ਰਹਿੰਦਾ ਹੈ।

ਚਾਰ ਵਾਕ ਜੀਵ ਦਾ ਨਾਸ ਮੰਨਦੇ ਹਨ ਪ੍ਰੰਤੂ ਅਸੀਂ ਨਹੀਂ ਮੰਨਦੇ ਇਹੋ ਸਾਡੇ ਵਿਚ ਅਰ ਉਨ੍ਹਾਂ ਵਿਚ ਭੇਦ ਹੈ।

ਇਸ ਪਰ ਮੈਂ ਕਿਹਾ ਕਿ ਜੇ ਓਹੋ ਜੀਵ ਦੇਹ ਤਿਆਗ ਕੇ ਭੀ ਓਸੇ ਤਰ੍ਹਾਂ ਰਹਿੰਦਾ ਹੈ ਤਾਂ ਉਸ ਨੂੰ ਆਪਨਾ ਪਤਾ ਹੁੰਦਾ ਹੈ ਕਿ ਨਹੀਂ ਅਰ ਇਹ ਜਾਨ ਸਕਦਾ ਹੈ ਕਿ ਨਹੀਂ ਜੋ ਮੈਂ ਫਲਾਨਾ ਜੀਵ ਹਾਂ?

ਇਸੇ ਪ੍ਰਕਾਰ ਚਾਰ ਵਾਕ ਭੀ ਜੀਵ ਦਾ ਨਾਸ ਨਹੀਂ ਮੰਨਦੇ ਕਿੰਤੂ ਉਹ ਜੀਵ ਦਾ ਪਰਾਦੁਰ ਭਾਵ ਤੱਤਾਂ ਵਿਚ ਮੰਨਦੇ ਹਨ ਅਰ ਓਹ ਇਹ ਆਖਦੇ ਹਨ ਕਿ ਜੀਵ ਇਕ ਪ੍ਰਕਾਰ ਦੀ ਚੇਤਨ ਸੱਤਾ ਹੈ ਜੋ ਤੱਤਾਂ ਦੇ ਮਿਲਾਪ ਨਾਲ ਉਤਪੱਤ ਹੋ ਜਾਂਦੀ ਹੈ। ਜਿਸ ਤਰ੍ਹਾਂ ਚੂਨਾ ਕੱਥਾ ਪਾਨ ਮਿਲਾਉਨੇ ਤੇ ਲਾਲ ਰੰਗ ਉਤਪੱਤ ਹੋ ਜਾਂਦਾ ਹੈ। ਸੋ ਇਸ ਤੇ ਇਹ ਪਾਇਆ ਜਾਂਦਾ ਹੈ ਕਿ ਉਹੋ ਜੀਵ ਦਾ ਪਰਾਦੁਰ ਭਾਵ ਤੱਤਾਂ ਵਿਚ ਮੰਨਦੇ ਹਨ, ਅਰ ਇਨ੍ਹਾਂ ਦੇ ਵਿਯੋਗ ਤੇ ਉਸ ਦਾ ਲਯ ਮੰਨਦੇ ਹਨ ਪਰੰਤੂ ਨਾਸ ਇਕ ਹੋਰ ਪਦਾਰਥ ਹੈ ਜੋ ਵਸਤੂ ਦੀ ਅਸਲੀਅਤ ਨੂੰ ਹੀ ਦੂਰ ਕਰ ਦੇਂਦਾ ਹੈ ਸੋ ਇਹ ਚਾਰ ਵਾਕ ਦਾ ਤਾਤਪਰਜ ਨਹੀਂ ਹੈ।

ਸੁਆਮੀ ਜੀ ਆਖਯਾ ਕਿ ਤੁਹਾਡੇ ਪਹਿਲੇ ਪ੍ਰਸ਼ਨ ਦਾ ਉੱਤਰ ਤਾਂ ਇਤਨਾ ਹੀ ਹੈ ਕਿ ਉਸ ਜੀਵ ਆਤਮਾ ਨੂੰ ਗਯਾਨ ਰਹਿੰਦਾ ਹੈ, ਕਿਉਂਕਿ ਗਯਾਨ ਚੇਤਨ ਜੀਵਾਤਮਾ ਦਾ ਧਰਮ ਹੈ ਇਸ ਵਾਸਤੇ ਜੜ੍ਹ ਦੇਹ ਦੇ ਤਯਾਗ ਮਗਰੋਂ ਓਹੋ ਚੇਤਨ ਗਯਾਨ ਸਰੂਪ ਹੈ। ਦੂਸਰੇ ਪ੍ਰਸ਼ਨ ਦਾ ਇਹ ਉੱਤਰ ਹੈ ਕਿ ਸਾਡਾ ਤਾਤਪਰਜ ਚਾਰ ਵਾਕਾ ਮਤ ਵਿਚ ਜੀਵ ਦਾ ਨਾਸ ਮੰਨਣ ਤੇ ਉਸ ਦਾ ਅਭਾਵ ਅੰਗੀਕਰ ਹੈ, ਸੋ ਅਭਾਵ ਚਾਰ ਪ੍ਰਕਾਰ ਦਾ ਹੁੰਦਾ ਹੈ, ਪ੍ਰਾਗਾ ਭਾਵ, ਪ੍ਰਧ੍ਵੰਸਾ ਭਾਵ, ਅੰਨਯੋ ਅੰਣਯਾ ਭਾਵ ਅਤੇ ਅਤਯੰਤਾ ਭਾਵ ਸੋ ਚਾਰ ਵਾਕ ਭੀ ਇਨ੍ਹਾਂ ਵਿਚੋਂ ਹੀ ਜੀਵ ਦਾ ਅਭਾਵ ਮੰਨਦੇ ਹਨ ਸੋ ਅਭਾਵ ਭੀ ਇਕ ਪ੍ਰਕਾਰ

ਦਾ ਨਾਸ ਸਮਝਿਆ ਜਾਂਦਾ ਹੈ ਜਿਸ ਨੂੰ ਸੁਨ ਕੇ ਮੈਂ ਇਹ ਆਖਯਾ :

**ਦੋਹਿਰਾ**

**ਚੇਤਨ ਹੇਤੂ ਗਯਾਨ ਦਾ ਨਹੀਂ ਸਰਬ ਦਾ ਸੱਤ।**
**ਸੁਖਪਤ ਮਹਿ ਨਹਿ ਜਾਣਦਾ ਆਪਣੇ ਘਰ ਦੀ ਗੱਤ।੭।**

**ਭਾਵ** – ਬੇਸ਼ਕ ਸੁਆਮੀ ਜੀ ਨੇ ਜੀਵਾਤਮਾ ਨੂੰ ਗਯਾਨ ਸਰੂਪ ਆਖ ਕੇ ਇਹ ਸਿੱਧ ਕੀਤਾ ਹੈ ਕਿ ''ਮੁਕਤ ਹੋ ਕੇ'' ਅਰਥਾਤ ਦੇਹ ਨੂੰ ਤਿਆਗ ਕੇ ਭੀ ਇਸ ਨੂੰ ਗਯਾਨ ਰਹਿੰਦਾ ਹੈ ਪ੍ਰੰਤੂ ਜਿਸ ਪਰ ਹੇਤੂ ਕੇਵਲ ''ਚੇਤਨ ਸਰੂਪ'' ਹੋਣ ਦਾ ਹੀ ਦਿੱਤਾ ਹੈ ਪ੍ਰੰਤੂ ਜਦ ਵਿਚਾਰ ਕੇ ਦੇਖਿਆ ਜਾਂਦਾ ਹੈ ਤਾਂ ਇਸ ਦੇਹ ਦੇ ਵਿਚ ਰਹਿ ਕੇ ਭੀ ਚੇਤਨ ਸਰੂਪ ਆਤਮਾ ਹੈ ਗਯਾਨ ਦੇ ਸਾਧਨ ਅੰਤਹ ਕਰਣ ਅਤੇ ਗਯਾਨ ਇੰਦ੍ਰਯ ਤੇ ਬਿਨਾਂ ਕੋਈ ਗਯਾਨ ਨਹੀਂ ਪਾਇਆ ਜਾਂਦਾ ਜਿਸ ਦਾ ਦ੍ਰਿਸ਼ਟਾਂਤ ਘੋਰ ਨੀਂਦ ਅਤੇ ਮੂਰਛਾ ਹੈ ਕਿਉਂਕਿ ਇਨ੍ਹਾਂ ਦੋਨਾਂ ਹਾਲਤਾਂ ਵਿਚ ਜੀਵ ਅਜੇ ਦੇਹ ਨੂੰ ਭੀ ਨਹੀਂ ਤਿਆਗਦਾ ਤਾਂ ਭੀ ਆਪਣੇ ਗਯਾਨ ਨੂੰ ਛੱਡ ਬੈਠਦਾ ਹੈ ਫਿਰ ਜਦ ਇਸਨੇ ਮਰ ਕੇ ਇਸ ਦੇਹੀ ਨਾਲੋਂ ਸਾਰਾ ਹੀ ਸੰਬੰਧ ਤੋੜ ਲੀਤਾ ਅਰ ਇਹ ਦੇਹ ਭੀ ਸਾੜ ਕੇ ਸੁਆਹ ਕਰ ਦਿੱਤੀ ਫਿਰ ਇਸ ਨੂੰ ਗਿਆਨ ਕਦ ਰਹਿ ਸਕਦਾ ਏ? ਦੁਰਜਨ ਤਖ ਨਯਾਇ ਕਰਕੇ ਜੇ ਇਸ ਬਾਤ ਨੂੰ ਮੰਨ ਭੀ ਲਈਏ ਤਾਂ ਮੈਂ ਇਹ ਪੁੱਛਦਾ ਹਾਂ ਕਿ ਫੇਰ ਉਹ ਗਯਾਨ ਵਾਲਾ ਆਤਮਾ ਕਿਥੇ ਰਹਿੰਦਾ ਹੈ?

ਫਿਰ ਉਸ ਵੇਲੇ ਮੈਂ ਇਹ ਭੀ ਕਿਹਾ ਕਿ ਸੰਤ ਜੀ ਆਪ ਨੇ ਅਭਾਵਾਂ ਦੇ ਨਾਉਂ ਗਿਣ ਕੇ ਦੱਸ ਦਿੱਤੇ ਪ੍ਰੰਤੂ ਆਪ ਇਹ ਤਾਂ ਦੱਸੋ ਜੋ ਇਨ੍ਹਾਂ ਵਿਚੋਂ ਜੀਵ ਦਾ ਕਿਹੜਾ ਅਭਾਵ ਚਾਰ ਵਾਕ ਪਰ ਲਗਾਓਗੇ ਕਿਉਂਕਿ ਪ੍ਰਾਗਾ ਭਾਵ ਤਾਂ ਜੀਵ ਨੂੰ ਅਨਾਦੀ ਸਿੱਧ ਕਰੇਗਾ ਜੈਸਾ ਕਿ ਤਿਲਾਂ ਵਿਚ ਤੇਲ ਹੁੰਦਾ ਹੈ, ਸੋ ਕੇਵਲ ਉਸ ਦੇ ਪਰਾਦੁਰ ਹੀ ਨਹੀਂ ਹੁੰਦਾ ਕਿੰਤੂ ਅਸਲ ਵਿਚ ਉਹ ਉਤਪਤ ਨਹੀਂ ਕਹਿਆ ਜਾਂਦਾ ਅਤੇ ਤਿਲਾਂ ਵਿਚ ਅਨਾਦੀ ਚਲਯ ਆਉਂਦਾ ਹੈ, ਇਸੇ ਤਰ੍ਹਾਂ ਜੀਵ ਭੀ ਇਨ੍ਹਾਂ ਤੱਤਾਂ ਵਿਚ ਅਨਾਦੀ ਆਪ ਨੂੰ ਮੰਨਨਾ ਪਏਗਾ।

ਫਿਰ ਜੇ ਪ੍ਰਧ੍ਵੰਸਾ ਭਾਵ ਮੰਨੋਗੇ ਤਾਂ ਮਿੱਟੀ ਦੇ ਵਿਚੋਂ ਘੜਾ ਉਤਪਤ ਹੋ ਕੇ ਭਜਨ ਨਯਾਈਂ ਸਾਦੀ ਸ਼ਾਂਤ ਮੰਨਨਾ ਪਵੇਗਾ ਪ੍ਰੰਤੂ ਇਹ ਭੀ ਕਾਰਨ ਵਿਚ ਕਾਰਜ ਦਾ ਲੈ ਸਰੂਪ ਹੈ। ਕਿੰਤੂ ਵਸਤੂ ਦਾ ਨਾਸ ਨਹੀਂ ਹੈ ਕਿਉਂਕਿ ਕਿਸੇ ਵਸਤੂ ਦੀ ਸ਼ਕਲ ਬਦਲਨ ਨਾਲ ਉਸ ਦੇ ਸਰੂਪ ਦਾ ਨਾਸ ਨਹੀਂ ਹੁੰਦਾ ਇਸ ਤੇ ਭੀ ਜੀਵ ਦਾ ਜੋ ਅਸਲੀ ਮਾਦਾ ਹੈ ਉਹ ਚਾਰ ਵਾਕ ਮਤ ਵਿਚ ਆਪਦੇ ਕਥਾਨੁਸਾਰ ਨਸ਼ਟ ਨਹੀਂ ਮੰਨਯਾ ਜਾਂਦਾ।

ਅੰਨਯੋ ਅੰਨਯਾ ਭਾਵ ਤਾਂ ਘੜੇ ਅਰ ਕਪੜੇ ਵਾਂਗ ਆਪ ਚਾਰ ਵਾਕ ਮਤ ਵਿਚ ਮੰਨ ਹੀ ਨਹੀਂ ਸਕਦੇ ਕਿਉਂਕਿ ਜਿਸ ਤਰ੍ਹਾਂ ਘੜੇ ਵਿਚ ਕਪੜੇ ਦਾ ਅਰ ਕੱਪੜੇ ਵਿਚ ਘੜੇ ਦਾ ਅਭਾਵ ਹੈ ਇਸੇ ਤਰ੍ਹਾਂ ਤੱਤਾਂ ਵਿਚ ਜੀਵ ਦਾ ਅਤੇ ਜੀਵ ਵਿਚ ਤੱਤਾਂ ਦਾ ਅਭਾਵ ਮੰਨਨੇ ਤੇ ਦੋ ਭਿੰਨ ਪਦਾਰਥ ਸਮਝੇ ਜਾਣਗੇ, ਇਸ ਵਾਸਤੇ ਚਾਰ ਵਾਕ ਮਤ ਵਾਲੇ ਜੀਵ ਦਾ ਨਾਸ਼ ਮੰਨਦੇ ਹਨ ਇਹ ਕਥਨ ਅਨੈਗਤ ਹੋ ਜਾਏਗਾ, ਕਿਉਂਕਿ ਆਪਦੇ ਕਥਨ ਅਨੁਸਾਰ ਜੀਵ ਵਿਚ ਭਿੰਨ ਪਦਾਰਥ ਹੈ।

ਇਸ ਤੇ ਅਗੇ ਅਤਯੰਤਾ ਭਾਵ ਜੋ ਸਹੇ ਦੇ ਸਿੰਗਾਂ ਵਾਂਗ ਸਦਾ ਹੀ ਅਸੱਤ ਹੈ ਉਹ ਤਾਂ ਚਾਰ ਵਾਕ ਮਤ ਵਿਚ ਆਪ ਮੰਨ ਹੀ ਨਹੀਂ ਸਕਦੇ ਕਿਉਂਕਿ ਚਾਰ ਵਾਕ ਜੀਵ ਤੇ ਐਸਾ ਇਨਕਾਰੀ ਨਹੀਂ ਹੈ, ਇਸ ਵਾਸਤੇ ਆਪਦਾ ਅਭਾਵਾਂ ਦੇ ਆਖਨ ਪਰ ਯਤਨ ਕਰਨਾ ਸਭ ਐਵੇਂ ਗਿਆ।

ਪਰੰਤੂ ਸੁਆਮੀ ਜੀ ਤਾਈਂ ਯਾਦ ਰਹੇ ਜੋ ਮੇਰਾ ਪ੍ਰਸ਼ਨ ਚਾਰ ਵਾਕ ਅਤੇ ਆਪ ਦੇ ਮੱਤ ਵਿਚ ਏਕਤਾ ਕਰਨ ਤੇ ਵੇਦਾਂ ਦੇ ਮੰਨਨੇ ਅਰ ਨਾ ਮੰਨਨੇ ਪਰ ਨਹੀਂ ਸਾ ਕਿੰਤੂ ਮੇਰਾ ਤਾਂ ਇਸ ਪੱਖ ਵਿੱਚ ਸਾ ਕਿ ਮਰੇ ਤੇ ਮੁਕਤੀ ਤਾਂ ਚਾਰ ਵਾਕ ਭੀ ਮੰਨਦੇ ਹਨ ਫਿਰ ਆਪ ਦਾ ਉਨ੍ਹਾਂ ਦੇ ਮਤ ਤੋਂ ਕਯਾ ਭੇਦ ਹੈ? ਉੱਤਰ ਇਸ ਦਾ ਦੇਣਾ ਜੋਗ ਸਾ ਹੋਰ ਅਭਾਵਾਂ ਦੀ ਐਥੇਂ ਕੋਈ ਇਤਨੀ ਲੋੜ ਨਹੀਂ ਸੀ ਇਸ ਵਾਸਤੇ ਆਪ ਕੋਈ ਇਨ੍ਹਾਂ ਬਾਤਾਂ ਦਾ ਉੱਤਰ ਦੇਵੇ।

**ਦੋਹਿਰਾ**

**ਸੁਣਦੇ ਇਤਨੀ ਬਾਤ ਨੂੰ ਹੋਏ ਸਾਧ ਹਰਾਨ।**
**ਆਪਨ ਇਹ ਕੀ ਮਾਰਿਆ ਇਸ ਨੇ ਚੁੱਕ ਤੂਫਾਨ॥੮॥**
**ਮਨ ਵਿਚ ਅਗੋਂ ਸੋਚਕੇ ਫਿਰ ਬੋਲੇਂ ਹਠ ਨਾਲ।**
**ਇਸਦਾ ਉੱਤਰ ਭੀ ਸੁਣੋਂ ਅਥ ਤੁਮ ਨਾਲ ਖਯਾਲ॥੯॥**

**ਭਾਵ**- ਇਸ ਪਰ ਕੁਛਕ ਗੁੱਸੇ ਹੋ ਕੇ ਅਰ ਮੱਥੇ ਵੱਟ ਪਾ ਕੇ ਬੋਲੇ ਕਿ ਜੇ ਉਸ ਮੁਕਤ ਆਤਮਾ ਨੂੰ ਗਯਾਨ ਨਾ ਹੋਵੇ ਤਾਂ ਮੁਕਤੀ ਦੇ ਸੁਖ ਨੂੰ ਕਿਸ ਤਰ੍ਹਾਂ ਭੋਗੇ, ਇਸ ਵਾਸਤੇ ਉਸ ਨੂੰ ਗਯਾਨ ਮੰਨਣਾ ਪਏਗਾ।

ਦੂਸਰਾ ਉਹ ਇੱਛਾ ਧਾਰੀ ਹੁੰਦਾ ਹੈ ਜਿਸ ਜਗ੍ਹਾ ਚਾਹੇ ਓਥੇ ਰਹਿ ਸਕਦਾ ਹੈ, ਅਰ ਇਹ ਸਾਰਾ ਬ੍ਰਹਮੰਡ ਉਸ ਦੇ ਸੈਰ ਕਰਨ ਲਈ ਖੁੱਲ੍ਹਾ ਹੈ।

ਦੂਸਰੇ ਪ੍ਰਸ਼ਨ ਦਾ ਉੱਤਰ ਇਹ ਹੈ ਕਿ ਚਾਰ ਵਾਕ ਮਤ ਵਿਚ ਮੁਕਤ ਜੀਵ ਦਾ ਪੁਨਰ ਜਨਮ ਨਹੀਂ ਮੰਨਿਆ ਪ੍ਰੰਤੂ ਸਾਡੇ ਮੱਤ ਵਿਚ ਮੁਕਤ ਜੀਵ ਮੁੜ ਕੇ ਜਨਮ ਲੈਂਦਾ

ਹੈ, ਜਦ ਉਸਦਾ ਮੁਕਤੀ ਦਾ ਆਨੰਦ ਭੋਗਨਾ ਪੂਰਾ ਹੋ ਜਾਂਦਾ ਹੈ।

## ਦੋਹਿਰਾ

**ਇਸ ਨੂੰ ਸੁਣਕੇ ਹੋਇਆ ਮੈਂ ਅਤਿ ਮਨਿਹ ਹਰਾਨ।**
**ਇਹਕੀ ਸੁਆਮੀ ਆਖਯਾ ਅਪਨਾ ਭਾਰਾ ਗਯਾਨੇ॥੧੦॥**
**ਏਹੋਂ ਜੇਹੀ ਬਾਤ ਤਾਂ ਕਰਦੇ ਨਹੀਂ ਅਜਾਨ।**
**ਅਜ ਤੀਕ ਨਾ ਵੇਦ ਵਿਚ ਨਾ ਦਰਸ਼ਨ ਪੋਰਾਨ॥੧੧॥**

ਮੈਂ ਇਸ ਉੱਤਰ ਨੂੰ ਸੁਣਕੇ ਵੱਡਾ ਹੀ ਹੈਰਾਨ ਹੋਇਆ ਅਰ ਸੋਚਨ ਲੱਗਾ ਕਿ ਇਨ੍ਹਾਂ ਨੇ ਇਹ ਘਰ ਦਾ ਗੰਢ ਤੁੱਪ ਕਿਥੋਂ ਜੋੜ ਲੀਤਾ ਹੈ ਕਿਉਂਕਿ ਇਸ ਤਰ੍ਹਾਂ ਦਾ ਜੀਵ ਦਾ ਭਟਕਨਾ ਅਰ ਮੁਕਤ ਹੋਕੇ ਫੇਰ ਓਸੇ ਦੁਖ ਸੁਖ ਦੇ ਘਰ ਦੇਹ ਵਿਚ ਆਉਨਾ ਇਨ੍ਹਾਂ ਵੇ ਦ ਸ਼ਾਸਤ੍ਰ ਪੁਰਾਨ ਅਤੇ ਸ਼ੰਕਰਾਚਾਰਯ ਜੈਸੇ ਮਹਾਤਮਾ ਨੇ ਕਿਤੇ ਵੀ ਨਹੀਂ ਮੰਨਯਾ ਅਰ ਅਜੇਹਾ ਯੁਕਤੀ ਉਕਤੀ ਵਿਰੁਧ ਮਤ ਅੱਜ ਤਕ ਕਿਸੇ ਭੀ ਆਚਰਯ ਵਲੋਂ ਨਹੀਂ ਸੁਣਿਆ, ਸੋ ਇਨ੍ਹਾਂ ਨੇ ਕਯਾ ਕੁੱਛੜ ਵਿਚੋਂ ਗੁਲੇਲਾ ਮਾਰਿਆ ਜਿਸਦਾ ਕੋਈ ਸੁਰ ਪਤਾ ਨਹੀਂ ਹੈ॥

ਪਰੰਤੂ ਫਿਰ ਕੀ ਮੈਂ ਇਹ ਆਖਯਾ ਕਿ ਸੁਆਮੀ ਜੀ ਆਪ ਦਾ ਸਿਧਾਂਤ ਸਾਰੇ ਪੁਰਾਣੇ ਵੇਦ ਮੰਨਨ ਵਾਲੇ ਰਿਖੀਆਂ ਮੁਨੀਆਂ ਦੇ ਉਲਟ ਅਰ ਯੁਕਤੀ ਹੀਨ ਹੈ, ਜਿਸ ਪਰ ਮੈਂ ਇਤਨਾ ਫਿਰ ਪ੍ਰਸ਼ਨ ਕਰਦਾ ਹੈ ਆਪ ਉੱਤਰ ਧੀਰਜ ਨਾਲ ਦੇਵੋ॥

ਪਹਿਲੇ ਮੁਕਤੀ ਦਾ ਸੁਖ ਕਯਾ ਵਸਤੂ ਹੈ ਅਰਥਾਤ ਇਹ ਇਸ ਤਰ੍ਹਾਂ ਹੈ ਕਿ ਜਿਸ ਤਰ੍ਹਾਂ ਕੈਦੀ ਜੇਹਲਖਾਨਯੋ ਨਿਕਲ ਕੇ ਨਿਰਬੰਧਤਾ ਦਾ ਸੁਖ ਭੋਗਦਾ ਹੈ?

ਦੂਸਰਾ ਕਯਾ ਇਹ ਇਸ ਪ੍ਰਕਾਰ ਹੈ ਜਿਸ ਤਰ੍ਹਾਂ ਆਦਮੀ ਘਰ ਨੂੰ ਛੱਡ ਕੇ ਬਾਗ ਆਦਿਕ ਦੇ ਆਨੰਦ ਨੂੰ ਭੋਗਦਾ ਹੈ, ਸੋ ਇਸੇ ਤਰ੍ਹਾਂ ਇਹ ਆਤਮਾ ਦੇਹ ਦੇ ਜੇਹਲਖਾਨਯੋ ਛੁਟ ਕੇ ਖੁਲ੍ਹਾ ਰਹਨ ਦਾ ਸੁਖ ਦੇਖਦਾ ਹੈ? ਯਾ ਆਪਣੇ ਇਸ ਸਰੀਰ ਦੇ ਘਰ ਨੂੰ ਤਯਾਗ ਕੇ ਕਿਸੇ ਮੁਕਤੀ ਦੇ ਆਨੰਦ ਨੂੰ ਲੈਂਦਾ ਹੈ ਅਰ ਓਹ ਆਨੰਦ ਕਿਸੇ ਖਾਸ ਜਗ੍ਹਾ ਪਰ ਹੈ ਜਿਸ ਤਰ੍ਹਾਂ ਕੋਈ ਅਜਾਇਬ ਘਰ ਹੁੰਦਾ ਹੈ?

ਕਿੰਤੂ ਸਾਡੇ ਖਯਾਲ ਵਿਚ ਤਾਂ ਅਨੰਦ ਦੇ ਭੋਗਨ ਲਈ ਇਸ ਆਤਮਾ ਵਾਸਤੇ ਸ਼ਰੀਰ ਜੈਸਾ ਅੱਛਾ ਸਾਧਨ ਕੋਈ ਹੋਰ ਮਿਲਨਾ ਹੀ ਬਹੁਤ ਕਠਨ ਹੈ, ਕਿਉਂਕਿ ਇਸ ਸਰੀਰ ਵਿਚ ਤਾਂ ਇਹ ਅੱਖੀਂ ਨਾਲ ਦੇਖ ਸਕਦਾ ਹੈ, ਕੰਨਾਂ ਨਾਲ ਸੁਣ ਸਕਦਾ ਹੈ ਇਸ

ਤਰ੍ਹਾਂ ਆਪਣੇ ਗਯਾਨ ਅਤੇ ਕਰਮ ਇੰਦ੍ਰਯਾਂ ਨਾਲ ਸਭ ਕੁਛ ਸੁਖ ਪਾ ਸਕਦਾ ਹੈ ਪਰੰਤੂ ਜਦ ਇਨ੍ਹਾਂ ਸਾਧਨਾਂ ਤੇ ਹੀਨ ਹੋ ਗਯਾ ਤਦ ਤਾਂ ਸੁੰਨ ਮੁੰਨ ਹੋਕੇ ਖਰਾਬ ਹੀ ਹੁੰਦਾ ਹੋਵੇਗਾ। ਅਰ ਜਿਸ ਤਰ੍ਹਾਂ ਨੀਂਦ ਅਤੇ ਮੂਰਛਾ ਵਿਚ ਬੇਖਬਰ ਜਿਹਾ ਹੋ ਕੇ ਪਿਆ ਰਹਿੰਦਾ ਹੈ ਇਸੇ ਤਰ੍ਹਾਂ ਮੌਤ ਦੀ ਨੀਂਦ ਵਿਚ ਬੇਖਬਰ ਹੋਕੇ ਪਿਆ ਰਹੇਗਾ।

ਇਸ ਤੇ ਅੱਗੇ ਜੋ ਆਪ ਆਖਦੇ ਹੋ ਕੇ ਜਿਸ ਜਗ੍ਹਾ ਉਸ ਦੀ ਇੱਛਾ ਹੋਵੇ ਉਥੇ ਰਹਿੰਦਾ ਹੈ ਸੋ ਇਹ ਭੀ ਯੁਕਤੀ ਸਿੱਧ ਨਹੀਂ ਕਿਉਂਕਿ ਜਦ ਉਸ ਆਤਮਾ ਪਾਸ ਇੱਛਾ ਦੇ ਸਾਧਨ ਇੰਦਰੇ ਅਤੇ ਅੰਤਹ ਕਰਣ ਹੀ ਨਹੀਂ ਹਨ ਤਦ ਉਸਨੂੰ ਇੱਛਾ ਕਿਥੋਂ ਹੋਣੀ ਹੈ॥

ਪਰ ਜੇ ਮੰਨ ਭੀ ਲਈਏ ਤਾਂ ਇਕ ਥਾਇ, ਮਰਿਆਂ ਵਾਂਗ ਡਾਵਾਂ ਡੋਲ ਪਿਆ ਫਿਰਦਾ ਰਹੇਗਾ ਜਿਸ ਦਾ ਨਾ ਕੋਈ ਥੁਹ ਨਾ ਟਿਕਾਨਾ ਫਿਰ ਅਜੇਹੀ ਮੁਕਤੀ ਤੇ ਕਿਸੇ ਨੇ ਟਕੇ ਲੈਣੇ ਹਨ ਸਗੋਂ ਇਹ ਤਾਂ ਬਿਆਧੀ ਸਹੇੜਨੀ ਹੈ॥

ਦੂਸਰਾ ਜੋ ਆਪ ਨੇ ਚਾਰਵਾਕ ਨਾਲੋਂ ਆਪਣੇ ਮਤ ਵਿਚ ਜੀਵ ਦਾ ਮੁਕਤ ਹੋ ਕੇ ਫੇ ਰ ਜਨਮ ਪਾਉਨਾ ਦੱਸਿਆ ਹੈ ਅਰ ਮੁਕਤੀ ਦੇ ਸੁੱਖ ਦਾ ਅੰਤ ਮੰਨਿਆ ਹੈ, ਸੋ ਇਹ ਭੀ ਉਸ ਵਿਚਾਰੇ ਜੀਵ ਨੂੰ ਇਕ ਪਸ਼ੂਆਂ ਦੀ ਪਦਵੀ ਦਿੱਤੀ ਹੈ ਜਿਸ ਤਰ੍ਹਾਂ ਜਦ ਪਸ਼ੂ ਦਾ ਰੱਸਾ ਗਲੋਂ ਲਾਹਕੇ ਉਸਨੂੰ ਮੁਕਤ ਕਰ ਦੇਈਦਾ ਹੈ ਤਦ ਉਹ ਸੁਤੰਤਰ ਜੰਗਲ ਵਿਚ ਜਿਥੇ ਚਾਹੁੰਦਾ ਹੈ ਫਿਰਦਾ ਹੈ ਫਿਰ ਜਦ ਉਸ ਅਵਾਰਾ ਗਰਦੀ ਦੇ ਸੁੱਖ ਨੂੰ ਭੋਗਦਾ ਭੋਗਦਾ ਥੱਕ ਜਾਂਦਾ ਹੈ ਤਦ ਫਿਰ ਮੁੜਕੇ ਓਸੇ ਖੁਰਲੀ ਪਰ ਆ ਕੇ ਓਸੇ ਰੱਸੇ ਨਾਲ ਬੰਧਿਆ ਜਾਂਦਾ ਹੈ ਇਸੇ ਤਰ੍ਹਾਂ ਇਹ ਜੀਵ ਭੀ ਸਰੀਰ ਦੇ ਰੱਸਿਓਂ ਛੁੱਟਕੇ ਪਿਆ ਭਰਮਦਾ ਫਿਰਦਾ ਹੈ ਅਰ ਮੁਕਤੀ ਦਾ ਸੁੱਖ ਭੋਗਦਾ ਹੈ ਪਰੰਤੂ ਜਦ ਉਹ ਸੁਖ ਪੂਰਾ ਹੋ ਜਾਂਦਾ ਹੈ ਤਦ ਮੁੜਕੇ ਓਸੇ ਤਰ੍ਹਾਂ ਸ਼ਰੀਰ ਦਾ ਰੱਸਾ ਗਲ ਵਿਚ ਪਾ ਬੈਠਦਾ ਹੈ॥

ਉਸ ਪਸ਼ੂ ਨਾਲੋਂ ਇਸ ਮੁਕਤ ਜੀਵ ਵਿਚ ਇਤਨਾ ਫਰਕ ਹੁੰਦਾ ਹੈ ਕਿ ਵੁਹ ਤਾਂ ਉਸੇ ਰੱਸੇ ਨਾਲ ਮੁੜਕੇ ਬੰਨ੍ਹਿਆ ਜਾਂਦਾ ਹੈ ਅਰ ਇਹ ਮੁਕਤ ਆਤਮਾ ਅਜੇਹਾ ਪਸ਼ੂ ਹੈ ਜਿਸ ਨੂੰ ਭਾਂਤ ਭਾਂਤ ਦੇ ਰੱਸੇ ਮਿਲਦੇ ਰਹਿੰਦੇ ਹਨ ਜਿਨ੍ਹਾਂ ਦੇ ਪ੍ਰਤਾਪ ਨਾਲ ਕਦੇ ਘੋੜਾ ਬਣ ਜਾਂਦਾ ਹੈ ਕਦੇ ਗਧਾ ਹੋ ਜਾਂਦਾ ਹੈ ਫਿਰ ਕਦੇ ਮੁਕਤੀ ਦਾ ਸੁਖ ਭੋਗ ਕੇ ਕਬੂਤਰ ਆ ਹੁੰਦਾ ਹੈ ਗੱਲ ਕਾਹਦੀ ਕਿ ਆਪਣੇ ਨਵੇਂ ਨਵੇਂ ਰੂਪ ਵਟਾਉਂਦਾ ਪਿਆ ਫਿਰਦਾ ਹੈ॥

ਮੈਂ ਇਤਨਾ ਆਖਕੇ ਫਿਰ ਤਾਲਾਬ ਦੇ ਉੱਤੇ ਇੱਲਾਂ ਉਡਦੀਆਂ ਨੂੰ ਦੇਖਕੇ ਕਿਹਾ ਕਿ ਸੁਆਮੀ ਜੀ ਦੇਖੋ ਖਾਂ ਤੁਸੀਂ ਤਾਂ ਪਹਿਚਾਨ ਸਕਦੇ ਹੋਵੇਗੇ ਜੋ ਕਿਤੇ ਇਹ ਇੱਲਾਂ ਓਹੋ ਮੁਕਤ ਪੁਰਖ ਤਾਂ ਨਹੀਂ ਹਨ ਜਿਨ੍ਹਾਂ ਦਾ ਤੁਸੀਂ ਕਥਨ ਕਰਦੇ ਹੋ ਕਿ ਜਿਥੇ ਚਾਹੁਨਾ ਓਥੇ ਰਹਿ ਸਕਦੇ ਹਨ ਅਰ ਨਵੇਂ ਨਵੇਂ ਸਰੀਰ ਪਾ ਲੈਂਦੇ ਹਨ, ਸੋ ਸ਼ਾਇਦ ਆਪ ਨੂੰ ਵੇਦ ਪਾਠੀ ਜਾਨਕੇ, ਦਰਸ਼ਨ ਲਈ ਆਈਆਂ ਹੋਨਗੀਆ॥

## ਦੋਹਿਰਾ

**ਇਤਨੇ ਆਖਨ ਪਰ ਭਏ ਗੁੱਸੇ ਸੁਆਮੀ ਸਾਧ।**
**ਥੋੜ੍ਹਾ ਹੀ ਬਾਕੀ ਰਿਹਾ ਵਧਨੇ ਵਿਚ ਵਿਖਾਧ॥੧੦॥**
**ਕਰਨ ਲਗੇ ਤੁਮ ਕਰਤ ਹੋ ਲੰਬੇ ਝਗੜੇ ਨਿਤ।**
**ਸੁਨ ਕਰ ਹਮਰਾ ਦੁਖਤ ਹੈ ਬਚਨ ਤੁਮਾਰੇ ਚਿੱਤ॥੧੧॥**

**ਭਾਵ**– ਇਸਦਾ ਉੱਤਰ ਤਾਂ ਹੋਰ ਕੁਝ ਨਾ ਦਿੱਤਾ ਕੇਵਲ ਇਤਨਾ ਹੀ ਆਖਯਾ ਕਿ ਤੁਸੀਂ ਲੰਬੇ ਝਗੜੇ ਛੇੜ ਦੇਂਦੇ ਹੋ ਇਸ ਵਾਸਤੇ ਸਾਡੇ ਚਿੱਤ ਨੂੰ ਤੁਹਾਡੇ ਕਥਨ ਤੇ ਅਸਚਰਜ ਹੁੰਦਾ ਹੈ।

ਇਸ ਪਰ ਮੈ ਕਿਹਾ ਕਿ ਬਾਦਸ਼ਾਹਾਂ ਦੇ ਲੰਬੇ ਹੀ ਯੁੱਧ ਹੁੰਦੇ ਹਨ ਹੋਰ "ਮਾੜਾ ਮਾੜਾ ਲੜੇ ਚੀਖ ਚੰਗਾੜਾ ਪੜੇ" ਵਾਲਾ ਕੰਮ ਨਹੀਂ ਹੁੰਦਾ ਜਿਸ ਤੇ ਆਪ ਨੂੰ ਘਬਰਾਉਨਾ ਨਹੀਂ ਚਾਹੀਦਾ॥

ਇਸ ਪਰ ਆਖਨ ਲਗੇ ਕਿ ਤੁਸੀਂ ਬਾਦਸ਼ਾਹ ਤਾਂ ਬਣ ਗਏ ਪਰ ਤੁਹਾਡੀ ਫੌਜ ਕਿੱਥੇ ਹੈ ਜਿਸ ਪਰ ਮੈਂ ਆਖਯਾ ਕਿ ਮੇਰੀ ਫੌਜ ਮਨ ਬੁਧਿ ਚਿੱਤ ਅਹੰਕਾਰ ਹੈ ਅਰ ਉਕਤੀ ਯੁਕਤੀ ਦੇ ਗੋਲੇ ਮਾਰ ਕੇ ਆਪ ਜੈਸੇ ਮਹਾਤਮਾ ਦੇ ਕਪੋਲ ਕਲਪਤ ਮਤਾਂ ਦੇ ਕਿਲੇ ਨੂੰ ਉਡਾਉਂਦੀ ਹੈ ਕਯਾ ਆਪ ਦੇਖਦੇ ਨਹੀਂ ਜੋ ਮੇਰੀ ਫੌਜ ਕਯਾ ਕਰਦੀ ਹੈ?

ਇਤਨੇ ਪਰ ਆਖਣ ਲਗੇ ਕਿ ਤੁਸੀਂ ਬਾਦਸ਼ਾਹ ਹੀ ਸਹੀ ਪਰ ਅਸੀਂ ਤਾਂ ਏਹੋ ਜਾਣਦੇ ਹਾਂ ਜੋ ਦਸ ਚੁਕੇ ਹਾਂ, ਇਸਦਾ ਉੱਤਰ ਮੈਂ ਇਤਨਾ ਦੇ ਕੇ ਆਪ ਕੁਛ ਨਹੀਂ ਜਾਣਦੇ ਉੱਠ ਖੜੇ ਹੋਯਾ ਅਰ ਉਹ ਬੰਗਾਲੀ ਬਾਬੂ ਭੀ ਮੇਰੇ ਨਾਲ ਹੀ ਤੁਰ ਆਇਆ ਅਰ ਆਖਨ ਲਗਾ ਕਿ "ਮਾਲੂਮ ਨਹੀਂ ਜੋ ਸੁਆਮੀ ਜੀ ਨੇ ਉੱਤਰ ਕਯੋਂ ਨਾ ਦੀਆ" ਮੈਂ ਕਿਹਾ ਕਿ ਬਾਬੂ ਜੀ ਜੋ ਹੋਯਾ ਆਪ ਦੇ ਸਾਮ੍ਹਨੇ ਹੀ ਹੋਇਆ॥

ਇਹ ਮੇਰਾ ਅਖੀਰ ਦਾ ਉੱਤਰ ਪ੍ਰਸ਼ਨ ਸੀ ਜਿਸ ਪਰ ਉਨ੍ਹਾਂ ਦਾ ਮੁਕਤੀ ਵਾਲਾ ਖਯਾਲ ਭੀ ਅਯੁਕਤ ਦੇਖਯਾ॥

# ਪੰਡਤ ਦਯਾ ਨੰਦ ਜੀ ਦੀ ਵਿਦਿਯਾ ਪਰ ਮੇਰੀ ਸੰਮਤੀ

## ਦੋਹਿਰਾ

**ਹੁਣ ਮੈਂ ਦੱਸਾਂ ਅੰਤ ਨੂੰ ਜੋ ਵਿਦਿਯਾ ਦਾ ਹਾਲ।**
**ਉਸ ਸਾਧੂ ਵਿਚ ਦੇਖਯਾ ਅਪਨੀ ਅੱਖਾਂ ਨਾਲ॥੧॥**
**ਜਿਸ ਨੂੰ ਸੁਨਕੇ ਵਿਦਯ ਜਨ ਸਮਝਨਗੇ ਮਨ ਸੱਤ।**
**ਭਾਵੇਂ ਮੰਨਨ ਨਾਹਿ ਉਹ ਜਿਨ ਘੱਟ ਨਹੀ ਮੱਤ॥੨॥**

**ਭਾਵ**- ਸੁਆਮੀ ਦਯਾਨੰਦ ਸਰਸਵਤੀ ਸਾਹਿਬ ਨੂੰ ਮੈਂ ਆਪਣੀ ਅੱਖੀਂ ਅੱਛੀ ਤਰ੍ਹਾਂ ਦੇਖਿਆ ਅਤੇ ਕੰਨੀ ਉਨ੍ਹਾਂ ਦਾ ਵੱਖਯਾਨ ਸੁਣੇ ਸਨ ਜਿਸ ਤੇ ਉਸ ਵੇਲੇ ਤਾਂ ਲੈ ਕੇ ਜੋ ਅੱਜ ਤਦ ਮੈਨੂੰ ਉਨ੍ਹਾਂ ਦੀ ਵਿਦਿਯਾ ਪਰ ਖਿਆਲ ਚੱਲਿਆ ਆਉਂਦਾ ਹੈ ਸੋ ਸਭਨਾ ਸੱਜਨਾਂ ਅੱਗੇ ਪ੍ਰਗਟ ਕਰਨਾ ਭੀ ਮੈਂ ਜ਼ਰੂਰੀ ਸਮਝਦਾ ਹਾਂ।

ਪਹਿਲੇ ਉਨ੍ਹਾਂ ਨੂੰ ਧਰਮਾਤਮਾ ਧਰਮ ਧੁਜਾ ਦੀ ਸ਼੍ਰੇਣੀ ਦੇ ਵਿਚ ਤਾਂ ਕਦੇ ਭੀ ਨਹੀਂ ਗਿਣ ਸਕਦਾ ਜਿਨ੍ਹਾਂ ਨੂੰ ਲੋਕ ਈਸ਼ਵਰ ਕੋਟੀ ਵਿਚ ਗਿਣਦੇ ਹਨ ਯਾ ਜੋ ਖਾਸ ਉਪਦੇਸ਼ ਲੈ ਕੇ ਜਗਤ ਵਿਚ ਆਏ ਸਨ ਅਤੇ ਜਿਨ੍ਹਾਂ ਦੇ ਨਸ਼ਾਨ ਵੱਡੀ ਭਾਰੀਆਂ ਕੌਮਾਂ ਪ੍ਰਸਿੱਧ ਹਨ॥

ਦੂਸਰਾ ਮੈਂ ਉਨ੍ਹਾਂ ਨੂੰ ਐਸੇ ਵਿਦਵਾਨਾਂ ਦੀ ਉਸ ਸ਼੍ਰੇਣੀ ਵਿਚ ਭੀ ਸ਼ਾਮਲ ਕਰਦਾ ਲੱਜਤ ਹੁੰਦਾ ਹਾਂ ਜਿਹੜੀ ਹਿੰਦੂ ਲੋਗਾਂ ਵਿਚ ਹੀ ਵਿੱਦਯਾ ਦੀ ਭੰਡਾਰ ਸਮਝੀ ਜਾਂਦੀ ਹੈ। ਜੈਸਾ ਕਿ ਛੇ ਸ਼ਾਸਤ੍ਰਾਂ ਦੇ ਵੱਡੇ ਪ੍ਰਸਿੱਧ ਕਰਤਾ ਛੇ ਰਿਖੀ ਗੋਤਮ, ਕਪਾਲ, ਜੈਮਨਿ, ਪਤੰਜਿਲ, ਕਣਾਦਿ ਅਤੇ ਬਿਆਸ ਮੁਨਿ ਜੀ ਕਹੇ ਜਾਂਦੇ ਹਨ। ਇਸੀ ਪ੍ਰਕਾਰ ਨੀਤੀ ਕਰਤਾ ਮਨੂੰ ਜੀ, ਬਸ਼ਿਸ਼ਟ ਜੀ ਅਤੇ ਯਾਗਵਲਕ ਆਦਿਕ ਜੋ ਧਰਮ ਸ਼ਾਸਤਰ ਕਰਤਾ ਹੋਏ ਹਨ। ਕਿਉਂਕਿ ਉਨ੍ਹਾਂ ਮੁਨੀਆਂ ਦੇ ਬਣਾਏ ਹੋਏ ਦਰਸ਼ਨਾਂ ਨੂੰ ਅਜ ਤੱਕ ਕਿਸੇ ਵਿਦਵਾਨ ਨੇ ਭੀ ਆਪਣੀ ਰਚਨਾ ਨਾਲ ਲੱਜਤ ਨਹੀਂ ਕੀਤਾ ਅਰ ਬਿਆਸ ਜੀ ਨੇ ਜਿਤਨਾ ਆਪਣੀ ਉਮਰ ਵਿਚ ਕੰਮ ਕੀਤਾ ਹੈ। ਸੋ ਦਸਦਾ ਹੈ ਕਿ ਦੁਨੀਆਂ ਦੇ ਕਿਸੇ ਪੰਡਤ ਨੇ ਭੀ ਨਹੀਂ ਕੀਤਾ, ਜੈਸਾ ਕਿ ਵੇਦ ਦਾ ਚਾਰ ਸ਼੍ਰੇਣੀਆਂ ਵਿਚ ਵੰਡਨਾ, ਵੇਦਾਂਤ ਸ਼ਾਸਤ੍ਰਾਂ ਦਾ ਰਚਨਾ, ਫਿਰ ਮਹਾਂਭਾਰਤ ਅਤੇ 18 ਪੁਰਾਣ ਅਰ 16 ਉਪ ਪੁਰਾਣਾਂ ਦਾ ਬਨਾਉਣਾ ਸਾਬਤ ਕਰਦਾ ਹੈ ਕਿ

ਇਸ ਦੁਨੀਆਂ ਪਰ ਉਹ ਇਕ ਅਦੁਤੀਯ ਪੰਡਤ ਸਾ, ਸਮਾਜੀ ਭਾਈਆਂ ਦਾ ਗੁਰੂ, ਉਸ ਦੇ ਸ਼ਿਸ਼ਾਂ ਦੇ ਸ਼ਿਸ਼ਾਂ ਬਰਾਬਰ ਆਖਨਾ ਭੀ ਇਕ ਉਪਹਾਸ ਜੋਗ ਬਾਤ ਹੈ॥

ਫਿਰ ਸ਼ੰਕਰ ਜੀ ਜੈਸੇ ਪੂਰਣ ਵਿਦਵਾਨ ਦੇ ਸਾਮ੍ਹਨੇ ਭੀ ਜੋ ਕਦੇ ਦਯਾਨੰਦ ਜੀ ਦੀ ਵਿਦਯਾ ਦਾ ਮੁਕਾਬਲਾ ਕੀਤਾ ਜਾਏ ਤਾਂ ਭੀ ਇਸ ਤਰ੍ਹਾਂ ਸਮਝਿਅਹ ਜਾਏਗਾ ਜਿਸ ਤੇ ਮੈਂ ਸ੍ਰੀ ਸੰਕਰਚਾਰਯ ਦੇ ਨਾਮ ਨਾਲੋਂ ਭੀ ਇਨ੍ਹਾਂ ਦੇ ਨਾਮ ਨੂੰ ਜੁਦਾ ਰਖਨਾ ਹੀ ਅੱਛਾ ਜਾਣਦਾ ਹਾਂ॥

ਇਸ ਤੇ ਉਤਰਕੇ ਜੋ ਇਨ੍ਹਾਂ ਸਮਯਾ ਥੋਂ ਕੁਛ ਦਿਨ ਪਹਿਲੇ ਅਰ ਯਾ ਕੁਛ ਕਾਲ ਇਨ੍ਹਾਂ ਦੇ ਹੁੰਦਿਆਂ ਭੀ ਵਿਦਵਾਨ ਸੇ ਉਨ੍ਹਾਂ ਦੇ ਨਾਲ ਭੀ ਜੇ ਇਨ੍ਹਾਂ ਦਾ ਮੁਕਾਬਲਾ ਕੀਤਾ ਜਾਏ ਤਾਂ ਭੀ ਸਾਧੂ ਜੀ ਪੂਰੇ ਨਹੀਂ ਉਤਰਨਗੇ ਕਿਉਂਕਿ ਪੰਡਤ ਜੋਤੀ ਸਰੂਪ ਦੇ ਸਾਮ੍ਹਨੇ ਕਨਖੜ ਵਿਚ ਸੁਆਮੀ ਦਯਾਨੰਦ ਜੀ ਨੇ ਚੁੱਪ ਤੇ ਬਿਨਾ ਹੋਰ ਕੁਛ ਭੀ ਨਹੀਂ ਕੀਤਾ ਸਾ ਇਸੇ ਤਰ੍ਹਾਂ ਪੰਡਿਤ ਨਿਸਚਲ ਦਾਸ ਰਚਤ ਪੁਸਤਕਾਂ ਦੇ ਬਰਾਬਰ ਉਨ੍ਹਾਂ ਦੀ ਇਕ ਪੁਸਤਕ ਭੀ ਨਹੀਂ ਹੈ ਕਿ ਮੁਕਾਬਲਾ ਕਰ ਸਕੇ ਇਹ ਬਾਤ ਕਈ ਪ੍ਰੋਖ ਨਹੀਂ ਹੈ ਇਸ ਲਈ ਜਿਸ ਨੂੰ ਸ਼ੰਕਾ ਹੋਵੇ ਸੋ ਇਕ ਪਾਸੇ ਸਾਧੂ ਦਯਾਨੰਦ ਜੀ ਦੇ ਸਤਯਾਰਥ ਪ੍ਰਕਾਸ਼ ਅਤੇ ਦੂਜੀ ਵਲ ਪੰਡਤ ਨਿਸਚਲ ਦਾਸ ਜੀ ਰਚਤ ਵਿਚਾਰ ਸਾਗਰ ਅਤੇ ਬ੍ਰਿਤੀ ਪ੍ਰਭਾਕਰ ਨੂੰ ਪੜ੍ਹਕੇ ਦੇਖ ਸਕਦਾ ਹੈ॥

## ਦੋਹਿਰਾ

**ਫਿਰ ਇਹ ਅਪਨੀ ਬਾਤ ਪਰ ਰਹਿੰਦੇ ਨ ਸੀ ਪਰਪੱਕ।**
**ਝੱਟ ਬਦਲਦੇ ਤੁਰਤੁ ਹੀ ਜਿੱਥੇ ਪੈਂਦਾ ਸ਼ੱਕ॥੩॥**

**ਭਾਵ**– ਇਸ ਤੇ ਬਿਨਾਂ ਪੰਡਤ ਦਯਾਨੰਦ ਜੀ ਵਿਚ ਇਕ ਹੋਰ ਅਦਭੁਤ ਬਾਤ ਸੀ ਜੋ ਉਨ੍ਹਾਂ ਨੂੰ ਇਹ ਪਤਾ ਨਹੀਂ ਸੀ ਕਿ ਵੇਦਕ ਮਤ ਕਯਾ ਹੈ, ਅਰ ਸਾਡਾ ਆਪਣਾ ਨਿਸਚਾ ਕਯਾ ਹੈ, ਜਿਸ ਤੇ ਓਹ ਆਪਣੇ ਪੁਸਤਕ ਸੱਤਯਾਰਥ ਪ੍ਰਕਾਸ਼ ਨੂੰ ਹਰ ਵੇਲੇ ਬਦਲਦੇ ਰਹਿੰਦੇ ਸਨ ਅਰ ਆਸ਼ਾ ਹੈ ਕਿ ਜੇ ਓਹ ਅੱਜ ਤਕ ਜ਼ਿੰਦੇ ਰਹਿੰਦੇ ਤਾਂ ਅੱਜ ਕੱਲ ਦੇ ਸਤਯਾਰਥ ਪ੍ਰਕਾਸ਼ ਨੂੰ ਭੀ ਅਦਲ ਬਦਲ ਕੇ ਪਹਿਲਾਂ ਦੀ ਤਰ੍ਹਾਂ ਕੁਝ ਨਾ ਕੁਝ ਕਰ ਦੇਂਦੇ, ਜਿਸ ਤੇ ਉਨ੍ਹਾਂ ਦਾ ਅਜੇ ਤਕ ਆਪਣਾ ਮਤ ਕੋਈ ਇਕ ਨਹੀਂ ਸੀ, ਇਕ ਵੇਰ ਉਨ੍ਹਾਂ ਨੇ ਬ੍ਰਹਮ ਸਮਾਜ ਦੇ ਮੰਦਰ ਵਿਚ ਵਿੱਖਯਾਨ ਦਿਤਾ ਜਿਸ ਵਿਚ ਇਹ ਸਾਬਤ ਕੀਤਾ ਕਿ ਸੂਰਜ ਪ੍ਰਿਥਵੀ ਦੇ ਗਿਰਦੇ ਭਰਮਨ ਕਰਦਾ ਹੈ, ਇਸ ਵਿਚ ਵੇਦਾਂ ਦੇ ਮੰਤਰ ਪੜ੍ਹ ਕੇ ਸੁਣਾਏ, ਪਰੰਤੂ ਜਦ ਡੇਰੇ ਆਏ ਤਦ ਲਾਲਾ ਸਾਈਂਦਾਸ ਜੀ ਪਰਲੋਕ ਵਾਸੀ ਨੇ ਕਿਹਾ ਕਿ ਸੁਆਮੀ ਜੀ ਅੱਜ ਕੱਲ ਦੀ ਵਿਦਯਾ ਤਾਂ ਪ੍ਰਿਥਵੀ ਨੂੰ ਭੌਂਦੀ ਦਸਦੀ ਹੈ ਜਿਸ ਤੇ ਲੋਕ ਵੇਦਾਂ ਨੂੰ ਅੱਛਾ ਨਹੀਂ ਜਾਨਣਗੇ, ਇਸ ਪਰ ਬੋਲੇ ਕਿ ਤੁਸੀਂ ਸਾਨੂੰ ਪਹਿਲੇ ਦੱਸਣਾ ਸਾ ਜਿਸ ਤੇ ਹੁਣ ਕੱਲ ਨੂੰ ਇਸ

ਦਾ ਖੰਡਨ ਕਰੇਂਗੇ॥

ਦੂਜੇ ਦਿਨ ਆਪ ਨੇ ਵਿਖਯਾਨ ਵਿਚ ਕਿਹਾ ਕਿ ਜੋ ਅਸੀਂ ਕੱਲ ਦੇ ਵਿਖਯਾਨ ਦੇ ਦੁਆਰਾ ਧਰਤੀ ਖੜੀ ਅਰ ਸੂਰਜ ਭੌਂਦਾ ਦੱਸਿਆ ਹੈ ਸੋ ਵਾਦੀ ਦਾ ਕਥਨ ਸਾ ਜਿਸ ਤੇ ਓਹ ਵੇਦਾਂ ਮੰਤਰਾਂ ਦੇ ਇਸ ਤਰ੍ਹਾਂ ਅਰਥ ਕਰਦੇ ਹਨ। ਪਰੰਤੂ ਅਸਲ ਵਿਚ ਇਨ੍ਹਾਂ ਮੰਤਰਾਂ ਤੇ ਸੂਰਜ ਫਿਰਦਾ ਨਹੀਂ ਸਿੱਧ ਹੁੰਦਾ ਕਿੰਤੂ ਧਰਤੀ ਭੌਂਦੀ ਹੈ। ਅਸੀਂ ਉਨ੍ਹਾਂ ਦਾ ਨਿਸਚਾ ਇਸ ਤਰ੍ਹਾਂ ਨਾਲ ਦੇਖਿਆ ਹੈ ਜੋ ਪ੍ਰਪੱਕ ਨਹੀਂ ਸਾ।

ਇਸ ਤੇ ਬਿਨ੍ਹਾਂ ਉਨ੍ਹਾਂ ਨੂੰ ਜਿਥੋ ਤਕ ਦੇਖਣ ਵਿਚ ਆਇਆ ਹੈ ਦਰਸ਼ਨ ਅਤੇ ਉਪਨਿਖਧਾਂ ਨਹੀਂ ਆਉਂਦੀਆਂ ਸਨ ਅਤੇ ਨਾ ਸਾਰੀਆਂ ਸਿੰਮ੍ਰਤੀਆਂ ਤੋਂ ਹੀ ਗਯਾਤ ਸਨ ਕਿੰਤੂ ਉਹ ਵੇਦਾਂ ਦਾ ਪਾਠ ਚੰਗਾ ਕਰਦੇ ਸੇ ਅਰ ਅਸ਼ਟ ਧਯਾਈ ਅਤੇ ਦਸ ਸਿੰਮ੍ਰਤੀਆਂ ਬਹੁਤ ਚੰਗੀਆਂ ਜਾਣਦੇ ਸੇ ਇਸ ਦਾ ਸਬੂਤ ਇਹੋ ਹੈ ਕਿ ਜਿਥੈ ਓਨ੍ਹਾਂ ਨੇ ਦਰਸ਼ਨ ਦਾ ਖੰਡਨ ਕਰਨਾ ਚਾਹਿਆ ਹੈ ਸੋ ਉਹ ਕੁਝ ਭੀ ਨਹੀਂ ਕਰ ਸਕੇ॥

## ਦੋਹਿਰਾ

**ਜੇ ਕੋ ਪੁੱਛੇ ਮੁੱਝ ਨੂੰ ਇਹ ਸਭ ਆਪੋ ਧਾਪ॥**
**ਆਇ ਪਈ ਇਸ ਦੇਸ਼ ਵਿਚ ਹੈ ਕਿਸਦਾ ਪ੍ਰਤਾਪ॥੪॥**

**ਭਾਵ**– ਜੇ ਕੋਈ ਮੈਨੂੰ ਇਹ ਪੁੱਛੇ ਕਿ ਜੋ ਉਨ੍ਹਾਂ ਦੀ ਵਿੱਦਯਾ ਬੁੱਧਿ ਦਾ ਇਹ ਹਾਲ ਸੀ ਤਾਂ ਇਸ ਦੇਸ਼ ਵਿਚ ਇਹ ਸ਼ੋਰ ਕਯੋਂ ਪੈ ਗਯਾ। ਇਸ ਦਾ ਉੱਤਰ ਇਤਨਾ ਹੀ ਹੈ ਕਿ ਉਸ ਵੇਲੇ ਦੇ ਪੰਡਤ ਵੇਦ ਅਤੇ ਬਯਾਕ੍ਰਣ ਘੱਟ ਜਾਣਦੇ ਸੇ ਜਿਸ ਤੇ ਪੰਜਾਬ ਵਿਚ ਉਨ੍ਹਾਂ ਨੇ ਕਾਮਯਾਬੀ ਹਾਸਲ ਕਰ ਲਈ ਜਿਸ ਦਾ ਕੇਵਲ ਸਬੂਤ ਇਹ ਹੈ ਕਿ ਦੱਖਨ ਅਤੇ ਬੰਗਾਲ ਵਿਚ ਉਨ੍ਹਾਂ ਨੂੰ ਕੋਈ ਭੀ ਨਹੀਂ ਜਾਣਦਾ॥

## ਦੋਹਿਰਾ

**ਇਹ ਮੇਰੀ ਹੈ ਸੰਮਤੀ ਉਸ ਦੀ ਵਿੱਦਯਾ ਹੇਤ॥**
**ਜੇ ਅਤਬਾਰ ਨ ਆਵੰਦਾ ਖੋਜ ਲਵੋ ਸਭ ਭੇਤ॥੫॥**
**ਮਨ ਦੇ ਵਿੱਦਯਾ ਨੂੰ ਪੜ੍ਹੋ ਵੇਦ ਔਰ ਸਭ ਭਾਸ॥**
**ਤਦ ਆਪ ਲਖ ਲੇਹੁਗੇ ਜੋ ਹੈ ਸੱਤ ਬਲਾਸ॥੬॥**
**ਨਾਲ ਦਯਾਨੰਦ ਸਾਧ ਦੇ ਇਹ ਹੋਏ ਪ੍ਰਸੰਗ।**
**ਜਿਸ ਨੂੰ ਪੜ੍ਹ ਕੇ ਸੁਜਾਨ ਜਨ ਮਨ ਮਹਿ ਹੋਵਨ ਦੰਗ॥੭॥**
**ਜੇ ਕਰ ਕੋਈ ਉਨ੍ਹਾਂ ਦਾ ਚੇਲਾ ਕਰੇ ਘਮੰਡ।**
**ਤਾਂ ਮੈਂ ਸਦ ਹੀ ਤਯਾਰ ਹਾਂ ਖੋਲਨ ਹੇਤ ਪਖੰਡ॥੮॥**

॥ਇਤੀ॥

*ਭਾਈ ਦਿੱਤ ਸਿੰਘ ਗਿਆਨੀ*
*ਪ੍ਰੋ: ਓਰੀਐਂਟਲ ਕਾਲਜ ਲਾਹੌਰ*

# ਗਿ: ਦਿੱਤ ਸਿੰਘ ਕਦੇ ਵੀ ਆਰੀਆ ਸਮਾਜੀ ਨਹੀਂ ਰਹੇ

ਕੀ ਕਦੀ ਗਿਆਨੀ ਦਿੱਤ ਸਿੰਘ ਨੇ ਆਰੀਆ ਸਮਾਜ ਲਈ ਪ੍ਰਚਾਰ ਕੀਤਾ ਹੈ ਜਾਂ ਕਦੀ ਇਸ ਦੇ ਮੈਂਬਰ ਰਹੇ ? ਇਸ ਸਬੰਧੀ ਲਗਭਗ ਸਾਰੇ ਲੇਖਕ ਇਸ ਵਿਚਾਰ ਦੇ ਹਨ ਕਿ ਪਹਿਲੇ ਪਹਿਲ ਗਿਆਨੀ ਦਿੱਤ ਸਿੰਘ ਆਰੀਆ ਸਮਾਜ ਦੀ ਸਟੇਜ 'ਤੇ ਉਨ੍ਹਾਂ ਦਾ ਪ੍ਰਚਾਰ ਕਰਦੇ ਰਹੇ। ਪਰ ਡਾ. ਇੰਦਰਜੀਤ ਸਿੰਘ ਗੋਗੋਆਣੀ ਜਿਨ੍ਹਾਂ ਨੇ ਕਿ ਗਿਆਨੀ ਦਿੱਤ ਸਿੰਘ 'ਤੇ ਪੀ.ਐੈਚ.ਡੀ. ਕੀਤੀ ਹੈ ਉਨ੍ਹਾਂ ਨੇ ਗਿਆਨੀ ਜੀ ਦੇ ਕਈ ਸੰਪਾਦਕੀਆਂ ਦੇ ਅਧਾਰ ਤੇ ਇਹ ਸਿੱਧ ਕੀਤਾ ਹੈ ਗਿਆਨੀ ਜੀ ਨਾ ਹੀ ਆਰੀਆ ਸਮਾਜ ਦੇ ਮੈਂਬਰ ਰਹੇ ਤੇ ਨਾ ਹੀ ਕਦੀ ਉਨ੍ਹਾਂ ਦੀ ਸਟੇਜ ਤੇ ਉਨ੍ਹਾਂ ਦੇ ਹੱਕ ਵਿੱਚ ਕਦੀ ਪ੍ਰਚਾਰ ਕੀਤਾ। ਸਬੂਤ ਦੇ ਤੌਰ ਤੇ ਗਿਆਨੀ ਜੀ ਦਾ ਇਕ ਸੰਪਾਦਕੀ '*ਮੋਨਾ ਪ੍ਰਚਾਰਕ ਤੇ ਮੇਰਾ ਧਰਮ ਚੇਹਰਾ*' ਇਥੇ ਦਰਜ ਕੀਤਾ ਜਾ ਰਿਹਾ ਜਿਸ ਰਾਹੀਂ ਉਨ੍ਹਾਂ ਨੇ ਆਪ ਹੀ ਉਪਰੋਕਤ ਕਥਨਾਂ ਨੂੰ ਰੱਦ ਕੀਤਾ ਹੈ।

## ਮੋਨਾ ਪ੍ਰਚਾਰਕ ਅਤੇ ਮੇਰਾ ਧਰਮ ਚੇਹਰਾ

**ਜਦੋਂ ਮੈਂ ਸੁਆਮੀ ਦਯਾ ਨੰਦ ਜੀ ਦਾ ਪੋਲ ਪ੍ਰਗਟ ਕਰ ਦਿੱਤਾ ਅਰ ਉਸ ਸਮੇਂ ਦੇ ਸਿਆਨੇ ਆਰੀਯਾ ਸਮਾਜੀ ਪੁਰਖਾਂ ਨੇ ਇਹ ਜਾਨ ਲਿਆ ਕਿ ਇਸ ਦਾ ਆਖਨਾ ਕੋਈ ਆਮ ਨਹੀਂ ਹੈ ਕਿੰਤੂਬੇਸ਼ਕ ਵਿਚਾਰ ਦੇ ਯੋਗ ਹੈ। ਪਰ ਉਹ ਮੇਰੇ ਨਾਲ ਬਹੁਤ ਹੀ ਪ੍ਰੇਮ ਕਰਨ ਲੱਗੇ, ਇਤਨੇ ਵਿਚ ਸਵਾਮੀ ਗੁਜ਼ਰ ਗਏ ਅਰ ਲਾਲਾ ਸਾਈਂਦਾਸ ਜੀ ਸ੍ਵਰਗਵਾਸੀ ਨੇ, ਜੋ ਬਹੁਤ ਬੁਧੀਵਾਨ ਅਤੇ ਸਮਝਦਾਰ ਪੁਰਖ ਸਨ, ਮੇਰੇ ਨਾਲ ਬਹੁਤ ਪ੍ਰੇਮ ਪ੍ਰਗਟ ਕੀਤਾ ਅਰ ਹੋਰ ਕਈ ਸਜਨਾਂ ਨੇ ਆਖਿਆ ਕਿ ਭਾਵੇਂ ਆਪ ਦਾ ਮੱਤ ਸ੍ਵਾਮੀ ਜੀ ਨਾਲ ਵੇਦਾਂ ਦੇ ਬਾਰੇ ਵਿੱਚ ਨਹੀਂ ਮਿਲਦਾ ਪ੍ਰੰਤੂ ਹੋਰ ਜੋ ਦੇਸੀ ਹਾਲਤ ਦੇ ਸੁਧਾਰ ਲਈ ਕੰਮ ਹਨ ਉਨ੍ਹਾਂ ਵਾਸਤੇ ਤੇ ਤਾਂ ਤੁਸੀਂ ਸਾਡੇ ਨਾਲ ਮਿਲ ਸਕਦੇ ਹੋ, ਜਿਸ ਪਰ ਮੈਨੇ ਉਨ੍ਹਾਂ ਦੇ ਇਸ ਸੱਜਨਤਾ ਵਾਲੇ ਬਚਨ ਨੂੰ ਮੰਨ ਲੀਤਾ ਅਰ ਇਹ ਆਖਿਆ ਕਿ ਮੈਂ ਤੁਹਾਡੇ ਸਮਾਜ ਦਾ ਸਹਾਇਕ ਨਹੀਂ ਬਨਾਂਗਾ**

ਅਰ ਧਾਰਮਕ ਵੱਖਯਾਨ ਆਮ ਤੌਰ ਪਰ ਦਿਆ ਕਰਾਂਗਾ।

ਜਦ ਮੈਨੇ ਗੁਰੂਆਂ ਦੇ ਜੀਵਨ ਚਰੱਤ੍ਰਾਂ ਪਰ ਅਰ ਖਾਲਸਾ ਦੀ ਸੂਰਬੀਰਤਾ ਪਰ ਵਖਯਾਨ ਦੇਨੇ ਆਰੰਭ ਕਰ ਦਿੱਤੇ, ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਵੇ ਦਾਂ ਦੇ ਮੰਤ੍ਰਾਂ ਦੀ ਜਗ੍ਹਾ ਆਖਨੇ ਲੱਗਾ ਤਦ ਸਭ ਲੋਗ ਪ੍ਰਸੰਨ ਹੁੰਦੇ ਸਨ।

ਲਾਲਾ ਜੀਵਨ ਦਾਸ ਜੀ ਦੇ ਪਿਤਾ, ਜੋ ਪਰਮਾਤਮੀ ਸੱਜਨ ਪੁਰਖ ਅਤੇ ਉਤਸ਼ਾਹੀ ਸੇ ਸੋ ਅਤਅੰਤ ਹੀ ਆਨੰਦ ਪ੍ਰਗਟ ਹੁੰਦੇ ਸਨ। ਮੇਰੇ ਕਈ ਵੱਖਯਾਨ ਇਸ ਵਿਸ਼ੇ ਪਰ ਭੀ ਹੋਏ ਸਨ ਕਿ ਤੁਸੀਂ ਅਪਨੀ ਗਾਇਤ੍ਰੀ ਦੇ ਬਲ ਨਾਲ ਹਰ ਇਕ ਪੁਰਖ ਨੂੰ ਅਪਨੇ ਮਤ ਵਿੱਚ ਕਿਉਂ ਨਹੀਂ ਲਿਆਉਂਦੇ? ਅਸੀਂ ਸਿੱਖ ਲੋਗ ਬਿਨਾਂ ਹੀ ਰੋਕ ਦੇ ਸਭ ਕੌਮ ਦੇ ਪੁਰਖਾਂ ਨੂੰ ਅੰਮ੍ਰਿਤ ਛਕਾ ਸਕਦੇ ਹਾਂ ਜਿਸ ਪਰ ਲਾਲ ਸਾਂਈ ਦਾਸ ਜੀ ਨੇ ਕਈ ਵੇਰ ਇਹ ਆਖਯਾ ਸੀ ਕਿ ਗੁਰੂਗੋਬਿੰਦ ਸਿੰਘ ਜੀ ਦੀ ਸ਼ਕਤੀ ਦੁਨੀਆਂ ਦੇ ਕਿਸੇ ਆਦਮੀ ਵਿੱਚ ਨਾ ਹੋਈ ਹੈ ਅਰ ਨਾ ਹੋਵੇਗੀ, ਉਨ੍ਹਾਂ ਦਾ ਮਿਸ਼ਨ ਆਮ ਨਹੀਂ ਸੀ ਕਿੰਤੂ ਖਾਸ ਸੀ।

ਇਸ ਤੋਂ ਮਗਰੋਂ ਜਦ ਆਰੀਆ ਸਮਾਜ ਵਿੱਚ ਨਵੇਂ ਲੜਕੇ ਦਾਖਲ ਹੋਏ ਤਦ ਉਹ ਦਯਾਨੰਦ ਜੀ ਨੂੰ ਹੀ ਤੇਰ੍ਹਵੀਂ ਸਦੀ ਦਾ ਅਵਤਾਰ ਮੰਨਣ ਲੱਗ ਪਏ ਸਨ, ਅਰ ਇਕ ਵੇਰ ਇਕ ਲੜਕੇ ਨੇ ਦਸਮੇਂ ਪਾਤਸ਼ਾਹ ਨਾਲੋਂ ਭੀ ਉਸ ਦੇ ਕੰਮ ਦੀ ਸ਼ੋਭਾ ਕੀਤੀ ਜਿਸ ਪਰ ਮੈਂ ਸਹਾਰ ਨਾ ਸਕਿਆ ਅਰ ਉੱਠ ਕੇ ਇਕ ਘੰਟਾ ਤਕ ਅਜਿਹਾ ਵੱਖਯਾਨ ਦਿੱਤਾ ਜੋ ਸਾਬਤ ਕਰ ਦਿੱਤਾ ਕਿ ਦਯਾਨੰਦ ਅੱਜ ਨੂਰਦੀਨ ਹੁੰਦਾ ਜੇ ਦਸਮੇਂ ਗੁਰੂ ਜੀ ਨਾ ਹੁੰਦੇ। ਇਸ ਪਰ ਸਭ ਨੇ ਸੰਮਤੀ ਪ੍ਰਗਟ ਕੀਤੀ ਅਰ ਸਿਵਲ ਮਿਲਟਰੀ ਵਿੱਚ ਉਹ ਵੱਖਯਾਨ ਛੱਪਯਾ ਭੀ ਸੀ।

ਇਸ ਤੇ ਮਗਰੋਂ ਇਕ ਰਮਤਾਰਮ ਸਾਧੂ ਨੇ ਇਹੋ ਛੇੜ ਛੇੜੀ ਜਿਸ ਪਰ ਮੈਂ ਫਿਰ ਲਾਲਾ ਸਾਈਂਦਾਸ ਜੀ ਨੂੰ ਆਖਯਾ, ਉਸਨੇਂ ਕਿਹਾ ਕਿ ਏਹ ਲੋਗ ਮੂਰਖ ਹਨ।

ਪ੍ਰੰਤੂ ਮੈਂ ਇਹ ਜਾਨ ਲਿਆ ਕਿ ਹੁਨ ਇਹ ਲੋਗ ਗੁਰ ਨਿੰਦਕ ਪੈਦਾ ਹੋ ਗਏ ਹਨ, ਤਦ ਦੂਰ 'ਤੇ ਹੀ ਫਤੇ ਬਲਾ ਕੇ ਕਨਾਰਾ ਕਰ ਲੀਤਾ। ਪ੍ਰੰਤੂ ਨਾ ਮੈਂ ਕਦੇ ਸਮਾਜ ਦਾ ਮਿੰਬਰ ਬਨਿਆ ਅਰ ਨਾ ਕੌਡੀ ਚੰਦਾ ਦਿੱਤਾ ਅਰ ਸਭ ਤੇ ਵਧਕੇ ਇਹ ਬਾਤ ਹੈ ਕਿ ਮੇਰੇ ਮੂੰਹੋਂ ਕਦੇ ਕਿਸੇ ਨੇ ਭੀ ਇਹ ਗੱਲ ਸੁਨੀ ਹੋਵੇਗੀ ਕਿ ਵੇਦ ਈਸ਼੍ਵਰ ਦੇ ਰਚੇ ਹੋਏ ਹਨ ਅਰ ਸੁਆਮੀ ਅਦੁਤੀਯ ਪੁਰਖ ਸੀ। ਕਿੰਤੂ ਉਸ ਵੇਲੇ ਤੋਂ ਲੈ ਕੇ ਮੇ ਰਾ ਅੱਜ ਤੱਕ ਇਕ ਪੱਕਾ ਖਯਾਲ ਹੈ ਕਿ ਦਯਾਨੰਦ ਜੀ ਉਨ੍ਹਾਂ ਦੀ ਸੋਸ਼ੀਅਲ ਇਸਲਾਹ ਕਰਨੇ ਵਾਲੇ ਸਨ, ਧਾਰਮਕ ਅਵਸਥਾ ਬਹੁਤ ਘੱਟ ਸੀ। ਸ਼ਾਸਤ੍ਰ ਯਾ ਪੁਰਾਨ ਉਨ੍ਹਾਂ ਨੂੰ ਨਹੀਂ ਆਉਂਦੇ ਸਨ ਪ੍ਰੰਤੂ ਵੇਦਾਂ ਦੇ ਮੰਤ੍ਰ ਤੋਤੇ ਵਾਂਗ ਯਾਦ ਸੇ ਕਿਉਂਕਿ ਉਨ੍ਹਾਂ ਨੇ ਕਿਸੇ ਜਗ੍ਹਾਂ ਭੀ ਸ਼ਾਸਤ੍ਰਾਂ ਵਿੱਚ ਸ਼ਾਸਤ੍ਰਾਰੱਥ ਨਹੀਂ ਕੀਤਾ ਕਿੰਤੂ ਵੇਦਾਂ ਪਰ

**ਹੀ ਕਰਦੇ ਰਹੇ ਸਨ। ਇਸ ਬਾਤ ਦੀ ਗੁਵਾਹੀ ਹਰ ਇਕ ਆਦਮੀ ਦੇ ਸਕਦਾ ਹੈ, ਜਿਸ ਨੇ ਉਨ੍ਹਾਂ ਨੂੰ ਦੇਖਿਆ ਸੀ।**

*(ਮੋਨਾਂ ਪ੍ਰਚਾਰਕਾਂ ਦਾ ਹਿਤੈਸ਼ੀ*
*ਦਿੱਤ ਸਿੰਘ ਪੰਜਾਬੀ ਪ੍ਰੋਫੈਸਰ ਔਰੀਐਂਟਲ ਕਾਲਜ ਲਾਹੌਰ।)*

ਇਸ ਦਲੀਲ ਦੇ ਹੱਕ ਵਿੱਚ ਹੋਰ ਵੀ ਕਾਫੀ ਸੰਪਾਦਕੀਆਂ ਹਨ ਜਿਵੇਂ **'ਆਰੀਆ ਸਮਾਜੀਆਂ ਦੇ ਸਿੱਖਾਂ ਪਰ ਝੂਠੇ ਹਮਲੇ'** ਆਦਿ। ਇਹ 5-6 ਸੰਪਾਦਕੀਆਂ ਖਾਲਸਾ ਅਖਬਾਰ ਲਾਹੌਰ ਦੇ ਸੰਪਾਦਕੀ ਕਾਲਮਾਂ ਵਿੱਚ ਛਪੀਆਂ ਹਨ।

ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਗਿਆਨੀ ਦਿੱਤ ਸਿੰਘ ਕਦੀ ਵੀ ਆਰੀਆ ਸਮਾਜੀ ਨਹੀਂ ਰਹੇ ਨਾ ਹੀ ਕਦੀ ਉਨ੍ਹਾਂ ਲਈ ਪ੍ਰਚਾਰ ਕੀਤਾ ਸਿਰਫ ਸਵਾਮੀ ਦਿਆ ਨੰਦ ਦੀ ਮੌਤ ਤੋਂ ਬਾਅਦ ਗਿਆਨੀ ਜੀ ਦੇ ਕਈ ਆਰੀਆ ਮਿੱਤਰਾਂ ਦੀ ਪ੍ਰਤੀ ਬੇਨਤੀ ਮੰਨਦੇ ਹੋਏ ਸਿਰਫ ਤੇ ਸਿਰਫ ਕੁੱਝ ਸਮੇਂ ਲਈ ਉਨ੍ਹਾਂ ਦੀ ਸਟੇਜ ਤੇ ਸਿੱਖੀ ਦਾ ਪ੍ਰਚਾਰ ਕੀਤਾ ਹੈ।

## ਗਦੈਲਾ ਪਾਰਟੀ ਬਨਾਮ
## ਪ੍ਰੋ: ਗੁਰਮੁਖ ਸਿੰਘ ਤੇ ਗਿ: ਦਿੱਤ ਸਿੰਘ

ਜਿਵੇਂ ਕਿ ਉਪਰ ਦਸਿਆ ਹੈ ਕਿ ਸਿੰਘ ਸਭਾ ਅੰਮ੍ਰਿਤਸਰ ਆਪਣੇ ਅਸਲ ਉਦੇਸ਼ਾਂ ਤੋਂ ਭਟਕ ਗਈ ਸੀ। ਬਾਬਾ ਖੇਮ ਸਿੰਘ ਤੇ ਉਸ ਦੇ ਸਾਥੀ ਗੁਰੂ-ਡੰਮ ਤੇ ਬ੍ਰਾਹਮਣਵਾਦੀ ਰੀਤਾਂ-ਰਿਵਾਜਾਂ ਤੇ ਮੂਰਤੀ ਪੂਜਾ ਨੂੰ ਵੀ ਤਰਜੀਹ ਦੇਂਦੇ ਸਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗਦੈਲਾ ਲਗਾ ਕੇ ਬੈਠਣ ਨੂੰ ਸ਼ਹਿ ਦੇਂਦੇ ਸਨ। ਇਸ ਪਾਰਟੀ ਦੇ ਮੈਂਬਰਾਂ ਦਾ ਨਾਂ **'ਗਦੈਲਾ ਪਾਰਟੀ'** ਵੀ ਮਸ਼ਹੂਰ ਹੋ ਗਿਆ ਸੀ। ਪ੍ਰੋ: ਗੁਰਮੁਖ ਸਿੰਘ ਬਾਬੇ ਨਾਨਕ ਦੀ ਸਿੱਖੀ 'ਤੇ ਤਨੋ-ਮਨੋ ਤੇ ਧਨੋ ਸੁਹਿਰਦਤਾ ਨਾਲ ਪਹਿਰਾ ਦੇਂਦਾ ਰਿਹਾ। ਉਹ **ਗਦੈਲਾ ਪਾਰਟੀ** ਦੀਆਂ ਸਿੱਖ ਵਿਰੋਧੀ ਕਾਰਵਾਈਆਂ ਤੋਂ ਖੁਸ਼ ਨਹੀਂ ਸੀ। ਆਖਰ ਪ੍ਰੋ: ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਹੁਰਾਂ ਦੀ ਅਣਥੱਕ ਮਿਹਨਤ ਸਦਕਾ 2 ਨਵੰਬਰ 1879 ਨੂੰ ਸਿੰਘ ਸਭਾ ਲਾਹੌਰ ਸਥਾਪਤ ਹੋ ਹੀ ਗਈ। ਇਸ ਦੇ ਪਹਿਲੇ ਪ੍ਰਧਾਨ ਦੀਵਾਨ ਬੂਟਾ ਸਿੰਘ ਤੇ ਸਕੱਤਰ ਪ੍ਰੋ: ਗੁਰਮੁਖ ਸਿੰਘ ਬਣੇ। ਗਿਆਨੀ ਦਿੱਤ ਸਿੰਘ ਅਹੁਦਿਆਂ ਦੇ ਮਗਰ ਨਹੀਂ ਸਨ ਭੱਜਦੇ ਉਹ ਸਿਰਫ ਆਪਣੇ ਉਦੇਸ਼ਾਂ ਲਈ ਰੁਝੇ ਰਹਿੰਦੇ

ਸਨ। ਉਨ੍ਹਾਂ ਦੇ ਉਦੇਸ਼ਾਂ ਦਾ ਕੇਂਦਰ ਬਿੰਦੂ ਸਿੱਖੀ ਦਾ ਪ੍ਰਸਾਰ ਤੇ ਪ੍ਰਚਾਰ ਸੀ ਸੋ ਉਨ੍ਹਾਂ ਨੇ ਆਪਣੀ ਮਿਹਨਤ ਦੇ ਸਦਕਾ ਆਪਣੇ ਭਾਸ਼ਨਾਂ ਰਾਹੀਂ ਲੋਕਾਂ ਨੂੰ ਸਿੰਘ ਸਭਾ ਲਾਹੌਰ ਨਾਲ ਜੋੜਿਆ। ਨਤੀਜੇ ਵਜੋਂ ਅੰਮ੍ਰਿਤਸਰ ਦੀ ਸਭਾ ਦੇ 6 ਦੇ ਮੁਕਾਬਲੇ 30 ਸਿੰਘ ਸਭਾਵਾਂ ਇਸ ਸਭਾ ਨਾਲ ਜੁੜ ਗਈਆਂ ਸਨ। ਸਿੰਘ ਸਭਾ ਲਾਹੌਰ ਦੀ ਚੜ੍ਹਦੀ ਕਲਾ ਵੇਖ ਕੇ, ਅੰਮ੍ਰਿਤਸਰੀ ਧੜਾ ਕਮਜ਼ੋਰ ਪੈਣ ਲੱਗਾ ਅਤੇ ਗਿਆਨੀ ਦਿੱਤ ਸਿੰਘ ਨੂੰ ਚਮਾਰ ਦਾ ਪੁੱਤਰ ਤੇ ਪ੍ਰੋ: ਗੁਰਮੁਖ ਸਿੰਘ ਨੂੰ ਇਕ ਲਾਂਗਰੀ ਦਾ ਪੁੱਤਰ ਕਹਿ ਕੇ ਜਾਤ-ਪਾਤ ਦੇ ਪਾੜੇ ਪਾਉਣੇ ਸ਼ੁਰੂ ਕਰ ਦਿਤੇ ਪਰ ਇਹ ਦੋਵੇਂ ਯੋਧੇ ਆਪਣੀ ਕਾਰਜਸ਼ੈਲੀ ਨੂੰ ਦ੍ਰਿੜਤਾ ਨਾਲ ਕਰਨ ਲਈ ਲਗਾਤਾਰ ਸਰਗਰਮ ਰਹੇ। ਪਰ **ਗਦੈਲਾ ਪਾਰਟੀ** ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਦੀਆਂ ਕਾਰਵਾਈਆਂ ਤੋਂ ਖੁਸ਼ ਨਹੀਂ ਸੀ। ਸੋ ਉਹ ਦੋਨੋਂ ਹੀ ਇਨ੍ਹਾਂ ਦੇ ਨਿਸ਼ਾਨੇ 'ਤੇ ਸਨ। ਇਕ ਵਾਰੀ ਤਾਂ ਲਾਹੌਰ ਵਿਖੇ ਪ੍ਰੋ: ਗੁਰਮੁਖ ਸਿੰਘ ਨੂੰ ਮਾਰਨ ਦੀ ਸਾਜਸ ਵੀ ਘੜੀ ਗਈ ਸੀ ਤੇ ਪ੍ਰੋ: ਸਾਹਿਬ ਨੂੰ ਜਲੰਧਰ ਵਿਖੇ ਕੰਵਰ ਬਿਕਰਮ ਸਿੰਘ ਦੇ ਘਰ ਸ਼ਰਨ ਲੈਣੀ ਪਈ ਸੀ। ਦੋਨਾਂ ਧੜਿਆਂ ਦੀ ਖਿਚੋਤਾਣ ਦਿਨ ਪ੍ਰਤੀ ਦਿਨ ਵਧਦੀ ਹੀ ਗਈ। ਦੋਨੋਂ ਧੜੇ ਇਕ ਦੂਜੇ ਦੇ ਖਿਲਾਫ ਦੋਸ਼ ਲਾਉਂਦੇ ਰਹੇ ਪਰ ਲਾਹੌਰ ਵਾਲਾ ਧੜਾ ਹਮੇਸ਼ਾ ਭਾਰੂ ਰਿਹਾ ਕਿਉਂਕਿ ਉਹ ਸਿੱਖੀ ਨੂੰ ਸਮਰਪਿਤ ਸੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਹਿਨੁਮਾਈ ਅਧੀਨ ਹੀ ਗਤੀ ਵਿਧੀਆਂ ਚਲਾਉਂਦਾ ਸੀ।

## ਬਾਬਾ ਬੇਦੀ ਦੇ ਹੇਠੋਂ ਗਦੈਲਾ ਖਿੱਚਣਾ ਤੇ ਪ੍ਰੋ: ਗੁਰਮੁਖ ਸਿੰਘ ਨੂੰ ਛੇਕਣਾ

ਬਾਬਾ ਬੇਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਰਾਬਰੀ ਕਰਕੇ ਚਣੌਤੀ ਦੇ ਰਿਹਾ ਸੀ ਅਤੇ ਬੁੱਤ ਪੂਜਾ, ਮੂਰਤੀ ਪੂਜਾ ਅਤੇ ਬ੍ਰਾਹਮਣੀ ਰੀਤਾਂ ਨੂੰ ਬਾਬੇ ਖੇਮ ਸਿੰਘ ਬੇਦੀ ਦੀ **ਗਦੈਲਾ ਪਾਰਟੀ** ਹੱਲਾ-ਸ਼ੇਰੀ ਦਿੰਦੀ ਸੀ। ਲਾਹੌਰ ਸਿੰਘ ਸਭੀਆਂ ਨੇ ਬਾਬਾ ਖੇਮ ਸਿੰਘ ਬੇਦੀ ਨੂੰ ਕਈ ਵਾਰੀ ਬੇਨਤੀ ਕੀਤੀ ਪਰ ਉਹ ਟੱਸ ਤੋਂ ਮੱਸ ਨਹੀਂ ਹੋ ਰਹੇ ਸਨ। ਆਖਰ ਇਕ ਦਿਨ ਭਰੇ ਸਮਾਗਮ ਦੌਰਾਨ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਨੇ ਦਲੇਰੀ ਵਿਖਾਈ ਅਤੇ ਬਾਬਾ ਖੇਮ ਸਿੰਘ ਬੇਦੀ ਦੇ ਥੱਲਿਉਂ ਗਦੈਲਾ ਧੂਹ ਕੇ ਬਾਹਰ ਸੁੱਟ ਦਿੱਤਾ ਅਤੇ ਕੰਪਲੈਕਸ ਵਿਚਲੀਆਂ ਮੂਰਤੀਆਂ ਵੀ ਬਾਹਰ ਸੜਕ ਤੇ ਸੁੱਟ ਦਿੱਤੀਆਂ। ਗਦੈਲਾ ਪਾਰਟੀ ਨੇ ਬੇਹੱਦ ਬੇਇੱਜ਼ਤੀ ਮਹਿਸੂਸ ਕੀਤੀ। ਬਾਬਾ ਖੇਮ ਸਿੰਘ ਬੇਦੀ ਇਕ ਪ੍ਰਭਾਵਸ਼ਾਲੀ ਤੇ ਅਤੀ ਅਮੀਰ ਸੀ ਅਤੇ ਅੰਗਰੇਜ਼ ਸਰਕਾਰ ਦਾ ਹਮੈਤੀ ਸੀ ਜਿਸ ਕਾਰਨ ਉਹ ਮੈਜਿਸਟਰੇਟ ਵੀ ਰਿਹਾ, 'ਸਰ' ਦੀ ਉਪਾਧੀ ਵੀ ਲਈ ਅਤੇ ਕੋਟੇ ਵਿੱਚ ਵਾਹਵਾ ਜ਼ਮੀਨ

ਵੀ ਲਈ ਸੀ। ਇਸ ਲਈ ਇਹ ਗਦੈਲਾ ਪਾਰਟੀ ਵਿੱਚ ਸਭ ਤੋਂ ਵੱਧ ਅਸਰ ਰਸੂਖ ਵਾਲਾ ਸੀ ਤੇ ਬਾਬੇ ਨਾਨਕ ਦਾ 13ਵੀਂ ਕੁੱਲ ਦਾ ਵਾਰਸ ਅਖਵਾਉਂਦਾ ਸੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗਦੈਲਾ ਲਗਾ ਕੇ ਬੈਠਦਾ ਸੀ। ਉਸ ਨੇ ਆਪਣੇ ਪ੍ਰਭਾਵ ਨਾਲ, ਸਿੱਖ ਇਤਿਹਾਸ ਵਿੱਚ ਪਹਿਲੀ ਵਾਰ ਅੰਮ੍ਰਿਤਸਰ ਦੇ ਪੁਜਾਰੀਆਂ ਵਲੋਂ ਇਕ ਹੁਕਮਨਾਮਾ ਜਾਰੀ ਕਰਵਾ ਕੇ 18 ਮਾਰਚ 1887 ਨੂੰ ਪ੍ਰੋ: ਗੁਰਮੁਖ ਸਿੰਘ ਨੂੰ ਪੰਥ ਵਿਚੋਂ ਛੇਕ ਦਿੱਤਾ। ਇਸ ਨੂੰ ਸਿੱਖ ਇਤਿਹਾਸ ਦੇ ਇਕ ਕਾਂਡ ਵਜੋਂ ਜਾਣਿਆ ਜਾਵੇਗਾ ਕਿ ਪੂਰੇ 108 ਸਾਲ ਬਾਅਦ ਪ੍ਰੋ: ਗੁਰਮੁਖ ਸਿੰਘ ਦੇ ਮਰਨ ਉਪਰੰਤ 1995 ਵਿੱਚ ਇਹ 1887 ਵਾਲਾ ਹੁਕਮ ਰੱਦ ਕੀਤਾ ਗਿਆ ਸੀ।

## ਹੁਕਮਨਾਮਾ

**ਸ਼੍ਰੀ ਅਕਾਲ ਸਹਾਏ ੴ ਸਤਿਗੁਰੂ ਪ੍ਰਸਾਦਿ ਸ਼੍ਰੀ ਅਕਾਲ ਸਹਾਇ**

**ਅਕਾਲ ਬੁੰਗਾ ਸਾਹਿਬ ਤਖਤ ਸ੍ਰੀ ਦਰਬਾਰ ਸਾਹਿਬ**

*ਹਮ ਜੁਮਲੇ ਸਿੰਘਾਨ ਪੁਜਾਰੀਆਨ ਤਖਤ ਸ਼੍ਰੀ ਅਕਾਲ ਬੁੰਗਾ ਜੀ ਸਾਹਬਿ ਵਾ, ਸ਼੍ਰੀ ਦਰਬਾਰ ਸਾਹਿਬ ਜੀ ਵਾ ਬਾਬਾ ਅਟਲ ਰਾਇ ਸਾਹਿਬ ਜੀ ਝੰਡਾ ਬੁੰਗਾ ਸਾਹਿਬ ਜੀ ਨੇ ਮੁਲਾਹਜ਼ੇ ਕਾਰਵਾਈ ਗੁਰਮੁਖ ਸਿੰਘ ਸਕੱਤਰ ਕਾ ਕੀਆ। ਮਲੂਮ ਹੂਆ ਕਿ ਇਸ ਸ਼ਖਸ ਨੇ ਚੰਦ ਜਗਾ ਬਰਖਿਲਾਫ ਗੁਰ-ਇਸ਼ਟ ਕੇ ਤਹਿਰੀਰ ਤਾਲਾ ਤਕਰੀਰ ਕੀਆ ਹੈ ਜਿਸ ਸੇ ਸਾਬਤ ਹੋਤਾ ਹੈ ਕਿ ਉਸ ਕਾ ਏਤਕਾਦ ਸਿੱਖੀ ਧਰਮ ਸੇ ਬਿਲਕੁਲ ਬਰਖਲਾਫ ਹੈ। ਇਸ ਵਾਸਤੇ ਹਮ ਤਮਾਮ ਪੁਜਾਰੀਅਨ ਵਾ ਗ੍ਰੰਥੀਆਨ ਵਾ ਨੰਬਰਦਾਰਾਨ, ਸ੍ਰੀ ਗੁਰਦੁਆਰੇ ਹਾਇ ਮਮਦੂਹ ਤਹਿਰੀਰ ਕਰਦੇ ਹੈ ਕਿ ਗੁਰਮੁਖ ਸਿੰਘ ਮਜ਼ਕੂਰ ਪੰਥ ਖਾਲਸਾ ਸੇ ਅਲਹਿਦਾ ਕੀਆ ਗਿਆ ਹੈ। ਗੁਰਦੁਆਰੇ ਹਾਇ ਮੌਸੂਫ ਮੇ ਉਸਕੀ ਅਰਦਾਸ ਨਾ ਹੋ ਗੀ ਵਾ ਬਰਤਾਉ ਨਾ ਹੋਗਾ। ਤਮਾਮ ਸਿੰਘਾਨ ਕੋ ਵਾਜ਼ਿਆ ਰਹੇ ਕਿ ਕੋਈ ਸ਼ਖਸ਼ ਉਸ ਕਾ ਪੈਰੋਕਾਰ ਨਾ ਹੋ। ਜੋ ਸ਼ਖਸ ਉਸ ਕੀ ਪੈਰਵੀ ਕਰੇਗਾ ਵੁਹੁ ਭੀ ਬੇ -ਮੁਖ ਔਰ ਲਾਇਕ ਤਨਖਾਹ ਪੰਥ ਕੇ ਸਮਝਾ ਜਾਇਗਾ ਔਰ ਵੈਸੇ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਵੇਗਾ। ਵਕਤ, ਬਤਾਰੀਖ ਸਤਵੀਂ, ਮਾਹ ਚੇਤ, ਸੰਮਤ 418 ਗੁਰੂ ਨਾਨਕ ਸਾਹੀ ਮੁਤਾਬਿਕ 18 ਮਾਰਚ ਸੰਨ 1887 ਈਸਵੀ।*

*ਦਸਤਖਤ ਹਾਜ਼ਰੀਨ ਸਿੰਘਾਨ ਉਹਦੇਦਰਾਨ*
*ਵਾ ਗ੍ਰੰਥੀਆਨ ਵਾ ਪੁਜਾਰੀਅਨ।*

## ਗਿਆਨੀ ਦਿੱਤ ਸਿੰਘ ਦਾ ਸਵਪਨ ਨਾਟਕ ਤੇ ਉਨ੍ਹਾਂ 'ਤੇ ਮੁਕੱਦਮਾ ਹੋਣਾ।

ਕਿਉਂਕਿ 12 ਜੂਨ 1886 ਨੂੰ ਖਾਲਸਾ ਅਖ਼ਬਾਰ ਵੀ ਸ਼ੁਰੂ ਹੋ ਗਿਆ ਸੀ ਜਿਸ ਦੇ

ਸੰਪਾਦਕ ਗਿਆਨੀ ਦਿੱਤ ਸਿੰਘ ਜੀ ਸਨ। ਗਿਆਨੀ ਦਿੱਤ ਸਿੰਘ ਨੇ ਉਪਰੋਕਤ ਹੁਕਮਨਾਮੇ ਦੇ ਵਿਰੋਧ ਵਿੱਚ ਇਕ ਵਿਅੰਗ ਮਈ ਸਵਪਨ ਨਾਟਕ ਲਿਖਿਆ ਜਿਸ ਵਿੱਚ ਉਨ੍ਹਾਂ ਨੇ ਰਾਜਾ ਬਿਕਰਮ ਸਿੰਘ, ਬਾਬਾ ਖੇਮ ਸਿੰਘ ਬੇਦੀ, ਗਿਆਨੀ ਝੰਡਾ ਸਿੰਘ, ਗਿਆਨੀ ਸੰਤ ਸਿੰਘ, ਬਾਬਾ ਸੁਮੇਰ ਸਿੰਘ ਮਹੰਤ ਪਟਨਾ ਸਾਹਿਬ ਵਾਲਾ (ਬਿਹਾਰ), ਬਾਬਾ ਉਦੈ ਸਿੰਘ ਬੇਦੀ ਕਪੂਰਥਲਾ ਆਦਿ ਨੂੰ ਬਹੁਤ ਹੀ ਵਿਅੰਗ ਮਈ ਢੰਗ ਨਾਲ ਭੰਡਿਆ। ਅਤੇ ਖਾਲਸਾ ਅਖ਼ਬਾਰ ਵਿੱਚ ਵੀ ਇਕ ਜਮੀਮਾ ਪੱਤਰ ਛਾਪ ਕੇ ਕਰੜੇ ਵਿਅੰਗ ਮਈ ਢੰਗ ਨਾਲ ਨਿਖੇਧੀ ਕੀਤੀ ਗਈ। **ਗਦੈਲਾ ਪਾਰਟੀ** ਭੜਕ ਉਠੀ ਅਤੇ ਕ੍ਰੋਧ ਵਿੱਚ ਆ ਗਈ ਅਤੇ ਬਾਬਾ ਉਦੈ ਸਿੰਘ ਨੇ ਗਿਆਨੀ ਦਿੱਤ ਸਿੰਘ ਦੇ ਖਿਲਾਫ਼ ਹੱਤਕ ਇੱਜਤ ਦਾ ਮੁਕੱਦਮਾ ਕਰ ਦਿੱਤਾ ਤੇ ਗਿਆਨੀ ਜੀ ਨੂੰ 51 ਰੁਪਏ ਜੁਰਮਾਨਾ ਹੋਇਆ ਪਰ ਉੱਚ ਅਦਾਲਤ ਵਿੱਚ ਅਪੀਲ ਕਰਨ ਉਪਰੰਤ ਇਹ ਜੁਰਮਾਨਾ ਮੁਆਫ਼ ਹੋ ਗਿਆ ਭਾਵ ਗਿਆਨੀ ਜੀ ਖਿਲਾਫ਼ ਦਾਇਰ ਕੀਤੇ ਦੋਸ਼ ਖਾਰਜ ਹੋ ਗਏ ਸਨ।

## ਖਾਲਸਾ ਅਖ਼ਬਾਰ ਲਾਹੌਰ

ਸਿੰਘ ਸਭਾ ਲਾਹੌਰ ਨੇ ਆਪਣੀਆਂ ਸਰਗਰਮੀਆਂ ਦਾ ਘੇਰਾ ਵਧਾਉਣ ਲਈ ਅਤੇ ਆਮ ਜਨਤਾ ਨੂੰ ਜਾਗਰੂਕ ਕਰਨ ਲਈ, ਇਕ ਸਪਤਾਹਿਕ ਅਖ਼ਬਾਰ, ਖਾਲਸਾ ਅਖ਼ਬਾਰ ਲਾਹੌਰ 12 ਜੂਨ 1886 ਨੂੰ ਸ਼ੁਰੂ ਕੀਤਾ ਜਿਸ ਦੇ ਪਹਿਲੇ ਕੁੱਝ ਕੁ ਅੰਕਾਂ 'ਤੇ ਭਾਈ ਮਈਆ ਸਿੰਘ ਦਾ ਨਾਂ ਸੰਪਾਦਕ ਤੌਰ 'ਤੇ ਲਿਖਿਆ ਮਿਲਦਾ ਹੈ ਪਰ ਬਾਅਦ ਵਾਲੇ ਸਾਰੇ ਅੰਕਾਂ ਉੱਤੇ ਸੰਪਾਦਕ ਗਿਆਨੀ ਦਿੱਤ ਸਿੰਘ ਜੀ ਦਾ ਨਾਂ ਹੀ ਮਿਲਦਾ ਹੈ ਜੋ ਕਿ 6 ਸਤੰਬਰ 1901, ਉਨ੍ਹਾਂ ਦੀ ਮੌਤ ਤੱਕ ਲਿਖਿਆ ਮਿਲਦਾ ਹੈ। ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ **ਉਹ ਪੰਜਾਬੀ ਪੱਤਰਕਾਰੀ ਦੇ ਪਿਤਾਮਾ** ਸਨ। ਇਸ ਅਖ਼ਬਾਰ ਦੇ ਜਰੀਏ ਉਨ੍ਹਾਂ ਨੇ ਸਿੱਖੀ ਦੇ ਪ੍ਰਚਾਰ ਵਿੱਚ ਚੋਖਾ ਵਾਧਾ ਕੀਤਾ ਅਤੇ ਸਿੰਘ ਸਭਾ ਲਾਹੌਰ ਦੀਆਂ ਸਰਗਰਮੀਆਂ ਨੂੰ ਲੋਕਾਂ ਤੀਕ ਪੁੱਜਦਾ ਕਰਨ ਲਈ ਬਹੁਤ ਅਹਿਮ ਰੋਲ ਅਦਾ ਕੀਤਾ। 14 ਮਈ 1887 ਦੇ ਅੰਕ 48 ਵਿੱਚ ਅਜੇਹੇ ਕਾਰਜਾਂ ਪ੍ਰਤੀ ਗਿਆਨੀ ਜੀ ਨੇ ਆਪ ਹੀ ਇਸ ਤਰ੍ਹਾਂ ਲਿਖਿਆ ਹੈ **"ਖਾਲਸਾ ਅਖ਼ਬਾਰ ਦੇ ਪਿਯਾਰਿਆਂ ਨੂੰ ਵਿਦਤ ਹੋਵੇਕਿ ਜੋ ਖਾਲਸਾ ਅਖ਼ਬਾਰ ਦਾ ਅਸਲੀ ਸਿਧਾਂਤ ਇਹਿ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਸਾਰੀ ਦੁਨੀਆ ਪਰ ਫੈਲ ਜਾਣ ਅਤੇ ਦਸਮੇ ਪਾਤਿਸਾਹਿ ਜੀ ਦੀ ਮਹਿਮਾ ਸਭ ਪ੍ਰਾਣੀ ਮਾਤ੍ਰ ਦੇ ਚਿਤਿ ਵਿੱਚ ਪ੍ਰਵੇਸ਼ ਕਰ ਜਾਵੇ।"** ਖਾਲਸਾ ਅਖ਼ਬਾਰ ਦੇ ਸ਼ੁਰੂ ਹੋਣ ਬਾਰੇ ਭਾਵੇਂ ਕਈਆਂ ਦੀ ਵੱਖ-ਵੱਖ ਰਾਏ ਹੈ ਪਰ ਇਸੀ ਅਖਬਾਰ ਦੇ 4 ਜੂਨ 1887 ਦੇ ਅੰਕ ਵਿੱਚ, ਇਸ ਦੇ ਇਕ ਸਾਲ ਪੂਰਾ ਹੋਣ ਬਾਰੇ ਗਿਆਨੀ ਜੀ ਨੇ ਸਪੱਸ਼ਟ ਲਿਖਿਆ ਹੈ ਜੋ ਇਸ ਪ੍ਰਕਾਰ ਹੈ:

"ਖਾਲਸਾ ਅਖਬਾਰ ਦੇ ਪਾਠਕ ਗਣਾਂ ਨੂੰ ਵਿਦਤ ਹੋਵੇ ਕਿ ਜੋ ਅੱਜ ਇਸ ਅਖਬਾਰ ਦੀ ਉਮਰ ਇਕ ਬਰਸ ਦੀ ਹੋਈ ਹੈ ਅਤੇ ਇਨ੍ਹਾਂ ਬਾਰਾਂ ਮਹੀਨਿਆਂ ਵਿਚਿ ਇਸ ਪੱਤ੍ਰ ਰੂਪੀ ਬਾਲਕ ਨੇ ਆਪਣੀ ਖਾਲਸਾ ਕੌਮ ਦੀ ਗੋਦ ਵਿਚਿ ਖੇਲ ਕੇ ਆਪਣੀ ਮਾਤਾ ਕੌਮ ਦੇ ਚਿਤਿ ਨੂੰ ਤਸਲੀ ਅਤੇ ਅਨੰਦ ਦਿੱਤਾ ਹੈ-ਪ੍ਰੰਤੂ ਜਿਸ ਪ੍ਰਕਾਰ ਕ੍ਰਿਸਨ ਜੀ ਮਹਾਰਾਜ ਜਦ ਆਪਣੀ ਮਾਈ ਦੀ ਗੋਦ ਵਿਚਿ ਖੇਲਦੇ ਹੁੰਦੇ ਸਨ ਤਦ ਕੰਸ ਨੂੰ ਡਰ ਪੈ ਗਿਆ ਸੀ ਕਿ ਇਸ ਬਾਲਕ ਦੇ ਹਥੋਂ ਮੇਰਾ ਕਾਲ ਹੈ ਤਦ ਕ੍ਰਿਸਨ ਜੀ ਦੇ ਮਾਰਨ ਲਈ ਕੰਸ ਨੈਂ ਕਈ ਪ੍ਰਕਾਰ ਦੇ ਉਦਮ ਕੀਤੇ ਸਨ- ਜੈਸਾ ਕਿ ਪੂਦਨਾ ਨਾਮੇ ਇਕ ਕੁਟਨੀ ਨੂੰ ਆਗਿਜਾ ਦਿਤੀ ਸੀ ਕਿ ਤੂੰ ਜਾਹ ਉਸ ਬਾਲਕ ਨੂੰ ਮਾਰ ਆਉ- ਤਦ ਪੂਦਨਾ ਨੇ ਆਪਣੇ ਸਥਨ ਨੂੰ ਬਿਖ ਲਗਾ ਕਰਕੇ ਨੰਦ ਜੀ ਦੇ ਘਰ ਪਰ ਗਈ ਅਤੇ ਕ੍ਰਿਸ਼ਨ ਜੀ ਨੂੰ ਗੋਦ ਵਿਚਿ ਲੈ ਕੇ ਚੰਘਾਉਣ ਲੱਗੀ ਤਦ ਕ੍ਰਿਸ਼ਨ ਜੀ ਨੇ ਉਸ ਦੇ ਦੋਨੋਂ ਸਥਨ ਦੋਨਾਂ ਹੱਥਾਂ ਵਿਚਿ ਪਕੜ ਕਰਕੇ ਛਾਤੀਓਂ ਉਖੇੜ ਕਰਕੇ ਦੂਰ ਮਾਰੇ ਜਿਸ ਦੇ ਦੁਖ ਤੋਂ ਦੁਖੀ ਹੋ ਕਰਕੇ ਉਸ ਦੇ ਪ੍ਰਾਣ ਨਾਲ ਹੀ ਨਿਕਲ ਗਏ।

ਇਸੀ ਪ੍ਰਕਾਰ ਖਾਲਸਾ ਅਖਬਾਰ ਰੂਪੀ ਬਾਲਕ ਨੂੰ ਭੀ ਜੋ ਲੋਕ ਜਾਨਦੇ ਹਨ ਕਿ ਸਾਡੇ ਕਪਟ ਅਤੇ ਛਲ ਦੇ ਨਾਸ ਕਰਨ ਨੂੰ ਇਹਿ ਉਤਪਤਿ ਹੋਇਆ ਹੈ ਉਨ੍ਹਾਂ ਆਦਮੀਆਂ ਨੇ ਇਸ ਬਾਲਕ ਦੇ ਵਿਨਾਸ ਲਈ ਕਈ ਪ੍ਰਕਾਰ ਦੇ ਉਦਮ ਕੀਤੇ ਪਰ ਇਸ ਨੇ ਉਨ੍ਹਾਂ ਦੇ ਸਾਰੇ ਪੁਰਖਾਰਥਾਂ ਨੂੰ ਨਿਰਮੂਲ ਕੀਤਾ, ਅਤੇ ਅਕਾਲ ਪੁਰਖ ਅੱਗੇ ਇਸ ਪ੍ਰਕਾਰ ਹਾਥ ਜੋੜ ਕਰਕੇ ਪ੍ਰਾਰਥਨਾ ਕਰਦਾ ਰਿਹਾ (ਖੜਗ ਕੇਤ ਮੈਂ ਸਰਨ ਤੁਮਾਰੀ॥ ਦਾਸ ਜਾਨ ਮੁਹਿ ਲੇਹੁ ਉਬਾਰੀ) ਸੋ ਉਸ ਅਕਾਲ ਪੁਰਖ ਨੇ ਇਸ ਪਹਿਲੇ ਸਾਲ ਵਿਚਿ ਇਸ ਨੂੰ ਸਭ ਪ੍ਰਕਾਰ ਦੀਯਾਂ ਬੀਮਾਰੀਆਂ ਤੇ ਬਚਾ ਰਖਿਆ ਹੈ।

ਇਸ ਬਾਲਕ ਨੇ ਇਸ ਸਾਲ ਵਿਚਿ ਜਿਸ ਵਿਚਿ ਇਸ ਦੀ ਬਹੁਤ ਛੋਟੀ ਉਮਰ ਸੀ ਨਿਰੀ ਚੁੱਪ ਹੀ ਨਹੀਂ ਕੀਤੀ ਪ੍ਰੰਤੂ ਆਪਣੀ ਤੋਤਲੀ ਜੀਭ ਨਾਲ ਆਪਣੀ ਮਾਤਾ ਨੂੰ ਇਸ ਪ੍ਰਕਾਰ ਦੇ ਭੋਲੇ ਭਾਲੇ ਬਚਨ ਸੁਨਾ ਕੇ ਅਨੰਦ ਕਰਦਾ ਰਿਹਾ ਹੈ ਜਿਨ੍ਹਾਂ ਦਾ ਅਸੀਂ ਹੇਠਾਂ ਕਥਨ ਕਰਦੇ ਹਾਂ:-

- ਸੱਤਯ ਦਾ ਮਹਾਤਮ
- ਕੌਮ ਕਿਯਾ ਚੀਜ਼ ਹੈ
- ਖਾਲਸਾ ਧਰਮ ਦੇ ਅਰਥ ਕਿਯਾ ਹਨ
- ਰਿਦੇ ਦੇ ਪ੍ਰਕਾਸ਼ ਕਰਨ ਨੂੰ ਵਿਦਯਾ ਦਾ ਦੀਪਕ ਹੈ

- ਮੂਰਖ ਅਤੇ ਬੁਧੀਮਾਨਾਂ ਦੇ ਖਯਾਲਾਂ ਦੇ ਭੇਦ
- ਇਸਤ੍ਰੀ ਸਿਖਯਾ ਦਾ ਕਥਨ
- ਖਾਲਸਾ ਕੌਮ ਦੇ ਕਿਯਾ 2 ਰੰਗ ਬਦਲਦੇ ਹਨ
- ਆਰਯਾ ਵਰਤ ਦੀ ਹਾਨੀ ਦਾ ਕੀ ਕਾਰਣ ਹੈ
- ਸੱਚਾ ਦਾਨ ਪੁੰਨ ਕਿਯਾ ਹੈ
- ਬਾਲ ਵਿਵਾਹ ਤੇ ਕਿਯਾ 2 ਨੁਕਸਾਨ ਹੁੰਦੇ ਹਨ
- ਆਤਮਾ ਦੀ ਸ਼ੁਧੀ ਲਈ ਬੁਰਾਈ ਨਾਲ ਜੰਗ
- ਰਾਜਾ ਸਾਹਿਬ ਵਾਲੀਏ ਫਰੀਦਕੋਟ ਦੇ ਟੀਕੇ ਲਈ ਸਲਾਹ ਦੇਣੀ
- ਸਰਾਧ ਕਿਯਾ ਚੀਜ਼ ਹੈ
- ਦੁਸਹਿਰੇ ਅਤੇ ਤਾਜੀਆ ਦੀ ਅਸਲੀਅਤ ਕਿਯਾ ਹੈ
- ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਦੇ ਸਜ਼ਾ ਯਾਫਤਾ ਗ੍ਰੰਥੀ ਦੇ ਹੋਣ ਤੇ ਨੁਕਸਾਨ ਦਾ ਵਰਣਨ
- ਕੌਮ ਅਤੇ ਦੇਸੋਨਤੀਹ ਦੇ ਕਾਰਨ
- ਕੌਮ ਅਤੇ ਅਕਾਲ ਪੁਰਖ ਅੱਗੇ ਪ੍ਰਾਰਥਨਾ
- ਦੁਵਾਲੀ ਦੇ ਜੂਏ ਦਾ ਖੰਡਨ
- ਦੇਸ ਯਾ ਕੌਮ ਦੇ ਪਿਯਾਰਿਆਂ ਦੇ ਕੰਮ ਅਤੇ ਉਨ੍ਹਾਂ ਦੇ ਹਾਲ
- ਪਰਮੇਸ੍ਵਰ ਨੂੰ ਕਿਯਾ ਪਯਾਰਾ ਹੈ
- ਵਿਦਯਾ ਦੇ ਕਿਯਾ 2 ਲਾਭ ਹੁੰਦੇ ਹਨ
- ਸੱਚਾ ਗੁਰੂ ਕੌਣ ਹੋ ਸਕਦਾ ਹੈ
- ਬਿਬੇਕੀ ਸਿੰਘ ਕੌਣ ਹੈ
- ਮੂਰਤੀ ਪੂਜਨ ਦਾ ਹਾਲ ਦੱਸਿਆ ਹੈ
- ਕੌਮ ਕਿਸ ਪ੍ਰਕਾਰ ਨੀਚੇ ਗਿਰਿ ਜਾਂਦੀ ਹੈ
- ਅਤੇ ਦੂਸਰੇ ਅਖਬਾਰਾਂ ਨੂੰ ਜੁਬਾਨ ਦਿੱਤੇ ਗਏ ਹਨ

"ਜਿਨ੍ਹਾਂ ਦਾ ਇਹ ਫਲ ਹੋਯਾ ਖਾਲਸਾ ਅਖਬਾਰ ਦੇ ਕੰਮ

ਖਾਲਸਾ ਕੌਮ ਦੇ ਪੋਪਾਂ ਨੂੰ ਡਰ ਅਤੇ ਦਸਮ ਗੁਰੂ ਜੀ ਦੇ ਸਿੰਘਾਂ ਨੂੰ ਹੁਲਾਸ ਅਤੇ ਦ੍ਰਿੜਤਾ ਉਤਪਤਿ ਹੋ ਗਈ ਹੈ ਜਿਸ ਪ੍ਰਕਾਰ ਦਹੀਂ ਜੰਮੇ ਹੋਏ ਨੂੰ ਮਧਾਣੀ ਪਾ ਕੇ ਰਿੜਕਨੇ ਤੇ ਮੱਖਣ ਅਤੇ ਛਾਹ ਅਲੱਗ ਹੋ ਜਾਂਦੇ ਹਨ- ਜਿਸ ਪ੍ਰਕਾਰ ਪੌਣ ਤੇ ਡਰਦਾ ਮੱਛਰ ਸੰਘਣਿਆਂ ਦਰਖਤਾਂ ਦੇ ਵਿਚਿ ਲੁਕਦਾ ਫਿਰਦਾ ਹੈ ਇਸ ਪ੍ਰਕਾਰ ਇਸ ਦੇ ਉਪਦੇਸ਼ਾਂ ਤੇ ਭੈ ਕਰਕੇ ਪੋਪਲੀਲਾ ਬੀ ਇਧਰ ਉਧਰ ਨੱਠੀ ਫਿਰਦੀ ਹੈ- ਜਨਮ ਸੰਸਕਾਰ ਖਾਲਸਾ ਧਰਮਾਨੁਸਾਰ ਹੋਣ ਲੱਗ ਪਏ ਇਨਾਂ ਬਾਰਾਂ ਮਹੀਨਿਆਂ ਵਿਚਿ

**ਇਸ ਦਾ ਪ੍ਰਕਾਰ ਸੁਨ ਕਰਕੇ ਪੰਜ ਬਿਵਾਹ ਗੁਰੂ ਗ੍ਰੰਥ ਸਾਹਿਬ ਅਰਥਾਤ ਖਾਲਸਾ ਧਰਮਾਨੁਸਾਰ ਹੋਏ ਅਤੇ ਇਸੀ ਪ੍ਰਕਾਰ ਸਿੰਘਾਂ ਦੇ ਅਸਵਾਰਿਆਂ ਦੇ ਸੰਸਕਾਰ ਬੀ ਖਾਲਸਾ ਧਰਮਾਨੁਸਾਰ ਹੋਏ ਜਿਨ੍ਹਾਂ ਵਿਚਿ ਕੋਈ ਕਿਰਿਆ ਕਰਮ ਨਹੀਂ ਕਰਾਏ ਗਏ-**

**ਗੁਰੂ ਗ੍ਰੰਥ ਸਾਹਿਬ ਜੀ ਦੇ ਵੱਲ ਦਿਨੋ ਦਿਨ ਪ੍ਰੀਤੀ ਵਧਦੀ ਰਹੀ ਹੈ ਕੌਮੀ ਮੁਹਬੱਤ ਹਰ ਇੱਕ ਸਿੰਘ ਦੇ ਦਿਲ ਵਿਚਿ ਉਤਪਤਿ ਹੋ ਗਈ ਹੈ-**

**ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਦੇ ਦਰਸਨੀ ਦਰਵਾਜ਼ੇ ਪਰ ਮੂਰਤੀਆਂ ਦਾ ਲਵਣਾਂ ਇਸ ਪੱਤ੍ਰ ਦੀ ਪ੍ਰਾਰਥਨਾ ਨੈ ਹਟਾਇਆ ਹੈ-**

**ਅਰ ਅਸੀਂ ਸੁਣਦੇ ਹਾਂ ਜੋ ਬੁਤਪ੍ਰਸੀ ਦਰਬਾਰ ਦੀ ਪ੍ਰਕਰਮਾ ਵਿਚਿ ਹੁੰਦੀ ਸੀ ਉਹ ਭੀ ਇਸ ਪੱਤ੍ਰ ਦੀ ਪ੍ਰਾਰਥਨਾ ਤੇ ਹਟ ਗਈ ਹੈ**

**ਇਸ ਸਾਲ ਵਿਚਿ ਕਈ ਸਿੰਘਾਂ ਨੈਂ ਅੰਮ੍ਰਿਤਿ ਛਕੇ ਜਿਸ ਵਿਚਿ ਅਖਬਾਰ ਦੇ ਉਪਦੇਸ਼ ਸਹਾਇਕ ਰਹੇ ਹਨ:**

**ਸਭ ਤੋਂ ਵੱਧ ਕਰਕੇ ਇਸ ਨੇ ਇਹਿ ਕੰਮ ਕੀਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਜੋ ਗੁਦੈਲਾ ਬਿਛਾਇਆ ਜਾਂਦਾ ਸੀ ਉਹ ਇਸ ਦੇ ਉਪਦੇਸ਼ਾਂ ਦੇ ਪ੍ਰਤਾਪ ਤੇ ਉਠਾਯਾ ਗਿਆ ਹੈ ਜਿਸ ਤੇ ਅਮੈਦ ਪੈਂਦੀ ਹੈ ਕਿ ਖਾਲਸਾ ਕੌਮ ਉਸ ਸਚਾਈ ਵਲ ਤੁਰ ਪਈ ਹੈ ਜਿਸ ਨੂੰ ਛੱਡੀ ਜਾਂਦੀ ਸੀ ਇਸ ਪਿਛਲੇ ਸਾਲ ਵਿਚਿ ਇਸ ਨੇ ਇਹਿ ਉਪਰਲੇ ਕੰਮ ਕੀਤੇ ਹਨ:- ਸੱਚ ਪੁੱਛੋ ਤਾਂ ਇਸ ਨੈਂ ਸਚਾਈ ਦਾ ਬੀਜ ਪੂਰਾ ਪੂਰਾ ਬੀਜ ਦਿਤਾ ਹੈ ਜਿਸ ਤੇ ਆਸ਼ਾ ਹੈ ਕਿ ਇਹਿ ਖੇਤ ਪ੍ਰਮੇਸ੍ਰਰ ਦੀ ਕਿਰਪਾ ਨਾਲ ਫੁੱਲੇ ਫਲੇਗਾ ਐ ਖਾਲਸਾ ਕੌਮ ਹੁਣ ਤੇਰੇ ਇਸ ਬਾਲਕ ਨੂੰ ਦੂਸਰਾ ਸਾਲ ਚੜਿਆ ਹੈ- ਜਿਸ ਵਿਚ ਦੰਦੀਆਂ ਆਦਿਕ ਦਾ ਨਿਕਲਨਾਂ ਅਤੇ ਅੱਖੀਆਂ ਆਦਿਕਾਂ ਦਾ ਦੂਖਣਾ ਕਈ ਤਕਲੀਫਾਂ ਹੋਣੀਆਂ ਹਨ ਇਸ ਲਈ ਇਸ ਦੀ ਵੱਲ ਪੂਰਾ ਪੂਰਾ ਧਿਆਨ ਰੱਖ ਅਤੇ ਇਸ ਤੇ ਆਸ ਰੱਖ ਕਿ ਇਸ ਜੁਆਨੀ ਵਿਚਿ ਪਹੁੰਚ ਕੇ ਤੈਨੂੰ ਸੁਖ ਦੇ ਵੇਗਾ- ਆਸ਼ਾ ਹੈ ਕਿ ਜੋ ਇਸ ਦੀ ਮਾਤਾ ਹਰ ਦਮ ਇਸ ਵੱਲ ਧਿਯਾਨ ਰੱਖੇਗੀ ਅਤੇ ਨਜ਼ਰਵੱਟੂ ਇਸ ਦੇ ਗਲ ਨਾਲ ਬਨ ਰਖੇਗੀ- ਪੁੱਤ੍ਰ ਦਾ ਸਾਲ ਵਿਚਿ ਆਮਦਨ ਅਤੇ ਖਰਚ ਭੀ ਇਸ ਦੀ ਮਾਤਾ ਨੂੰ ਦੱਸਿਆ ਜਾਂਦਾ ਹੈ ਜਿਸ ਤੇ ਇਹਿ ਖਿਯਾਲ ਕਰ ਲਵੇ ਕਿ ਮੇਰੇ ਬੱਚੇ ਦੀ ਖੁਰਾਕ ਵਾਸਤੇ ਪੂਰਾ-ਪੂਰਾ ਸਾਮਾਨ ਮਿਲਦਾ ਹੈ ਕਿ ਨਹੀਂ ਜਿਸ ਨੂੰ ਦੇਖ ਕਰਕੇ ਇਸ ਦੀ ਮਾਤਾ ਦੇ ਚਿਤ ਵਿਚਿ ਦਇਆ ਆਵੇ ਅਤੇ ਇਸ ਨੂੰ ਪਾਉਂਟੇ ਅਤੇ ਛੱਬਾ ਵਗੈਰਹਿ ਭੂਖਣ ਬਨਾਕੇ ਪਹਿਨਾਵੇ...."**

ਇਸ ਲੰਮੇ ਲੇਖ ਤੋਂ ਇਕ ਤਾਂ ਇਸ ਅਖ਼ਬਾਰ ਦੇ ਸ਼ੁਰੂ ਹੋਣ ਦੀ ਤਾਰੀਕ ਸਪੱਸ਼ਟ ਹੋ ਜਾਂਦੀ ਹੈ ਤੇ ਦੂਜਾ ਇਸ ਦਾ ਮਨੋਰਥ ਸਪੱਸ਼ਟ ਕਰਨ ਦੇ ਨਾਲ ਨਾਲ, ਇਸ ਦੀ ਮਦਦ

ਨਾਲ ਕੀਤੇ ਗਏ ਕਾਰਜਾਂ ਬਾਰੇ ਵੀ ਚਾਨਣਾ ਪਾਇਆ ਗਿਆ ਹੈ। ਕਿਉਂਕਿ ਗਿਆਨੀ ਦਿੱਤ ਸਿੰਘ, ਸਿੰਘ ਸਭਾ ਲਹਿਰ ਦੇ ਮੋਢੀਆਂ ਵਿਚੋਂ ਸਭ ਤੋਂ ਵੱਧ ਸਰਗਰਮ ਸਨ ਇਸ ਲਈ ਉਨ੍ਹਾਂ ਦਾ ਅਜੇਹਾ ਪ੍ਰਚਾਰ ਕਰਨਾ ਮੁੱਖ ਮਨੋਰਥ ਸੀ। ਇਸ ਲਈ ਉਨ੍ਹਾਂ ਨੇ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਅਤੇ ਸਮਾਜਿਕ ਕੁਰੀਤੀਆਂ ਦੂਰ ਕਰਨ ਲਈ ਪੁਸਤਕਾਂ ਲਿਖੀਆਂ, ਸੰਪਾਦਕੀ ਲਿਖੇ, ਥਾਂ-ਥਾਂ ਤੇ ਪ੍ਰਭਾਵਸ਼ਾਲੀ ਲੈਕਚਰ ਦਿੱਤੇ। ਇਸ ਤਰ੍ਹਾਂ ਇਹ ਇਕ ਅੰਦੋਲਨ ਦਾ ਰੂਪ ਹੀ ਬਣ ਗਿਆ ਸੀ। ਖਾਲਸਾ ਅਖ਼ਬਾਰ ਵਿਚ ਗਿਆਨੀ ਜੀ ਦੀਆਂ ਰਚਨਾਵਾਂ, ਪੁਸਤਕਾਂ ਦੀ ਸੂਚੀ ਤੇ ਹਰ ਵਾਰੀ ਵੱਖ-ਵੱਖ ਵਿਸ਼ੇ 'ਤੇ ਸੰਪਾਦਕੀ, ਪਾਠਕਾਂ ਦੇ ਪ੍ਰਸ਼ਨ-ਉੱਤਰ ਅਤੇ ਚਿੱਠੀਆਂ ਆਦਿ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਸਨ। ਗਿਆਨੀ ਦਿੱਤ ਸਿੰਘ ਦੀ ਅਦੁੱਤੀ ਮਿਹਨਤ ਸਦਕਾ ਅਖ਼ਬਾਰ ਨੇ ਬੇਹੱਦ ਪ੍ਰਸਿੱਧੀ ਹਾਸਲ ਕੀਤੀ ਇਸ ਨਾਲ ਗਿਆਨੀ ਦਿੱਤ ਸਿੰਘ ਜੀ ਦੀ ਇਕ ਮਹਾਨ ਲੇਖਕ, ਪੱਤਰਕਾਰ, ਪ੍ਰਚਾਰਕ ਅਤੇ ਲਾਸਾਨੀ ਵਿਦਵਾਨ ਵਜੋਂ ਛੱਬੀ ਬਣ ਗਈ ਸੀ। ਇਸ ਕਰਕੇ ਉਹ ਆਪਣੇ ਸਮੇਂ ਦੇ ਮੋਹਰੀ ਸਿੱਖ ਵਿਦਵਾਨ ਵਜੋਂ ਜਾਣੇ ਜਾਣ ਲੱਗੇ ਸਨ ਅਤੇ ਉਨ੍ਹਾਂ ਦੀ ਵਿਦਵਤਾ ਦੇ ਝੰਡੇ ਚਾਰੇ ਪਾਸੇ ਲਹਿਰਾਉਣ ਲੱਗ ਪਏ ਸਨ। ਇਹੀ ਕਾਰਨ ਹੈ ਅੱਜ ਇਕ ਸਦੀ ਤੋਂ ਵੱਧ ਸਮੇਂ ਬਾਅਦ ਵੀ ਉਨ੍ਹਾਂ ਦੇ ਕੱਦ ਦੇ ਬਰਾਬਰ ਦਾ ਕੋਈ ਵਿਦਵਾਨ ਕੌਮ ਨੂੰ ਨਹੀਂ ਮਿਲਿਆ। **'ਅੱਜ ਵੀ ਗਿਆਨੀ ਦਿੱਤ ਸਿੰਘ ਵਰਗੇ ਇਕ ਹੋਰ ਵਿਦਵਾਨ ਦੀ ਲੋੜ ਦੀ ਮੰਗ ਉਭਰਦੀ ਹੈ।'** ਕੌਮ ਦੇ ਰਾਗੀ, ਢਾਡੀ, ਵਿਦਵਾਨ, ਕਥਾ ਵਾਚਕ, ਕਵੀਸਰ, ਆਮ ਸਿੱਖ, ਗਿਆਨੀ ਦਿੱਤ ਸਿੰਘ ਵਲੋਂ ਕੀਤੇ ਗਏ ਕੌਮ ਲਈ ਵਡੇਰੇ ਕਾਰਜਾਂ ਨੂੰ ਚੇਤੇ ਕਰਦੇ ਹਨ। ਉਨ੍ਹਾਂ ਦੀ ਮੌਤ 1901 ਤੱਕ ਭਾਵੇਂ ਉਨ੍ਹਾਂ ਨੂੰ ਸਿਵਾਏ ਪਿੰਡ ਕਲੌੜ ਨਿਵਾਸੀਆਂ ਅਤੇ ਕੁੱਝ ਟਾਂਵੇ-ਟਾਂਵੇ ਵਿਅਕਤੀਆਂ ਵਲੋਂ ਪ੍ਰਚਾਰਿਆਂ ਗਿਆ ਸੀ ਪਰ ਉਨ੍ਹਾਂ ਦੀ 100ਵੀਂ ਬਰਸੀ 'ਤੇ ਬਣੀ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਵਲੋਂ 6 ਸਤੰਬਰ 1901 ਨੂੰ 4 ਦਿਨ ਦਾ, ਸੌ ਸਾਲਾ ਬਰਸੀ ਨਾਲ ਸਬੰਧਤ ਸਮਾਗਮ, ਉਨ੍ਹਾਂ ਦੇ ਜਨਮ ਸਥਾਨ ਕਲੌੜ ਵਿਖੇ ਕਰਵਾਕੇ ਪੂਰੀ ਦੁਨੀਆਂ ਨੂੰ ਇੱਕ ਵਾਰੀ ਫੇਰ ਹੋਕਾ ਦਿੱਤਾ ਕਿ ਜਾਗੋ, ਜੇ ਕੌਮ ਦਾ ਭਲਾ ਚਾਹੁੰਦੇ ਹੋ ਤਾਂ ਗਿਆਨੀ ਦਿੱਤ ਸਿੰਘ ਜੀ ਦੇ ਪਦ ਚਿੰਨ੍ਹਾਂ 'ਤੇ ਤੁਰੋ। ਇਸ ਚਾਰ ਦਿਨਾਂ ਵਿਸ਼ਵ ਸਮਾਗਮ ਦਾ ਭਾਵੇਂ ਸਰਕਾਰ ਨੇ (ਸਿਵਾਏ ਸਰਕਾਰੀ ਸੀਨੀਅਰ ਸਕੈਂਡਰੀ ਸਕੂਲ ਨੰਦਪੁਰ ਕਲੌੜ ਦਾ ਨਾਂ ਗਿਆਨੀ ਦਿੱਤ ਮੈਮੋਰੀਅਲ ਸਰਕਾਰੀ ਸੀਨੀਅਰ ਸਕੈਂਡਰੀ ਸਕੂਲ ਨੰਦਪੁਰ ਕਲੌੜ ਰੱਖਣ ਤੋਂ ਬਿਨਾਂ) ਕੁੱਝ ਨਹੀਂ ਕੀਤਾ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਸ ਸਮੇਂ ਦੇ ਪ੍ਰਧਾਨ ਜਥੇਦਾਰ ਜਗਦੇਵ ਸਿੰਘ ਤਲਵੰਡੀ ਵਲੋਂ 24 ਸਤੰਬਰ 1901 ਦੀ ਇਕ ਵਿਸ਼ੇਸ਼ ਮੀਟਿੰਗ ਵਿੱਚ ਕੁੱਝ ਮੰਗਾਂ ਮੰਨ ਕੇ ਮਤਾ ਪਾ ਦਿੱਤਾ ਗਿਆ ਸੀ ਪਰ ਸਿਆਸੀ ਮਜ਼ਬੂਰੀ ਕਰਕੇ ਅੱਜ ਤੱਕ ਕੋਈ ਮਤਾ ਸਿਰੇ ਨਹੀਂ ਚੜ੍ਹਿਆ। ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ

ਸਵ: ਜਥੇਦਾਰ ਪੰਥ ਰਤਨ ਗੁਰਚਰਨ ਸਿੰਘ ਟੌਹੜਾ ਵਲੋਂ ਬਾਬਾ ਬੰਦਾ ਸਿੰਘ ਬਹਾਦਰ ਇੰਜੀਨਰਿੰਗ ਕਾਲਜ ਫਤਹਿਗੜ੍ਹ ਸਾਹਿਬ ਵਿਖੇ ਆਪਣੀ ਨਿੱਜੀ ਦਿਲਚਸਪੀ ਨਾਲ ਇਕ ਅਤੀ ਸ਼ਾਨਦਾਰ ਪੂਰਾ ਏ.ਸੀ. ਗਿਆਨੀ ਦਿੱਤ ਸਿੰਘ ਆਡੀਟੋਰੀਅਮ ਸਤੰਬਰ 2001 ਵਿੱਚ ਬਣਾਇਆ ਗਿਆ ਸੀ। ਗਿਆਨੀ ਦਿੱਤ ਸਿੰਘ ਨਾਲ ਅਜੇਹੇ ਧੱਕੇ ਸਿਰਫ ਦਲਿਤ (ਜੁਲਾਹਾ) ਹੋਣ ਕਰਕੇ ਮੁੱਢ ਤੋਂ ਹੀ ਕੀਤੇ ਜਾ ਰਹੇ ਹਨ। ਸਿੱਖ ਕੌਮ ਲਈ ਅੱਜ ਤੱਕ ਜਿੰਨੇ ਕੰਮ ਸਿੱਖ ਕੌਮ ਲਈ ਗਿਆਨੀ ਦਿੱਤ ਸਿੰਘ ਜੀ ਨੇ ਕੀਤੇ ਹਨ ਕੋਈ ਹੋਰ ਨਹੀਂ ਕਰ ਸਕਿਆ। ਸਿੱਖੀ ਦੀ ਡੁੱਬਦੀ ਬੇੜੀ ਨੂੰ ਬੰਨੇ ਲਾਉਣ ਵਾਲੇ, ਸਿਰਾਂ ਤੋਂ ਲੱਥਦੀ-ਲੱਥਦੀ ਦਸਤਾਰ ਨੂੰ ਬਚਾਉਣ ਵਾਲੇ ਗਿਆਨੀ ਦਿੱਤ ਸਿੰਘ ਹੀ ਸਨ। ਰਾਜ-ਕਵੀ ਗੁਰਬਖਸ਼ ਸਿੰਘ 'ਕੇਸਰੀ' ਨੇ ਗਿਆਨੀ ਦਿੱਤ ਸਿੰਘ ਬਾਰੇ ਇਸ ਤਰ੍ਹਾਂ ਲਿਖਿਆ ਹੈ:

**ਸੁੱਤਾ ਪੰਥ ਜਗਾਇਆ ਕਲਮ ਦੁਹਾਈ ਫੇਰ,**
**ਹਾ! ਹਾ! ਪੰਥ ਵਿਸਾਰਿਆ ਐਸਾ ਦੂਲਾ ਸ਼ੇਰ।**

ਪਰ ਅਫਸੋਸ ਕੌਮ ਨੇ ਉਨ੍ਹਾਂ ਦਾ ਕੌਡੀ ਮੁੱਲ ਵੀ ਨਹੀਂ ਪਾਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਤਾਂ ਉਸ ਸਮੇਂ 2001 ਵਿੱਚ ਉਨ੍ਹਾਂ ਦੀਆਂ ਰਚਨਾਵਾਂ ਮੁੜ ਪ੍ਰਕਾਸ਼ਤ ਕਰਨ ਲਈ 100000/- (ਇਕ ਲੱਖ) ਖਰਚ ਕਰਨ ਤੋਂ ਇਹ ਕਹਿ ਕੇ ਇਨਕਾਰ ਕਰ ਦਿੱਤਾ ਸੀ ਕਿ ਸ਼੍ਰੋਮਣੀ ਕਮੇਟੀ ਘਾਟੇ ਵਿੱਚ ਚਲ ਰਹੀ ਹੈ। **ਸ. ਪ੍ਰੀਤਮ ਸਿੰਘ ਐਮ.ਏ. ਸੇਵਾ ਮੁਕਤ ਜਾਇੰਟ ਡਾਇਰੈਕਟਰ ਮੁਹਾਲੀ ਨੇ ਆਪਣੀ ਪੈਨਸ਼ਨ ਵਿੱਚੋਂ ਗਿਆਨੀ ਦਿੱਤ ਸਿੰਘ ਜੀ ਦੀਆਂ ਕੁੱਲ ਮਿਲੀਆਂ 44 ਪੁਸਤਕਾਂ *(ਉਨ੍ਹਾਂ ਦੀ ਖੋਜ ਅਨੁਸਾਰ ਗਿਆਨੀ ਜੀ ਨੇ ਕੁੱਲ 72 ਪੁਸਤਕਾਂ ਦੀ ਰਚਨਾ ਕੀਤੀ)* ਨੂੰ 16 ਭਾਗਾਂ ਵਿੱਚ ਪ੍ਰਕਾਸ਼ਿਤ ਕਰਕੇ ਪੂਰੀ ਦੁਨੀਆਂ ਦੇ ਮੁਲਕਾਂ ਵਿੱਚ ਮੁਫ਼ਤ ਪ੍ਰਦਾਨ ਕੀਤੀਆਂ ਹਨ। ਇਹ ਵਿਸ਼ੇਸ਼ ਕਾਰਜ ਉਨ੍ਹਾਂ ਨੇ ਆਪਣੀ ਮਨ ਦੀ ਮਰਜ਼ੀ ਨਾਲ ਉਤਸ਼ਾਹ ਨਾਲ ਕੀਤਾ ਹੈ।** 16 ਜਨਵਰੀ 2011 ਵਿੱਚ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਅਤੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਵਲੋਂ ਕਰਵਾਏ ਗਏ ਸਨਮਾਨ ਸਮਾਗਮ ਵਿੱਚ ਸ. ਪ੍ਰੀਤਮ ਸਿੰਘ ਮੁਹਾਲੀ ਹੁਰਾਂ ਨੂੰ ਇਸ ਵਡਮੁੱਲੇ ਕਾਰਜ ਲਈ, 'ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ-2011' ਨਾਲ ਸਨਮਾਨਿਤ ਕੀਤਾ ਗਿਆ ਸੀ। ਇਸੇ ਤਰ੍ਹਾਂ ਡਾ. ਇੰਦਰਜੀਤ ਸਿੰਘ ਗੋਗੋਆਣੀ ਤੇ ਡਾ. ਸੰਦੀਪ ਕੌਰ ਸੇਖੋਂ ਨੇ ਗਿਆਨੀ ਦਿੱਤ ਸਿੰਘ ਜੀ ਦੀਆਂ ਰਚਨਾਵਾਂ ਆਦਿ 'ਤੇ ਪੀ.ਐਚ.ਡੀ. ਕਰਕੇ ਮੀਲ ਪੱਥਰ ਗੱਡ ਦਿੱਤੇ। ਡਾ. ਗੋਗੋਆਣੀ ਸਾਹਿਬ ਨੇ ਵੀ ਸਾਰੀਆਂ ਪੁਸਤਕਾਂ ਸੰਪਾਦਤ ਕਰਨ ਦਾ ਬੀੜਾ ਚੁੱਕਿਆ ਹੋਇਆ ਹੈ। ਡਾ. ਇੰਦਰਜੀਤ ਸਿੰਘ ਗੋਗੋਆਣੀ ਨੇ ਇਕ ਦਰਜਨ ਦੇ ਕਰੀਬ ਗਿਆਨੀ ਜੀ ਦੀਆਂ ਰਚਨਾਵਾਂ ਖਾਲਸਾ ਅਖਬਾਰ ਦੇ

ਸੰਪਾਦਕੀ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਸੰਪਾਦਿਤ ਕਰ ਦਿੱਤੇ ਹਨ ਜਿਨ੍ਹਾਂ ਨੂੰ **ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਵਾਲਿਆਂ ਨੇ ਪ੍ਰਕਾਸ਼ਿਤ ਕਰਨ ਦੀ ਸੇਵਾ ਸ਼ੁਰੂ ਕੀਤੀ ਹੋਈ ਹੈ।**

**ਡਾ. ਕਰਨੈਲ ਸਿੰਘ 'ਸੋਮਲ' ਜੋ ਕਿ ਖੁਦ ਕਲੌੜ ਦੇ ਜੰਮਪਲ ਹਨ** ਨੇ ਗਿਆਨੀ ਦਿੱਤ ਸਿੰਘ ਬਾਰੇ ਇਕ ਬਹੁਤ ਹੀ ਖੋਜ ਭਰਪੂਰ ਪੁਸਤਕ ਦੀ ਰਚਨਾ ਕੀਤੀ ਜਿਸ ਦਾ ਨਾਂ ਹੈ ਭਾਈ ਦਿੱਤ ਸਿੰਘ ਗਿਆਨੀ (ਜੀਵਨ ਰਚਨਾ ਤੇ ਸ਼ਖਸੀਅਤ) ਇਸ ਤੋਂ ਵੀ ਅੱਗੇ , ਸੋਮਲ ਸਾਹਿਬ ਨੇ ਵੀ ਸਾਰੀਆਂ ਪੁਸਤਕਾਂ ਇਕੋਂ ਗਰੰਥ ਵਿਚ ਸੰਪਾਦਿਤ ਕੀਤੀਆਂ ਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਇਹ ਵੱਡੀ ਪੁਸਤਕ ਪ੍ਰਕਾਸ਼ਿਤ ਕਰਨ ਉਪਰੰਤ ਜਨਵਰੀ 2017 ਵਿੱਚ ਲੋਕ ਅਰਪਣ ਕੀਤੀ ਹੈ। 2010 ਜਨਵਰੀ ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਨਾਂ ਦਾ ਇਕ ਮੈਗਜ਼ੀਨ ਪ੍ਰਿੰ: ਨਸੀਬ ਸਿੰਘ ਸੇਵਕ ਮੁੱਖ ਸੰਪਾਦਕ ਤੇ ਸ: ਜਸਪਾਲ ਸਿੰਘ ਕੰਵਲ ਸੰਪਾਦਕ ਵਲੋਂ ਲਗਾਤਾਰ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ।

ਉਪਰੋਕਤ ਵੇਰਵੇ ਦੇਣੇ ਇਸ ਲਈ ਜ਼ਰੂਰੀ ਹਨ ਕਿਉਂਕਿ ਜੋ ਕੰਮ ਗਿਆਨੀ ਜੀ ਦੀ ਯਾਦ ਨਾਲ ਸਬੰਧਤ ਇਕ ਸਦੀ ਤੱਕ ਨਹੀਂ ਹੋ ਸਕੇ ਉਹ ਪਿਛਲੇ ਡੇਢ ਦਹਾਕੇ ਵਿੱਚ ਕਾਫੀ ਗੰਭੀਰਤਾ ਨਾਲ ਚਲ ਰਹੇ ਹਨ। ਕਈ ਗਿਆਨੀ ਦਿੱਤ ਸਿੰਘ ਸਭਾਵਾਂ, ਬਹੁਤ ਸਾਰੀਆਂ ਲਾਇਬ੍ਰੇਰੀਆਂ ਬਣ ਗਈਆਂ ਹਨ। ਬਹੁਤ ਸਾਰੇ ਵਿਦਿਆਰਥੀਆਂ ਨੇ ਗਿਆਨੀ ਦਿੱਤ ਸਿੰਘ ਦੀਆਂ ਰਚਨਾਵਾਂ 'ਤੇ ਐਮ.ਫਿਲ. ਵੀ ਕਰ ਲਈ ਹੈ ਜਾਂ ਕਰ ਰਹੇ ਹਨ। ਭਾਵ ਬੁਧੀਜੀਵੀ ਵਰਗ ਤੇ ਆਮ ਸਿੱਖ ਗਿਆਨੀ ਦਿੱਤ ਸਿੰਘ ਦੀਆਂ ਯਾਦਗਾਰਾਂ ਬਣਾ ਰਹੇ ਹਨ ਪਰ ਇਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੈ ਜਿਸ ਦੀ ਇਹ ਡਿਊਟੀ ਬਣਦੀ ਹੈ ਉਹ ਉਨ੍ਹਾਂ ਪ੍ਰਤੀ ਬਿਲਕੁਲ ਵੀ ਸੁਹਿਰਦ ਨਹੀਂ ਹੈ। ਉਸ ਨੇ ਇਸ ਗੌਰਵਮਈ ਵਿਦਵਾਨ ਨੂੰ ਬਿਲਕੁਲ ਹੀ ਵਿਸਾਰਿਆ ਹੋਇਆ ਹੈ।

ਰਾਜ-ਕਵੀ ਸ. ਗੁਰਬਖਸ਼ ਸਿੰਘ ਕੇਸਰੀ ਹਸਨਪੁਰ (ਕੁਰਾਲੀ) ਨੇ ਤਾਂ ਦਿੱਤ ਸਿੰਘ ਮੈਗਜ਼ੀਨ ਵੀ ਸ਼ੁਰੂ ਕੀਤਾ ਸੀ ਗਿਆਨੀ ਦਿੱਤ ਸਿੰਘ ਦੇ ਨਾਂ ਤੇ ਰੋਪੜ ਵਿਖੇ ਕੰਨਿਆ ਸਕੂਲ ਵੀ ਖੋਲ੍ਹਿਆ ਸੀ।ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਜੀ ਬਾਰੇ ਕਵਿਤਾ ਲਿਖੀ:

## ਭਾਸੇ ਅੱਜ ਲੋੜ ਫੇਰ ਦਿੱਤ ਸਿੰਘ ਗਿਆਨੀ ਦੀ

*ਜਿਸ ਦਾ ਨਾਮ ਲੈਂਦਿਆ ਹੀ ਦਿਲ ਵਿੱਚ ਜੋਸ਼ ਉੱਠੇ*
*ਨਿਵ ਜਾਵੇ ਧੌਣ ਵੱਡੇ ਵੱਡੇ ਅਭਿਮਾਨੀ ਦੀ।*
*ਸੁੱਤੀ ਘੂਕ ਪਈ ਕੌਮ ਆਣ ਕੇ ਜਗਾਈ ਜਿਸ,*
*ਅੱਜ ਤੀਕ ਧੂਮ ਪਈ ਹੋਈ ਜਿਸ ਦੀ ਕਾਨੀ ਦੀ।*

*ਕੌਣ ਐਸਾ ਬੀਰ ਜਿਸ ਭਰਮ ਲੀਰੋ ਲੀਰ ਕੀਤੇ,*
*ਆਈ ਯਾਦ ਅੱਜ ਉਸ ਸਿੰਘ ਸਭਾ ਦੇ ਬਾਨੀ ਦੀ।*
*ਭਾਵੇਂ ਪਾਈ ਨਾ ਕਦਰ ਉਹਦੀ ਸਿੱਖ ਕੌਮ ਨੇ ਹੈ,*
*ਭਾਸੇ ਅੱਜ ਲੋੜ ਫੇਰ ਦਿੱਤ ਸਿੰਘ ਗਿਆਨੀ ਦੀ।*

## ਪੰਜਾਬੀ ਦਾ ਪਹਿਲਾ ਪ੍ਰੋਫੈਸਰ

ਗਿਆਨੀ ਦਿੱਤ ਸਿੰਘ ਜੀ ਨੇ ਗਿਆਨੀ ਦੀ ਪ੍ਰੀਖਿਆ ਪੰਜਾਬ ਯੂਨੀਵਰਸਿਟੀ ਲਾਹੌਰ ਨਾਲ ਸਬੰਧਤ ਓਰੀਐਂਟਲ ਕਾਲਜ ਲਾਹੌਰ ਤੋਂ ਪਾਸ ਕੀਤੀ। ਇਸ ਬਾਰੇ ਲੇਖਕਾਂ ਨੇ ਵੱਖ-ਵੱਖ ਸਾਲ ਦਿੱਤੇ ਹਨ ਪਰ ਜੇ ਇਹ ਮੰਨ ਲਈਏ ਕਿ ਗਿਆਨੀ ਦਿੱਤ ਸਿੰਘ 1873 ਵਾਲੀ ਸਿੰਘ ਸਭਾ ਵਿੱਚ ਸ਼ਾਮਲ ਸਨ ਤਾਂ ਇਹ ਵੀ ਮੰਨਣਾ ਪਵੇਗਾ ਕਿ ਉਨ੍ਹਾਂ ਦਾ ਮੇਲ ਪ੍ਰੋ: ਗੁਰਮੁਖ ਸਿੰਘ ਨਾਲ ਇਸ ਸਮੇਂ ਤੱਕ ਹੋ ਗਿਆ ਸੀ। ਇਸ ਲਈ ਇਹ ਮੰਨ ਲੈਣ ਵਿੱਚ ਕੋਈ ਮੁਸ਼ਕਲ ਨਹੀਂ ਕਿ ਗਿਆਨੀ ਦਿੱਤ ਸਿੰਘ ਨੇ 1877 ਈ: ਵਿੱਚ ਗਿਆਨੀ ਦੀ ਪ੍ਰੀਖਿਆ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਪਹਿਲੇ ਨੰਬਰ 'ਤੇ ਆ ਕੇ ਪਾਸ ਕੀਤੀ ਸੀ ਤੇ ਲਾਰਡ ਰਿਪਨ ਨੇ ਉਨ੍ਹਾਂ ਨੂੰ ਗੋਲਡਨ ਘੜੀ ਇਨਾਮ ਵਜੋਂ ਦਿੱਤੀ ਸੀ। ਇਹ ਵੀ ਸਚਾਈ ਹੈ ਕਿ 1877 ਵਿੱਚ ਹੀ ਓਰੀਐਂਟਲ ਕਾਲਜ ਵਿੱਚ ਪੰਜਾਬੀ ਦੀ ਪੜ੍ਹਾਈ ਸ਼ੁਰੂ ਹੋਈ ਸੀ। ਸੋ ਇਹ ਮੰਨਣਾ ਹੀ ਪੈਣਾ ਹੈ ਕਿ ਗਿਆਨੀ ਦੀ ਪ੍ਰੀਖਿਆ ਉਪਰੰਤ ਗਿਆਨੀ ਦਿੱਤ ਸਿੰਘ ਜੀ 1877-78 ਵਿੱਚ ਹੀ ਪੰਜਾਬੀ ਦੇ ਪਹਿਲੇ ਪ੍ਰੋਫੈਸਰ ਨਿਯੁਕਤ ਹੋਏ। ਜਿਵੇਂ ਕਿ ਸਾਰੇ ਲੇਖਕਾਂ ਨੇ ਲਿਖਿਆ ਹੈ ਗਿਆਨੀ ਜੀ ਨੇ ਆਪਣੇ ਗਿਆਨ ਮਈ ਭਾਸ਼ਨਾਂ ਨਾਲ ਆਮ ਲੋਕਾਂ ਦੀ ਤਰ੍ਹਾਂ ਕਾਲਜ ਦੇ ਪ੍ਰੋਫੈਸਰਾਂ ਤੇ ਪ੍ਰਿੰਸੀਪਲ ਨੂੰ ਵੀ ਪ੍ਰਭਾਵਿਤ ਕਰ ਰੱਖਿਆ ਸੀ। ਇਸੀ ਕਾਰਨ ਉਨ੍ਹਾਂ ਨੂੰ ਪ੍ਰੋਫੈਸਰ ਨਿਯੁਕਤ ਕੀਤਾ ਅਤੇ ਆਪਣੇ ਆਖਰੀ ਸਾਹ ਤੱਕ ਉਹ ਪੰਜਾਬੀ ਦੇ ਪ੍ਰੋਫੈਸਰ ਦੇ ਤੌਰ 'ਤੇ ਓਰੀਐਂਟਲ ਕਾਲਜ ਲਾਹੌਰ ਵਿੱਚ ਪੜ੍ਹਾਉਂਦੇ ਰਹੇ। ਇਸ ਦੀ ਪੁਸ਼ਟੀ ਓਰੀਐਂਟਲ ਕਾਲਜ ਲਾਹੌਰ ਦੀ ਸਟਾਫ਼ ਸਟੇਟਮੈਂਟ ਦੀ ਫੋਟੋਕਾਪੀ ਤੋਂ ਭਲੀਭਾਂਤ ਹੁੰਦੀ ਹੈ। **ਇਸ ਲਈ ਗਿਆਨੀ ਦਿੱਤ ਸਿੰਘ ਨੂੰ ਵਿਸ਼ਵ ਦਾ ਪੰਜਾਬੀ ਦਾ ਪਹਿਲਾ ਪ੍ਰੋਫੈਸਰ ਕਹਿਣਾ ਅਤਿਕਥਨੀ ਨਹੀਂ ਹੋਵੇਗੀ।**

## ਖਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ

ਸਿੰਘ ਸਭਾ ਲਾਹੌਰ ਦੇ ਉਦੇਸ਼ਾਂ ਵਿੱਚ ਇਹ ਵੀ ਬਹੁਤ ਅਹਿਮ ਸੀ ਕਿ ਵਿਦਿਆ ਦੇ ਪ੍ਰਸਾਰ ਲਈ ਵਿਦਿਅਕ ਅਦਾਰੇ ਭਾਵ ਸਕੂਲ, ਕਾਲਜ ਖੋਲ੍ਹੇ ਜਾਣ। ਇਸ ਲੜੀ ਤਹਿਤ ਸਭਾ ਦੇ ਮੋਢੀਆਂ ਨੇ ਫੈਸਲਾ ਕੀਤਾ ਕਿ ਅੰਮ੍ਰਿਤਸਰ ਵਿਖੇ ਖਾਲਸਾ ਕਾਲਜ

ਖੋਲ੍ਹਿਆ ਜਾਵੇ। ਸੋ ਕਾਰਵਾਈ ਸ਼ੁਰੂ ਹੋ ਗਈ। ਇਨ੍ਹਾਂ ਵਿੱਚ ਮੁੱਖ ਰੋਲ ਗਿਆਨੀ ਦਿੱਤ ਸਿੰਘ ਦਾ ਸੀ ਕਿਉਂਕਿ ਉਹ ਸਮਝਦੇ ਸਨ ਕੇ ਵਿਦਿਆ ਦੇ ਪ੍ਰਸਾਰ ਨਾਲ ਹੀ ਲੋਕਾਂ ਵਿੱਚ ਜਾਗਰਿਤੀ ਆ ਸਕਦੀ ਹੈ। ਆਪਣੇ ਅਖ਼ਬਾਰ ਦੀਆਂ ਸੰਪਾਦਕੀਆਂ ਰਾਹੀਂ ਵੀ ਅਜੇ ਹੇ ਵਿਚਾਰ ਪੇਸ਼ ਕਰਦੇ ਰਹਿੰਦੇ ਸਨ। ਇਸੇ ਦੌਰਾਨ ਇਹ ਗੱਲ ਵੀ ਉਠੀ ਕਿ ਕਾਲਜ ਲਾਹੌਰ ਵਿਖੇ ਖੋਲ੍ਹਿਆ ਜਾਵੇ ਪਰ ਗਿਆਨੀ ਦਿੱਤ ਸਿੰਘ ਹੁਰਾਂ ਨੇ ਸਭ ਨੂੰ ਅੰਮ੍ਰਿਤਸਰ ਵਾਸਤੇ ਰਾਜ਼ੀ ਕਰ ਲਿਆ। ਅੰਮ੍ਰਿਤਸਰ ਸ਼ਹਿਰ ਦੇ ਬਾਹਰ ਸ਼ਾਹ ਮਾਰਗ 'ਤੇ ਕੋਈ ਤਿੰਨ ਕਿਲੋਮੀਟਰ ਦੀ ਦੂਰੀ ਤੇ ਕਾਲਜ ਲਈ ਜ਼ਮੀਨ ਦਾ ਪ੍ਰਬੰਧ ਲੋਕਾਂ ਨੇ ਆਪ ਹੀ ਆਪਣੀ ਜਮੀਨ ਦਾਨ ਦੇ ਕੇ ਕਰ ਦਿੱਤਾ ਸੀ। ਹੁਣ ਸਵਾਲ ਸੀ ਇਮਾਰਤ ਬਣਾਉਣ ਦਾ ਅਤੇ ਇਸ ਵਾਸਤੇ ਮਾਇਆ ਇਕੱਤਰ ਕਰਨ ਦਾ। ***ਇਸ ਸਬੰਧੀ ਇਕ ਮੀਟਿੰਗ ਸੱਦੀ ਗਈ। ਮਹਾਰਾਜਾ ਫਰੀਦਕੋਟ ਨੇ ਮਾਲੀ ਮਦਦ ਇਸ ਸ਼ਰਤ ਦੇ ਦੇਣ ਦਾ ਐਲਾਨ ਪਹਿਲਾਂ ਹੀ ਕਰ ਦਿੱਤਾ ਸੀ ਕਿ ਜੇ ਕਾਲਜ ਉਸ ਦੇ ਨਾਂ 'ਤੇ ਰੱਖੋਗੇ ਤਾਂ ਹੀ ਮਦਦ ਮਿਲ ਸਕਦੀ ਹੈ। ਇਸੇ ਤਰ੍ਹਾਂ ਹੋਰ ਵੀ ਕਈ ਰਾਜੇ, ਮਹਾਰਾਜਿਆਂ ਤੇ ਰਹੀਸਾਂ ਨੇ ਇਸ ਤਰ੍ਹਾਂ ਦੀਆਂ ਸ਼ਰਤਾਂ ਰੱਖੀਆਂ ਸਨ ਪਰ ਗਿਆਨੀ ਦਿੱਤ ਸਿੰਘ ਤੇ ਸਾਥੀਆਂ ਨੇ ਸਭ ਠੁਕਰਾ ਦਿੱਤੀਆਂ ਸਨ। ਇਸ ਮੀਟਿੰਗ ਵਿੱਚ ਵੀ ਦਿਆਲ ਸਿੰਘ ਮਜੀਠੀਆ ਜੋ ਇਕ ਵੱਡਾ ਧਨਾਢ ਸੀ ਪਰ ਉਸ ਦੇ ਕੋਈ ਸੰਤਾਨ ਆਦਿ ਨਹੀਂ ਸੀ, ਉਸ ਨੇ ਵੀ ਐਲਾਨ ਕੀਤਾ ਕਿ ਕਾਲਜ ਦੀ ਇਮਾਰਤ 'ਤੇ ਜਿੰਨਾ ਵੀ ਖਰਚਾ ਆਵੇਗਾ, ਉਹ ਕਰ ਸਕਦਾ ਹੈ ਪਰ ਸ਼ਰਤ ਇਹ ਹੈ ਕਿ ਕਾਲਜ ਦਾ ਨਾਮ, ਮੇਰੇ ਨਾਮ ਤੇ ਰਖਿਆ ਜਾਵੇ।*** ਗਿਆਨੀ ਦਿੱਤ ਸਿੰਘ, ਪ੍ਰੋ: ਗੁਰਮੁਖ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਈਆ ਸਿੰਘ, ਹੁਰਾਂ ਨੇ ਉਸੀ ਸਮੇਂ ਇਹ ਆਫਰ ਠੁਕਰਾ ਦਿੱਤੀ। ਗਿਆਨੀ ਦਿੱਤ ਸਿੰਘ ਨੇ ਕਿਹਾ, "ਉਹ ਅਜੇਹੀ ਕੋਈ ਸ਼ਰਤ ਨਹੀਂ ਮੰਨਣਗੇ। ਕਾਲਜ ਦਾ ਨਾਂ ਪਹਿਲਾਂ ਤੋਂ ਹੀ ਤੈਅ ਹੋ ਚੁਕਾ ਸੀ। ਸੋ ਕਿਸੀ ਵੀ ਕੀਮਤ ਤੇ '**ਖਾਲਸਾ**' ਸ਼ਬਦ ਨਹੀਂ ਹਟਾਇਆ ਜਾ ਸਕਦਾ, ਬਾਕੀ ਰਹੀ ਪੈਸੇ ਦੀ ਗੱਲ ਆਪਾਂ ਸਾਰੇ ਘਰ-ਘਰ, ਅਮੀਰ-ਗਰੀਬ, ਰਾਜੇ -ਮਹਾਰਾਜਿਆਂ ਪਾਸ ਜਾ ਕੇ ਝੋਲੀ ਅੱਡਾਂਗੇ। ਸਾਨੂੰ ਕੋਈ ਵੀ ਨਿਰਾਸ਼ ਨਹੀਂ ਕਰੇਗਾ।" ਇਸ ਤਰ੍ਹਾਂ ਦਿਆਲ ਮਜੀਠੀਏ ਦੀ ਸ਼ਰਤ ਵੀ ਠੁਕਰਾ ਦਿੱਤੀ ਗਈ। ਦਿਆਲ ਸਿੰਘ ਮਜੀਠੀਆ ਨੇ ਆਰੀਆ ਸਮਾਜੀਆਂ ਨਾਲ ਗੰਢ-ਤੁਪ ਕਰ ਲਈ ਤੇ ਲਾਹੌਰ ਵਿਖੇ ਆਪਣੇ ਨਾਂ 'ਤੇ ਦਿਆਲ ਸਿੰਘ ਆਰੀਆ ਕਾਲਜ ਲਾਹੌਰ ਬਣਵਾ ਦਿੱਤਾ ਜੋ ਅੱਜ ਤੱਕ ਚਲ ਰਿਹਾ ਹੈ। ਮਾਇਆ ਇਕੱਤਰ ਕਰਨ ਦਾ ਕੰਮ ਸ਼ੁਰੂ ਹੋਇਆ ਤਾਂ ਸਭ ਤੋਂ ਪਹਿਲਾਂ ਮਹਾਰਾਜਾ ਪਟਿਆਲਾ ਨੇ 1.50 ਲੱਖ ਦੀ ਵੱਡੀ ਰਕਮ ਕਾਲਜ ਦੀ ਇਮਾਰਤ ਦੀ ਉਸਾਰੀ ਲਈ ਦਿੱਤੀ। ਫਿਰ ਮਹਾਰਾਜਾ ਨਾਭਾ ਨੇ 1.05 ਲੱਖ, ਕੈਥਲ ਤੇ ਜੀਂਦ ਦੇ ਰਾਜਿਆਂ ਨੇ 75-75 ਹਜ਼ਾਰ ਰੁਪਏ ਦਿੱਤੇ। ਮਹਾਰਾਜਾ ਕਪੂਰਥਲਾ ਨੇ ਇਕ ਲੱਖ

ਰੁਪਿਆ ਦਿੱਤਾ। ਇਸ ਤਰ੍ਹਾਂ ਹੋਰ ਅੰਗਰੇਜ਼ੀ ਅਤੇ ਪੰਜਾਬੀ ਇਲਾਕਿਆਂ ਦੇ ਵਸਨੀਕਾਂ ਨੇ ਦਿਲ ਖੋਲ ਕੇ ਮਾਇਆ ਦਿੱਤੀ। ਸੋ 5 ਮਾਰਚ 1892 ਨੂੰ ਲੈ. ਗਵਰਨਰ ਸਰ ਜੇਮਜ਼ ਬ੍ਰਾਡਵੁਡ ਲਾਇਲ ਸਾਹਿਬ ਨੇ ਖਾਲਸਾ ਕਾਲਜ ਅੰਮ੍ਰਿਤਸਰ ਦਾ ਨੀਂਹ ਪੱਥਰ ਰੱਖਿਆ ਅਤੇ 22 ਅਕਤੂਬਰ 1893 ਨੂੰ ਖਾਲਸਾ ਕਾਲਜ ਦੀ ਸ਼ੁਰੂਆਤ ਮਿਡਲ ਸਕੂਲ ਦੇ ਰੂਪ ਵਿੱਚ ਹੋਈ। ਇਸ ਬਾਰੇ ਗਿਆਨੀ ਦਿੱਤ ਸਿੰਘ ਨੇ **ਖਾਲਸਾ ਅਖਬਾਰ 23 ਅਕਤੂਬਰ 1893 ਦੇ ਸੰਪਾਦਕੀ ਵਿੱਚ ਪੂਰੇ ਵੇਰਵੇ ਸਹਿਤ ਲਿਖਿਆ ਹੈ:**

## ਖਾਲਸਾ ਕਾਲਜ ਅਤੇ ਖਾਲਸਾ ਪੰਥ ਦਾ ਸੁਧਾਰ

ਜਦ ਬੱਚਾ ਇਸ ਸੰਸਾਰ ਪਰ ਅਪਨੀ ਮਾਤਾ ਦੇ ਉਦਰ ਵਿਚੋਂ ਜਨਮ ਲੈਂਦਾ ਹੈ ਤਦ ਉਸ ਨੂੰ ਕਿਸੇ ਬਾਤ ਦਾ ਗਯਾਨ ਨਹੀਂ ਹੁੰਦਾ ਅਤੇ ਨਾ ਉਸਨੂੰ ਇਹ ਖਬਰ ਹੁੰਦੀ ਹੈ ਕਿ ਮੈਂ ਕੌਣ ਹਾਂ ਅਤੇ ਕਿਸ ਵਾਸਤੇ ਸੰਸਾਰ ਪਰ ਆਇਆ ਹਾਂ ਮੇਰੇ ਮਾਤਾ ਪਿਤਾ ਦਾ ਮੇਰੀ ਬਾਬਤ ਕਯਾ ਧਰਮ ਹੈ ਅਤੇ ਉਸਤੇ ਮਗਰੋਂ ਮੇਰਾ ਉਨ੍ਹਾਂ ਦੇ ਵਾਸਤੇ ਕਯਾ ਧਰਮ ਪਾਲਨ ਹੈ ਪ੍ਰੰਤੂ ਉਹ ਬਾਲਕ ਐਥੋਂ ਤੱਕ ਨਿਰਬੁੱਧੀ ਅਤੇ ਨਿਰਬਲ ਹੁੰਦਾ ਹੈ ਜੋ ਜਹਿਰ ਵਾਲੀ ਵਸਤੂ ਨੂੰ ਭੀ ਖਾਵਣੋਂ ਨਹੀਂ ਟਲਦਾ ਅਤੇ ਆਪਣੇ ਮਲ ਮੂਤ੍ਰ ਤੇ ਆਪ ਬਚ ਭੀ ਨਹੀ ਸਕਦਾ ਹੈ, ਉਸਦੀ ਮਾਤਾ ਉਸਨੂੰ ਗੋਦੀ ਵਿੱਚ ਲੈ ਕੇ ਲੋਰੀ ਦਿੰਦੀ ਹੈ ਅਤੇ ਕਈ ਪ੍ਰਕਾਰ ਦੀਆਂ ਗੱਲਾਂ ਕਰਦੀ ਹੈ ਤਯੋ ਕੁ ਉਹ ਬਾਲਕ ਦੇ ਕੰਨਾਂ ਵਿੱਚ ਪੈਂਦੀਆਂ ਜਾਂਦੀਆਂ ਹਨ ਜੋ ਅੰਦਰ ਜਾਕੇ ਆਤਮਾ ਦੇ ਉਪਰ ਲਿਖੀਆਂ ਜਾਂਦੀਆਂ ਹਨ ਜਿਸ ਦੇ ਉਹ ਦੇਖਦੇ ਦੇਖਦੇ ਹੀ ਅਮਾ, ਬਾਬਾ, ਚਾਚਾ, ਭਾਈ ਮਾਈ ਆਦਿਯ ਪਦ ਉਚਾਰਨ ਲਗ ਜਾਂਦਾ ਹੈ, ਉਸਤੋਂ ਮਗਰੋਂ ਜਦ ਸਿਆਣਾ ਹੁੰਦਾ ਹੈ ਤਦ ਤੋਂ ਉਸਦੇ ਘਰਦਿਆਂ ਦਾ ਕੰਮ ਅਤੇ ਬੋਲਚਾਲ ਹੁੰਦੀ ਹੈ ਉਸ ਨੂੰ ਸਿੱਖ ਜਾਂਦਾ ਹੈ ਜਿਸ ਦਾ ਸਬੂਤ ਇਹੋ ਹੈ ਜੋ ਜਿਮੀਦਾਰਾਂ ਦੇ ਮੁੰਡੇ ਖੇਡ ਦੇ ਹੋਏ ਹੱਲ, ਪੰਜਾਲੀ ਨਾਲ ਹੀ ਖੇਡਨਗੇ, ਇਸੀ ਪ੍ਰਕਾਰ ਜਿਸ ਕੰਮ ਨੂੰ ਉਹ ਦੇਖਦੇ ਅਤੇ ਸੁਣਦੇ ਹਨ ਉਸ ਦੀ ਸਿਖਯਾ ਲੈ ਕੇ ਉਹੋ ਕੰਮ ਕਰਦੇ ਹਨ। ਇਸੀ ਪ੍ਰਕਾਰ ਜੋ ਅਪਨਾ ਧਰਮ ਉਹ ਆਪਣੇ ਮਾਤਾ ਪਿਤਾ ਤੇ ਸੁਣਦੇ ਹਨ ਉਸੀ ਨੂੰ ਅੰਗੀਕਾਰ ਕਰਦੇ ਹਨ ਜੇਕਰ ਕੇ ਉਹ ਲੜਕਾ ਜੋ ਕਿਰਸਾਣਾ ਦਾ ਹੈ ਜੁਲਾਹਿਆ ਦੇ ਛਡਿਆ ਜਾਵੇ ਤਾਂ ਉਨ੍ਹਾਂ ਦੇ ਕਪੜਾ ਉਨਨ ਦੇ ਹੀ ਸੰਦਾਂ ਦੇ ਨਾਉ ਜਾਣ ਜਾਂਦਾ ਹੈ ਆਦਮੀਆਂ ਦੀ ਗੱਲ ਤਾਂ ਕਿਧਰੇ ਰਹੀ ਪਸ਼ੂ ਪੰਖੀਆਂ ਵਿੱਚ ਭੀ ਇਹੋ ਨਿਯਮ ਹੈ ਕਿ ਜਿਸ ਤਰਹਿ ਦੀ ਸਿਖਯਾ ਦੇਣੇ ਵਾਲੇ ਦੇ ਪਾਸ ਰਹਿੰਦੇ ਹਨ ਉਸੀ ਤਰਹਿ ਵੀ ਚਾਲ ਸਿੱਖ ਜਾਂਦੇ ਹਨ ਜੈਸਾ ਕਿ ਤੋਤਾ ਮੁਸਲਮਾਨ ਦੇ ਪਾਸ ਰਹਿ ਕੇ ਮੀਆਂ ਮਿੱਠੂ ਅਤੇ ਹਿੰਦੂ ਪਾਸ ਰਹਿਕੇ ਆਪਨੇ ਆਪਨੂੰ ਗੰਗਾਰਾਮ ਮੰਨ ਬੈਠਦਾ ਹੈ ਇਸੀ ਪ੍ਰਕਾਰ ਸੰਸਾਰ ਵਿੱਚ ਜਿਤਨੇ ਵੱਡੇ 2 ਪੰਡਿਤ ਅਤੇ ਗਯਾਨੀ ਪਾਏ ਜਾਂਦੇ ਹਨ ਸੋ ਸਾਰੇ

ਸਿਖਯਾ ਦੇ ਬਨਾਏ ਹੋਏ ਨਮੂਨੇ ਹਨ ਇਸੀ ਪ੍ਰਕਾਰ ਜੋ ਚੋਰ, ਠੱਗ, ਜੁਆਰੀਏ ਆਦਿਕ ਪੁਰਖ ਨਜ਼ਰ ਆਉਦੇ ਹਨ ਸੋ ਇਹ ਸਾਰੇ ਪਰ ਪੁਰਖਾਂ ਦੀ ਸਿੱਖਯਾ ਦਾ ਹੀ ਫਲ ਹੈ ਜਿਤਨੇ ਸੰਸਾਰ ਪਰ ਧਾਰਮਕ ਅਤੇ ਬਵਹਾਰਿਕ ਸਬੰਧ ਪਾਲਨ ਦਾ ਗਯਾਨ ਹੈ ਅਤੇ ਪ੍ਰਚਾਰ ਹੈ ਸੋ ਸਾਰਾ ਸਿੱਖਯਾ ਦਾ ਹੀ ਪ੍ਰਤਾਪ ਹੈ॥

ਜੋ ਆਦਮੀ ਅਪਨੀ ਕੌਮ ਨੂੰ ਸੁਧਾਰਨਾ ਚਾਹੁੰਦਾ ਹੈ ਯਾ ਅਪਨੇ ਦੇਸ ਦੀ ਬੁਰੀ ਹਾਲਤ ਦੂਰ ਕਰਨਾ ਲੋੜਦਾ ਹੈ ਸੋ ਉਸ ਦੇ ਪੂਰਾ ਕਰਨ ਲਈ ਹੋਰ ਕੋਈ ਸਾਧਨ ਨਹੀਂ ਹੈ ਕੇਵਲ ਸਿਖਯਾ ਹੀ ਹੈ ਜਿਸ ਦੇ ਪ੍ਰਤਾਪ ਕਰਕੇ ਕੌਮਾਂ ਦੀ ਕੌਮਾਂ ਨੇਸਤੀ ਤੇ ਹਸਤੀ ਵਿੱਚ ਆਈਆਂ ਹੋਈਆਂ ਨਜ਼ਰ ਆਉਂਣੀਆਂ ਹਨ ਜਿਨਾਂ ਕੌਮਾਂ ਨੇ ਸੰਸਾਰ ਪਰ ਇੱਜ਼ਤ ਪਾਈ ਸੋ ਅਪਨੀ ਉਲਾਦ ਨੂੰ ਸਿਖਯਾ ਦੇਨ ਪਰ ਪਾਈ ਅਤੇ ਜਿਸ ਨੇ ਆਪਨਾ ਨਾਸ ਕੀਤਾ ਸੋ ਸਿਖਯਾ ਦੇ ਤਯਾਗ ਤੇ ਕੀਤਾ, ਮੁਸਲਮਾਨੀ ਦੀਨ ਦੀ ਉੱਨਤੀ ਦਾ ਕਾਰਨ ਯਾ ਇਸ ਕੌਮ ਦਾ ਨੇਸਤੀ ਵਿਚੋਂ ਹਸਤੀ ਵਿੱਚ ਆਉਨ ਦਾ ਕਾਰਣ ਕਯਾ ਹੈ ਸੋ ਕੇਵਲ ਇਸ ਦੀ ਬਾਨੀ ਦੀ ਸਿਖਯਾ ਹੈ ਇਸੀ ਪ੍ਰਕਾਰ ਈਸਾਈ ਕੌਮ ਜੋ ਸੰਸਾਰ ਪਰ ਸੂਰਜ ਦੀ ਤਰਹਿ ਚਮਕ ਦੀ ਹੈ ਸੋ ਇਸ ਦਾ ਕਾਰਨ ਭੀ ਸਿਖਯਾ ਪਾਈ ਜਾਂਦੀ ਹੈ। ਇਸ ਤੇ ਬਿਨਾਂ ਜਦ ਅਸੀਂ ਦੇਖਦੇ ਹਾਂ ਕਿ ਸਰਕਾਰ ਅੰਗ੍ਰੇਜ਼ੀ ਦੇ ਰਾਜ ਵਿੱਚ ਜਿਨਾਂ ਲੋਗਾਂ ਨੇ ਵੱਡੇ ਦਰਜੇ ਹਾਸਲ ਕੀਤੇ ਹਨ ਸੋ ਸਿਖਯਾ ਦੇ ਹੀ ਪ੍ਰਤਾਪ ਕਰਕੇ ਕੀਤੇ ਹਨ ਇਸ ਤੇ ਬਿਨਾਂ ਹੋਰ ਕੋਮੀ ਯਾ ਦੇਸੀ ਉੱਨਤੀ ਦਾ ਕਾਰਨ ਯਾ ਸਖਸੀ ਵਡਿਆਈ ਦਾ ਦਾਤਾ ਹੋਰ ਕੋਈ ਨਹੀਂ ਹੈ ਜੇਕਰ ਹੈ ਤਾਂ ਸਿਖਯਾ ਹੀ ਹੈ॥

ਸਰਕਾਰ ਅੰਗ੍ਰੇਜ਼ੀ ਨੇ ਕ੍ਰਿਪਾ ਦ੍ਰਿਸਟੀ ਕਰ ਕੇ ਇਸ ਸਿੱਖਯਾ ਦੇ ਲਈ ਦੇਸ ਵਿੱਚ ਜਗਹਿ ਜਗਹਿ ਅਸਕੂਲ ਅਤੇ ਕਾਲਜ ਖੋਲ੍ਹ ਕੇ ਲੋਗਾਂ ਨੂੰ ਲਾਭ ਪਹੁੰਚਾਇਆ ਹੈ ਅਤੇ ਬਹੁਤ ਲੋਗਾਂ ਨੇ ਇਨਾਂ ਪਾਠਸ਼ਾਲਾ ਤੇ ਸਿਖਯਾ ਲੈ ਕੇ ਅਪਨੇ ਆਪ ਨੂੰ ਧਨਾਡ ਹੀ ਨਹੀਂ ਕੀਤਾ ਪ੍ਰੰਤੂ ਦੇਸ ਯਾ ਕੌਮ ਦੇ ਸੁਧਾਰਕ ਹੋਣ ਦੀ ਭੀ ਪਦਵੀ ਪ੍ਰਾਪਤ ਕੀਤੀ ਹੈ ਇਸੀ ਸਿਖਯਾ ਨੂੰ ਉਤਮ ਜਾਣ ਕੇ ਮੁਸਲਮਾਨਾਂ ਨੇ ਆਪਣੇ ਇਸਲਾਮੀ ਬੱਚਿਆਂ ਦੇ ਲਈ ਕਾਲਜ ਅਤੇ ਸਕੂਲ ਬਨਾਏ ਸੀ ਜਿਸ ਤੇ ਉਨ੍ਹਾਂ ਦੀ ਕੌਮ ਨੂੰ ਅਜੇਹਾ ਲਾਭ ਪਹੁੰਚਿਆ ਹੈ ਜੋ ਕਥਨ ਤੇ ਬਾਹਰ ਹੈ ਦੂਸਰਾ ਹਿੰਦੂ ਕੌਮ ਨੇ ਭੀ ਇਸ ਸਿੱਖਯਾ ਦਾ ਆਦਰ ਕੁੱਝ ਘੱਟ ਨਹੀਂ ਕੀਤਾ ਜਿਸ ਤੇ ਇਨਾਂ ਨੇ ਭੀ ਅਪਨੀ ਬਹੁਤ ਬਿਗੜੀ ਹੋਈ ਹਾਲਤ ਨੂੰ ਠੀਕ ਕਰ ਲੀਤਾ ਅਤੇ ਕਰ ਰਹੇ ਹਨ। ਖਾਲਸਾ ਕੌਮ ਇਸ ਸਿਖਯਾ ਦੇ ਧਨ ਤੇ ਨਿਰਧਨ ਅਤੇ ਬੇਖਬਰ ਹੋਨੇ ਦੇ ਕਾਰਨ ਇਨਾਂ ਨਾਲ ਦੀ ਸਾਥੀ ਕੌਮ ਨਾਲੋਂ ਬਹੁਤ ਹੀ ਪਿਛੇ ਰਹਿ ਗਈ ਸੀ ਜਿਸ ਦਾ ਸਬੂਤ ਸਾਨੂੰ ਸਰਕਾਰੀ ਰਪੋਟਾਂ ਦਿੰਦੀਆਂ ਹਨ ਪ੍ਰੰਤੂ ਜਿਨਾਂ ਪੰਥ ਦੇ ਹਿਤਕਾਰੀਆਂ ਦੇ ਚਿੱਤਾਂ ਵਿੱਚ ਇਹ ਦੁਰਦਿ ਸਾ ਦੁਖਦਾਈ ਕੰਡੇ ਦੀ ਤਰਹਿ ਰੜਕ ਦੀ ਸੀ ਉਨ੍ਹਾਂ ਨੇ ਇਸ ਦੇ ਦੂਰ ਕਰਨ ਲਈ ਬਹੁਤ ਕਾਲ ਤੇ ਯਤਨ ਕਰਨਾ ਅਰੰਭ ਕੀਤਾ

ਸੀ ਜਿਸਤੇ ਉਨਾਂ ਦੀ ਉਸ ਕੋਸਿਸ ਦਾ ਫਲ ਅੱਜ ਖਾਲਸਾ ਕਾਲਜ ਦਾ ਛੋਟਾ ਹਿੱਸਾ ਮਿਡਲ ਅਸਕੂਲ 22 ਅਕਤੂਬਰ ਸੰਨ 1893 ਈ: ਨੂੰ ਸ੍ਰੀ ਅੰਮ੍ਰਿਤਸਰ ਜੀ ਵਿੱਚ ਖੋਲਿਆ ਜਾਂਦਾ ਹੈ॥

ਐ ਖਾਲਸਾ ਕੌਮ ਦਾ ਚਾਹੁਨ ਵਾਲੇ ਭੱਦਰ ਪੁਰਖੋ ਆਪ ਇਸ ਕਾਰਯ ਦੇ ਨਿਰ ਬਿਘਨ ਚਲਨੇ ਅਤੇ ਅਟਲ ਰਹਿਨੇ ਵਾਸਤੇ ਅਕਾਲ ਪੁਰਖ ਅੱਗੇ ਪ੍ਰਾਥਨਾ ਕਰੋ ਐ ਧਰਮ ਦੇ ਨਾਮ ਪਰ ਕੁਰਬਾਨ ਹੋਨੇ ਹਾਰੋ ਆਪ ਇਸ ਸੁਭ ਧਰਮ ਸਬੰਧੀ ਕਾਰਜ ਪਰ ਅਪਨੇ ਤਨ, ਮਨ, ਅਤੇ ਧਨ ਦੀ ਕੁਰਬਾਨੀ ਕਰੋ। ਐ ਖਾਲਸਾ ਪੰਥ ਦੇ ਸਿਰੋਮਣੀ ਪੁਰਖੋ ਆਪ ਇਸ ਕੌਮ ਦੇ ਬੱਚਿਆਂ ਨੂੰ ਇਸ ਉਤਮ ਧਾਰਮਕ ਅਤੇ ਬਿਵਹਾਰਕ ਸਿਖਯਾ ਦੇ ਵਾ ਸਤੇ ਉਦਾਰਤਾ ਦਿਖਾਓ॥

ਹੇ ਅਕਾਲ ਪੁਰਖ ਆਪ ਇਸ ਕਾਰਜ ਨੂੰ ਸਦਾ ਦੇ ਲਈ ਪ੍ਰਫੁਲਤ ਕਰੋ ਜਿਸ ਤੇ ਖਾਲਸਾ ਪੰਥ ਦੀ ਗੀਰੀ ਹੋਈ ਹਾਲਤ ਫਿਰ ਸੁਧਾਰ ਪਰ ਹੋਵੇ॥

## ਖਾਲਸਾ ਕਾਲਜ ਤੇ ਪੰਥ ਨੂੰ ਲਾਭ

*(ਖਾਲਸਾ ਅਖਬਾਰ 23 ਅਕਤੂਬਰ 1893)*

### ਦੋਹਰਾ

ਅਹੋ ਖਾਲਸਾ ਪੰਥ ਅਬ ਜਾਗੇ ਤੁਮਰੇ ਭਾਗਾ।
ਜਿਸ ਤੇ ਤੇਰੇ ਕੁਲ ਹਿਤਾਰੀਆ ਕਲ ਪਤਰ ਲਾਗਾ।

### ਚੌਪਈ

ਹੁਣ ਆਸ਼ਾ ਪੂਰੀ ਹੈ ਭਾਈ। ਅਕਾਲ ਪੁਰਖ ਤੁਧ ਭਇਆ ਸਹਾਈ॥
ਅਵਿਦਯਾ ਕੀ ਕਾਲਖ ਥੀ ਜੋਈ। ਕਾਲਜ ਦੁਆਰੇ ਚਾਹਤ ਧੋਈ॥
ਅੰਧਕਾਰ ਮੂਰਖ ਤਾ ਜੇਤੀ। ਕਾਲਜ ਰਵਿ ਹਨ ਡਾਰੇ ਹੇਤੀ॥
ਜੋ ਕੁਰੀਤ ਕੀ ਲਗੀ ਬੀਮਾਰੀ। ਉਡ ਜਾਵੇਗੀ ਸੋ ਭੀ ਸਾਰੀ॥
ਜਬੀ ਧਰਮ ਕੀ ਵਿਦਯਾ ਪਾਵੇ। ਤਬੀ ਕੁਰੀਤਨ ਮੂਲ ਉਠਾਵੇ॥
ਗੁਰੂ ਗ੍ਰੰਥ ਕੇ ਜੋ ਉਪਦੇਸਾ। ਜਾ ਮਹਿ ਨਾਹਿ ਅਵਿਦਯਾ ਲੇਸਾ॥
ਦੰਭ ਪਾਜ ਪਾਖੰਡ ਨ ਤਾਮੈਂ॥ ਨਿਰਾਕਾਰ ਪੂਜਨ ਹੈ ਜਾਮੈਂ॥
ਜਬ ਸੰਤਾਨ ਤੁਮਾਰੀ ਭਾਈ। ਪਠ ਹੈ ਕਾਲਜ ਮੈਂ ਚਿਤ ਲਾਈ॥
ਹੋਇ ਧਰਮ ਮੇਂ ਤਬ ਦ੍ਰਿੜ ਏਸੀ। ਪਿਛਲੀ ਸਿਖੀ ਹੋਵਤ ਜੈਸੀ॥
ਉਡ ਹੈ ਪਾਜ ਲਾਜ ਜੋ ਭੈੜੀ। ਰਹੇ ਨ ਕੋਈ ਬਾਤ ਅਵੈੜੀ॥
ਗੋਰ ਮੜੀ ਕੀ ਪੂਜਾ ਜੋਈ। ਕੂਚ ਕਰੇਗੀ ਡੇਰਾ ਸੋਈ॥

ਮਾਨਸ ਪੂਜਾ ਤਬ ਉਡ ਜੈਹੇ। ਬਾਜ ਅਕਾਲ ਅਰਾਧਨ ਐਹੇਂ॥
ਪੂਰੀ ਗੁਰ ਮ੍ਰਿਯਾਦਾ ਧਾਰੇ। ਦਸਮ ਗੁਰੂ ਕੇ ਵਾਕ ਬਿਚਾਰੇ॥
ਬਨਹੈ ਪੰਥ ਖਾਲਸਾ ਪੂਰਾ। ਧਰਮ ਕਰਮ ਮੇਂ ਸਭ ਬਿਧਿ ਸੂਰਾ॥
ਅੰਨ ਮਤਯ ਸੇ ਹੁਇ ਹੈ ਨਿਆਰਾ। ਜਿਉਂ ਕੋਇਲ ਸੁਤ ਕਾਗਨ ਡਾਰਾ॥

## ਦ੍ਵੈਯਾ

ਅਸਲੀ ਸਿੰਘ ਸਿੰਘ ਹੋ ਜਾਸਨ ਤਜ ਕਰ ਗਿੱਦੜ ਤਾਈ।
ਖਾਲਸ ਧਰਮ ਕਰਮ ਨੂੰ ਧਾਰਨ ਦੂਰ ਕਰਨ ਬੁਰਿਆਈ।
ਰਹਿਤ ਬਹਤ ਕੀ ਸਭ ਮਰਯਾਦਾ ਪੁਨ ਕ੍ਰਿਯਾ ਅਰ ਕਰਮਾ।
ਗੁਰ ਰੀਤੀ ਅਨੁਸਾਰ ਕਰਨਗੇ ਤਜ ਕਰ ਸਾਰੇ ਭਰਮਾ।
ਸੂਤਕ ਪਾਤਿਕ ਐਉਂ ਉਡ ਜਾਸੀ ਜਿਉਂ ਕਰ ਸੁੱਕੇ ਪੱਤੇ।
ਦੇਖ ਹਾਲ ਇਹ ਆਪੇ ਜਾਸਨ ਜੋ ਹਨ ਲੋਗ ਕੁਮੱਤੇ।
ਕੁਛਕ ਦਿਨਾ ਤੱਕ ਰਹੇ ਖਾਲਸਾ ਖਾਲਸ ਹੋ ਕਰ ਸਾਰਾ।
ਸਤਨਾਜਾ ਜੋ ਰਲਿਆ ਹੋਇਆ ਆਪੇ ਹੋਇ ਨਿਆਰਾ।
ਕੇਸੂ ਵਾਂਗ ਰੂਪ ਅਤਿ ਸੋਹੇ ਧਰਮ ਗੰਧ ਤੇ ਹੀਨੇ।
ਦਸਮ ਗੁਰੂ ਦੀ ਤਜ ਪਾਤਸ਼ਾਹੀ ਬੈਠੇ ਹੋਇ ਕਮੀਨੇ।
ਪਰ ਅਕਾਲ ਨੈ ਸੁਨ ਪੁਕਾਰ ਇਹ ਕ੍ਰਿਪਾ ਕੀਤੀ ਭਾਰੀ।
ਛੋਟੀ ਪੌਧ ਸੁਧਾਰਨ ਦੀ ਜਿਨ ਕੀਤੀ ਏਹ ਤਿਆਰੀ।
ਪੜ ਵਿਦਯਾ ਜਬ ਲਾਇਕ ਹੋਸਨ ਧਰਮ ਕਰਮ ਮਹਿ ਪੱਕੇ।
ਤਬ ਕੁਰੀਤ ਨੂੰ ਬਾਹਰ ਕੱਢਨ ਪੰਥੋਂ ਦੇ ਕੇ ਧੱਕੇ।
ਕਾਨਾਫੂਸੀ ਫੂਸ ਵਾਂਗ ਉਡ ਜਾਊ ਪਲਕ ਵਿੱਚ ਸਾਰੀ।
ਜਦ ਵਿਦਯਾ ਦੀ ਪੌਣ ਦਿਖਾਊ ਅਪਨੀ ਸ਼ਕਤੀ ਭਾਰੀ।
ਦਸਮ ਗੁਰੂ ਦੇ ਪੁੱਤ੍ਰ ਪਯਾਰੇ ਸਿਦਕੀ ਸਿੰਘ ਕਹਾਵਨ।
ਦੰਭੀ ਪੁਰਖਾਂ ਦੇ ਜੋ ਤਿੱਖੇ ਪੰਜਿਆਂ ਤੇ ਛੁਟ ਜਾਵਨ।
ਜਿਸ ਦੇ ਸੁਧਰਨ ਦੇ ਦਿਨ ਆਏ ਬੁਰੇ ਦਿਹਾੜੇ ਬੀਤੇ।
ਆਇ ਗਏ ਹੁਣ ਕੌਮ ਅਗਾੜੀ ਭਲੇ ਕਰਮ ਜੋ ਕੀਤੇ।
ਤਾਂ ਤੇ ਸਭ ਮਿਲ ਮੰਗਲ ਗਾਵੋ ਆਪਸ ਅੰਦਰ ਭਾਈ।
ਇਸ ਆਨੰਦ ਵਿੱਚ ਪੂਰਨ ਹੋਕੇ ਦਿੱਤੀ ਅਸੀਂ ਵਧਾਈ।
ਤੇ ਅਕਾਲ ਇਹ ਪੰਥ ਖਾਲਸਾ ਜਗ ਮੇਂ ਅਟਲ ਰਹਾਵੇ।
ਦਿਨ ਦਿਨ ਕੌੜੀ ਵੇਲ ਵਾਂਗ ਫਲ ਫੂਲੇ ਵਧਤਾ ਜਾਵੇ।

ਰਾਜ ਭਾਗ ਧਨ ਸੰਪਤਿ ਸੇਤੀ ਸਦਾ ਰਹੇ ਜਗ ਭਰਿਆ।
ਸੂਰਬੀਰ ਦਾਤਾ ਯਸ ਸੇਤੀ ਦਿਸੇ ਸਦ ਹੀ ਹਰਿਆ।

## ਗਿਆਨੀ ਦਿੱਤ ਉਮਰ ਭਰ ਖਾਲਸਾ ਕਾਲਜ ਕਮੇਟੀ ਦੇ ਮੈਂਬਰ ਰਹੇ

ਇਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਖਾਲਸਾ ਕਾਲਜ ਦਾ ਸੁਪਨਾ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਦਾ ਸੀ। ਸਭ ਤੋਂ ਪਹਿਲਾਂ ਇਨ੍ਹਾਂ ਦੋਨਾਂ ਨੇ ਇਸ ਦਾ ਬੀੜਾ ਚੁੱਕਿਆ। ਆਖਰ ਸੁਪਨਾ ਪੂਰਾ ਹੋ ਗਿਆ। ਅੱਜ ਇਸ ਕਾਲਜ ਦਾ ਨਾਂ ਪੂਰੀ ਦੁਨੀਆਂ ਦੇ ਪ੍ਰਸਿੱਧ ਕਾਲਜਾਂ ਵਿੱਚ ਗਿਣਿਆ ਜਾਂਦਾ ਹੈ। ਬਹੁਤ ਸਾਰੇ ਕੋਰਸ/ਡਿਗਰੀਆਂ ਇਸ ਕਾਲਜ ਵਿੱਚ ਚਲ ਰਹੇ ਹਨ। ਇਥੇ ਹੀ ਬਸ ਨਹੀਂ ਇਸ ਦੀਆਂ ਸ਼ਾਖਾਵਾਂ ਵੀ ਭਾਰਤ ਦੇ ਵੱਖ-ਵੱਖ ਸ਼ਹਿਰਾਂ ਵਿੱਚ ਚਲ ਰਹੀਆਂ ਹਨ। ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਦਾ ਕਿਉਂਕਿ ਬਹੁਤ ਹੀ ਅਹਿਮ ਰੋਲ ਸੀ ਇਸ ਲਈ ਇਹ ਦੋਨੋਂ ਯੋਧੇ ਉਮਰ ਭਰ ਇਸ ਕਾਲਜ ਦੀ ਗਵਰਨਿੰਗ ਕੌਂਸਲ ਦੇ ਮੈਂਬਰ ਰਹੇ। ਗਿਆਨੀ ਦਿੱਤ ਸਿੰਘ ਨੇ ਪੰਜਾਬੀ ਦੀਆਂ ਧਾਰਮਿਕ ਪਾਠ ਪੁਸਤਕਾਂ ਵੀ ਲਿਖੀਆਂ ਸਨ ਜੋ ਕਾਲਜ ਦੇ ਸ਼ੁਰੂਆਤ ਵੇਲੇ ਸਿਲੇਬਸ ਵਜੋਂ ਲਾਈਆਂ ਗਈਆਂ ਸਨ। ਗਿਆਨੀ ਦਿੱਤ ਸਿੰਘ ਦੇ ਵੱਡੇ ਯੋਗਦਾਨ ਨੂੰ ਮੁੱਖ ਰੱਖਦੇ ਹੋਏ ਕਾਲਜ ਕਮੇਟੀ ਵਲੋਂ ਇਨ੍ਹਾਂ ਦੇ ਮਾਣ ਵਿੱਚ, ਮਤਾ ਨੰ: 42 ਮਿਤੀ 15/05/1904 ਤੋਂ ਇਕ ਹੋਣਹਾਰ ਵਿਦਿਆਰਥੀ ਲਈ ਗਿਆਨੀ ਦਿੱਤ ਸਿੰਘ ਗੋਲਡ ਮੈਡਲ ਨਾਂ ਦਾ ਇਨਾਮ ਹਰ ਸਾਲ ਦਿੱਤਾ ਜਾ ਰਿਹਾ ਹੈ ਜੋ ਅੱਜ ਤੱਕ ਨਿਰੰਤਰ ਚਲ ਰਿਹਾ ਹੈ। ਅੱਜ ਕੱਲ ਤਿੰਨ ਗੋਲਡ ਮੈਡਲ ਹੋਣ ਹਾਰ ਵਿਦਿਆਰਥੀਆਂ ਨੂੰ ਦਿੱਤੇ ਜਾ ਰਹੇ ਹਨ।।

## ਪ੍ਰੋ: ਗੁਰਮੁਖ ਸਿੰਘ ਦਾ ਸਦੀਵੀ ਵਿਛੋੜਾ

ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਦੀ ਜੋੜੀ ਸਮਝੋ ਪ੍ਰਮਾਤਮਾ ਨੇ ਆਪ ਬਣਾਈ ਹੋਵੇ ਜਾਂ ਇਹ ਕਹਿ ਲਵੋ ਕਿ ਸਿੱਖੀ ਦੀ ਡੁੱਬਦੀ ਜਾ ਰਹੀ ਬੇੜੀ ਨੂੰ ਬਚਾਉਣ ਲਈ ਹੀ ਇਨ੍ਹਾਂ ਨੂੰ ਭੇਜਿਆ ਹੋਵੇ। ਇਨ੍ਹਾਂ ਦੀ ਦੋਸਤੀ ਭਾਵੇਂ 1872-73 ਦੌਰਾਨ ਹੀ ਹੋਈ ਪਰ ਇਨ੍ਹਾਂ ਨੇ ਉਮਰ ਭਰ ਤੋੜ ਨਿਭਾਈ। ਪ੍ਰੋ: ਸਾਹਿਬ ਦੀ ਨਸੀਅਤ ਸਦਕਾ ਹੀ ਦਿੱਤਾ ਰਾਮ ਗੁਲਾਬਦਾਸੀ ਡੇਰੇ ਨੂੰ ਅਲਵਿਦਾ ਕਹਿਣ ਉਪਰੰਤ ਅੰਮ੍ਰਿਤ ਛੱਕ ਕੇ ਪੂਰਨ ਗੁਰਸਿੱਖ ਬਣਿਆ ਸੀ। ਉਨ੍ਹਾਂ ਨੇ ਹੀ ਗਿਆਨੀ ਦੀ ਪ੍ਰੀਖਿਆ ਲਈ ਪ੍ਰੇਰਿਆ ਸੀ। ਸਮਾਂ ਇਸ ਗੱਲ ਦਾ ਗਵਾਹ ਹੈ ਕਿ ਇਨ੍ਹਾਂ ਦੋਨੋਂ ਪਰਮ ਮਿੱਤਰਾਂ ਨੇ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ

ਜੋ ਰੋਲ ਨਿਭਾਇਆ ਉਹ ਸਿੱਖ ਇਤਿਹਾਸ ਵਿੱਚ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਗਿਆ। ਭਾਵੇਂ ਕਿ ਕੌਮ ਦੇ ਲੀਡਰਾਂ ਨੇ ਉਨ੍ਹਾਂ ਦੀ ਕਰਨੀ ਦਾ ਮੁੱਲ ਨਹੀਂ ਪਾਇਆ ਪਰ ਅਜੋਕਾ ਸਿੱਖ ਵਰਗ ਉਨ੍ਹਾਂ ਨੂੰ ਚੇਤੇ ਕਰ ਰਿਹਾ ਹੈ। ਉਨ੍ਹਾਂ ਵਲੋਂ ਕੀਤੇ ਵਡੇਰੇ ਕਾਰਜਾਂ ਨੂੰ ਵਡਿਆਉਂਦਾ ਨਹੀਂ ਥੱਕਦਾ। ਪ੍ਰੋ: ਗੁਰਮੁਖ ਸਿੰਘ ਦੀ ਮੌਤ 24 ਸਤੰਬਰ 1898 ਨੂੰ ਹੋ ਜਾਣ ਨਾਲ ਗਿਆਨੀ ਦਿੱਤ ਸਿੰਘ ਜੀ ਨੂੰ ਬਹੁਤ ਘਾਟਾ ਪਿਆ। ਇਸ ਸਦੀਵੀ ਵਿਛੋੜੇ ਨੇ ਗਿਆਨੀ ਦਿੱਤ ਸਿੰਘ ਜੀ ਦੇ ਮਨ 'ਤੇ ਬਹੁਤ ਗਹਿਰਾ ਅਸਰ ਪਾਇਆ।

## ਪਿਆਰੀ ਪੁੱਤਰੀ ਵਿਦਿਆਵੰਤ ਕੌਰ ਦੀ ਮੌਤ

ਇਕ ਪੁੱਤਰ ਬਲਦੇਵ ਸਿੰਘ ਤੋਂ ਬਾਅਦ 1886 ਈ: ਵਿੱਚ ਇਕ ਪਿਆਰੀ ਪੁੱਤਰੀ ਵਿਦਿਆਵੰਤ ਕੌਰ ਦਾ ਜਨਮ ਹੋਇਆ ਜਿਸ ਨੇ ਮਾਤਾ-ਪਿਤਾ ਦਾ ਅੰਤਾਂ ਦਾ ਪਿਆਰ ਲਿਆ। ਇਥੇ ਹੀ ਬਸ ਨਹੀਂ ਉਹ ਅਧਿਆਪਕਾਂ ਦੀ ਵੀ ਹਮੇਸ਼ਾਂ ਚਹੇਤੀ ਰਹੀ। ਬਹੁਤ ਹੀ ਹੋਣਹਾਰ ਤੇ ਪੜ੍ਹਾਈ ਵਿੱਚ ਹਮੇਸ਼ਾ ਅੱਵਲ ਰਹਿੰਦੀ ਸੀ ਪਰ ਅਜੇ 9ਵੀਂ ਜਮਾਤ ਵਿੱਚ ਪੜ੍ਹਦੀ ਸੀ ਕਿ 17 ਜੂਨ 1901 ਨੂੰ ਮੌਤ ਹੋ ਗਈ। ਇਸ ਦਾ ਗਿਆਨੀ ਜੀ ਨੂੰ ਬਹੁਤ ਸਦਮਾ ਪੁੱਜਾ। ਇਹ ਦੁਖ ਭਰੀ ਖ਼ਬਰ ਉਨ੍ਹਾਂ ਨੇ ਆਪਣੇ ਹੱਥੀਂ ਆਪਣੇ ਵਿਦਿਆਰਥੀ ਤਖਤ ਸਿੰਘ ਫਿਰੋਜ਼ਪੁਰ ਨੂੰ 20/06/1901 ਨੂੰ ਲਿਖੀ। ਹੱਥ ਲਿਖਤ ਚਿੱਠੀ ਦੀ ਫੋਟੋ ਕਾਪੀ ਇਸ ਪ੍ਰਕਾਰ ਹੈ:

# 51 ਸਾਲ ਦੀ ਉਮਰ ਹੀ ਤੁਰ ਗਿਆ ਕੌਮ ਦਾ ਹੀਰਾ

ਸਿੱਖ ਕੌਮ ਦਾ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ ਕੌਮ ਲਈ ਜੂਝਦਾ ਹੋਇਆ 6 ਸਤੰਬਰ 1901 ਨੂੰ ਹਮੇਸ਼ਾ ਲਈ ਤੁਰ ਗਿਆ। ਉਹ ਪਿਛਲੇ ਇਕ ਸਾਲ ਤੋਂ ਬਿਮਾਰ ਚਲੇ ਆ ਰਹੇ ਸਨ ਪਰ ਉਨ੍ਹਾਂ ਨੇ ਕੋਈ ਖਾਸ ਪਰਵਾਹ ਨਹੀਂ ਕੀਤੀ ਜਦੋਂ ਵੀ ਥੋੜ੍ਹਾ ਠੀਕ ਹੁੰਦੇ ਉਹ ਫੇਰ ਆਪਣੀਆਂ ਸਰਗਰਮੀਆਂ ਵਿੱਚ ਜੁੱਟ ਜਾਂਦੇ ਸਨ। ਉਨ੍ਹਾਂ ਨੂੰ ਆਖਰ ਤੱਕ ਵੀ ਪਤਾ ਨਹੀਂ ਲੱਗਾ ਕਿ ਉਨ੍ਹਾਂ ਨੂੰ ਜਿਗਰ ਦੀ ਬਿਮਾਰੀ ਹੈ। 6 ਸਤੰਬਰ ਨੂੰ ਉਹ ਸਵੇਰੇ 10.30 ਵਜੇ ਦੇ ਕਰੀਬ ਸਵਰਗ ਸਿਧਾਰ ਗਏ ਸਨ। ਉਸੀ ਦਿਨ ਦੇ ਖਾਲਸਾ ਅਖਬਾਰ ਵਿੱਚ ਖ਼ਬਰ ਇਸ ਪ੍ਰਕਾਰ ਛਪੀ ਮਿਲਦੀ ਹੈ:

***"ਸ਼ੋਕ! ਸ਼ੋਕ !! ਮਹਾਂ ਸ਼ੋਕ !!!***

***ਅਸੀਂ ਵੱਡੇ ਹੀ ਦੁਖੀ ਹਿਰਦੇ ਅਤੇ ਸ਼ੋਕ ਨਾਲ ਆਪਣੇ ਪਾਠਕਾਂ ਪ੍ਰਤੀ ਪ੍ਰਗਟ ਕਰਦੇ ਹਾਂ ਕਿ ਭਾਈ ਦਿੱਤ ਸਿੰਘ ਜੀ ਗਿਜਾਨੀ ਇਸ ਸੰਸਾਰ ਤੋਂ ਅੱਜ ਸਾਢੇ ਦਸ ਬਜੇ ਦੁਪਹਿਰ ਤੋਂ ਪਹਿਲੇ ਕੂਚ ਕਰ ਗਏ ਹਨ। ਪਰਸੋਂ ਤੋਂ ਭਾਈ ਸਾਹਿਬ ਦੀ ਨਾਜ਼ਕ ਹਾਲਤ ਸੀ ਅਤੇ ਰਾਤ ਨੂੰ ਬਹੁਤ ਦਸਤ ਆਉਂਦੇ ਰਹੇ। ਅਖਬਾਰ ਬਿਲਕੁਲ ਤਯਾਰ ਸੀ ਕਿ ਇਹ ਭਯਾਨਕ ਖਬਰ ਪਹੁੰਚੀ। ਅਗਲੇ ਪਰਚੇ ਵਿਚ ਅਸੀਂ ਕੁੱਲ ਬ੍ਰਿਤਾਂਤ ਉਨ੍ਹਾਂ ਦੀ ਬੀਮਾਰੀ ਆਦਿਕ ਦਾ ਲਿਖਾਂਗੇ। ਅਸੀਂ ਸੱਚੇ ਦਿਲ ਤੋਂ ਭਾਈ ਸਾਹਿਬ ਦੀ ਸੁਪਤਨੀ ਅਤੇ ਭਾਈ ਬਲਦੇਵ ਸਿੰਘ ਜੀ ਨਾਲ ਇਸ ਬਿਪਤ ਦੇ ਸਮਯ ਹਮਦਰਦੀ ਪ੍ਰਗਟ ਕਰਦੇ ਹਾਂ। ਪ੍ਰਾਰਥਨਾ ਹੈ ਅਕਾਲਪੁਰਖ ਭਾਈ ਸਾਹਿਬ ਨੂੰ ਗੁਰਪੁਰੀ ਵਿੱਚ ਨਿਵਾਸ ਦੇਵੇ।"***

ਗਿਆਨੀ ਦਿੱਤ ਸਿੰਘ ਦੀ ਬਿਮਾਰੀ ਬਾਰੇ ਕੈਪਟਨ ਧਰਮ ਸਿੰਘ ਨੇ ਲਿਖਿਆ ਹੈ:

***"ਅਕਾਲ ਚਲਾਣੇ ਦੀ ਖਬਰ ਸ਼ਹਿਰ ਦੇ ਸਿੱਖ ਘਰਾਣਿਆਂ ਵਿਚ ਪੁੱਜਣ ਸਾਰ ਸਿੰਘਾਂ ਦੀ ਵੱਡੀ ਗਿਣਤੀ ਉਨ੍ਹਾਂ ਦੇ ਮਕਾਨ ਪਰ ਪੁੱਜ ਗਈ, ਸ਼ਾਮ ਦੇ ਪੰਜ ਬਜੇ ਮਿਰਤਕ ਸ਼ਰੀਰ ਗੁਰਮਰਿਯਾਦਾ ਅਨੁਸਾਰ ਜੋਟੀਆਂ ਦੇ ਸ਼ਬਦ ਪੜ੍ਹਦੇ ਗੁਰਦੁਆਰਾ ਡੇਹਰਾ ਸਾਹਿਬ (ਸ਼ਹੀਦੀ ਅਸਥਾਨ ਸ੍ਰੀ ਗੁਰੂ ਅਰਜਨ ਦੇਵ ਜੀ) ਮੱਥਾ ਟਕਾਉਂਦੇ ਸ਼ਮਸ਼ਾਨ ਘਾਟ ਪੁੱਜੇ। ਉਨ੍ਹਾਂ ਦੇ ਇਕਲੌਤੇ ਪੁੱਤਰ ਬਲਦੇਵ ਸਿੰਘ ਨੇ ਚਿਖਾ ਨੂੰ ਲਾਂਬੂ ਲਾਉਣ ਮਗਰੋਂ ਸੰਗਤ ਗੁਰਦੁਆਰਾ ਡੇਹਰਾ ਸਾਹਿਬ ਪੁੱਜੀ, ਕੀਰਤਨ ਸੋਹਲੇ ਦੇ ਪਾਠ ਮਗਰੋਂ ਸੰਗਤ ਆਪੋ ਆਪਣੇ ਘਰਾਂ***

*ਨੂੰ ਚਲ ਪਈ।"*

13 ਸਤੰਬਰ ਦੇ ਖਾਲਸਾ ਅਖਬਾਰ ਵਿੱਚ ਉਨ੍ਹਾਂ ਦੀ ਬਿਮਾਰੀ ਅਤੇ ਮੌਤ ਬਾਰੇ ਵਿਸਥਾਰ ਪੂਰਬਕ ਇਸ ਤਰ੍ਹਾਂ ਦੀ ਖਬਰ ਛਪੀ ਮਿਲਦੀ ਹੈ:

***ਅਸਲ ਵਿੱਚ ਭਾਈ ਸਾਹਿਬ ਇਕ ਬਰਸ ਤੋਂ ਬਿਮਾਰ ਸਨ ਜੈਸਾ ਕਿ ਉਨ੍ਹਾਂ ਅਖਬਾਰ ਨੰ: 14 ਤਾਰੀਖ 2 ਅਗਸਤ ਵਿੱਚ ਇਕ ਨੋਟ ਵਿੱਚ ਖੁਦ ਪ੍ਰਗਟ ਕੀਤਾ ਸੀ, ਪ੍ਰੰਤੂ ਉਨ੍ਹਾਂ ਨੂੰ ਇਹ ਮਾਲੂਮ ਨਹੀਂ ਸੀ ਕਿ ਸਾਨੂੰ ਜਿਗਰ ਦੀ ਬੀਮਾਰੀ ਹੈ। ਜਦ ਕਦੀ ਬੁਖਾਰ ਦੋ ਚਾਰ ਦਿਨ ਆਉਂਦਾ ਸੀ ਤਦ ਇਹ ਖਯਾਲ ਕਰਕੇ ਕਿ ਆਰਜ਼ੀ ਬੁਖਾਰ ਹੈ ਪ੍ਰਵਾਹ ਨਹੀਂ ਕਰਦੇ ਸਨ। ਪਿਛਲੀ ਫਰਵਰੀ ਵਿਚ ਓਹ ਭਦੌੜ ਸਭਾ ਦੇ ਜਲਸੇ ਪਰ ਗਏ ਪਰ ਜਦ ਮੁੜ ਕੇ ਆਏ ਤਾਂ ਬੀਮਾਰ ਹੋ ਗਏ। ਫਿਰ ਗੁਜ਼ਰਾਵਾਲੇ ਸਭਾ ਦੇ ਜਲਸੇ ਪਰ ਗਏ ਤਦ ਭੀ ਬੀਮਾਰ ਹੋ ਗਏ ਪਰੰਤੂ ਉਨ੍ਹਾਂ ਦੀ ਓਹ ਬੀਮਾਰੀ ਆਪਣੀ ਸਪੁੱਤ੍ਰੀ ਦੀ ਬੀਮਾਰੀ ਵਿਚ "ਜਿਸ ਨਾਲ ਉਹ ਬਹੁਤ ਪਯਾਰ ਕਰਦੇ ਸਨ" ਵਧ ਗਈ ਪ੍ਰਤੀਤ ਹੁੰਦੀ ਸੀ ਕਿਉਂ ਕਿ ਰਾਤ ਦੇ ਜਾਗਨੇ ਕਰਕੇ ਅੱਗੇ ਭੀ ਬੀਮਾਰ ਹੋ ਜਾਇਆ ਕਰਦੇ ਸਨ, ਏਸੇ ਬੀਮਾਰੀ ਵਿਚ ਇਕ ਵਾਰ ਕਲੇਜੇ ਦੀ ਦਰਦ ਨਾਲ ਉਹ ਸਖਤ ਬੀਮਾਰ ਹੋ ਗਏ, ਫਿਰ ਉਸ ਲੜਕੀ ਦੇ ਕਾਲ ਵਸ ਹੋਨੇ ਪਿੱਛੋਂ ਉਨ੍ਹਾਂ ਨੂੰ ਸਖਤ ਬੁਖਾਰ ਹੋਨ ਲੱਗ ਪਿਆ, ਪਰ ਫਿਰ ਭੀ ਉਨ੍ਹਾਂ ਨੇ ਜਿਗਰ ਦੀ ਬੀਮਾਰੀ ਨੂੰ ਨਹੀਂ ਜਾਤਾ। 15 ਜੁਲਾਈ ਨੂੰ ਜਦ ਫਿਰੋਜ਼ਪੁਰ ਵਿਚ ਜਲਸਾ ਹੋਇਆ ਉਸ ਸਮੇਂ ਉਨ੍ਹਾਂ ਨੇ ਮਾਲੂਮ ਕੀਤਾ ਕਿ ਸਾਡੇ ਪੇਟ ਵਿੱਚ ਕੁਛ ਛੱਲੀ ਜਿਹੀ ਹੈ, ਜਦ ਫਿਰੋਜ਼ਪੁਰ ਤੋਂ ਵਾਪਸ ਆਏ ਤਦ ਇਕ ਦੋ ਦਿਨ ਡਾਕਟਰੀ ਇਲਾਜ ਕੀਤਾ ਅਤੇ ਮਾਲੂਮ ਹੋਇਆ ਕਿ ਜਿਗਰ ਵਧ ਗਿਆ ਹੈ ਅਤੇ ਉਨ੍ਹਾਂ ਨੂੰ ਦਰਦ ਬਹੁਤ ਹੁੰਦੀ ਸੀ ਪਰੰਤੂ ਉਨ੍ਹਾਂ ਦਾ ਵਿਸ੍ਵਾਸ ਯੂਨਾਨੀ ਅਲਾਜ ਪਰ ਸੀ ਇਸ ਵਾਸਤੇ ਯੂਨਾਨੀ ਇਲਾਜ ਹਕੀਮ ਆਲਮਸ਼ਾਹ ਜੀ ਦਾ ਕਰਨਾ ਆਰੰਭ ਕੀਤਾ ਜਿਨ੍ਹਾਂ ਦੇ ਇਲਾਜ ਨਾਲ ਉਨ੍ਹਾਂ ਦੀ ਕਲੇਜੇ ਦੀ ਦਰਦ ਤਾਂ ਹਟ ਗਈ ਪਰੰਤੂ ਬੁਖਾਰ ਨਾ ਗਿਆ। ਖਾਲਸਾ ਪ੍ਰੈਸ ਦੇ ਮਕਾਨ ਵਿੱਚੋਂ ਜਿੱਥੇ ਉਹ ਰਹਿੰਦੇ ਸਨ ਇਕ ਦਿਨ ਖੁਦ 4 ਅਗਸਤ ਦੇ ਲਗ ਭਗ ਹਕੀਮ ਜੀ ਪਾਸ ਗਏ..."***

***"…. ਅਗਲੇ ਰੋਜ਼ 8 ਅਗਸਤ ਦੇ ਲਗ ਭਗ ਡਾਕਟਰ ਰਹੀਮ ਖਾਂ ਜੀ ਦਾ ਇਲਾਜ ਸ਼ੁਰੂ ਕੀਤਾ ਅਤੇ ਘਰ ਤੋਂ ਬਾਹਿਰ 'ਗੁਰੂ ਗੋਬਿੰਦ ਸਿੰਘ ਬੋਰਡਿੰਗ ਹੌਸ' ਚਲੇ ਗਏ। ਡਾਕਟਰੀ ਇਲਾਜ ਨਾਲ ਬੁਖਾਰ ਨੂੰ ਆਰਾਮ ਹੋ ਗਿਆ***

***ਚੁਨਾਂਚਿ 17 ਅਤੇ 18 ਅਗਸਤ ਨੂੰ ਬਿਲਕੁਲ ਬੁਖਾਰ ਨਹੀਂ ਹੋਇਆ। ਪ੍ਰੰਤੂ 18 ਅਗਸਤ ਨੂੰ ਪ੍ਰੇਸ ਦੀ ਕਮੇਟੀ ਦਾ ਜਲਸਾ ਖਾਲਸਾ ਪ੍ਰੇਸ ਦੇ ਮਕਾਨ ਵਿਚ ਸੀ ਉਸ ਦਿਨ ਗੱਡੀ ਵਿੱਚ ਚੜ੍ਹਕੇ ਪ੍ਰੇਸ ਵਿੱਚ ਆ ਗਏ, 12 ਬਜੇ ਤੋਂ ਲੈ ਕੇ 4 ਬਜੇ ਤਕ ਪ੍ਰੇਸ ਵਿੱਚ ਹੀ ਰਹੇ, ਫਿਰ ਉਸੇ ਰਾਤ ਉਨ੍ਹਾਂ ਨੂੰ 105 ਦਰਜੇ ਦਾ ਬੁਖਾਰ ਹੋ ਗਿਆ ਜਿਸ ਤੋਂ ਪ੍ਰਤੀਤ ਹੁੰਦਾ ਸੀ ਕਿ ਖੇਚਲ ਕਰਕੇ ਬੁਖਾਰ ਹੋ ਗਿਆ ਹੈ।***

ਡਾਕਟਰ ਨੇ ਜਦ ਵੇਖਿਆ ਤਦ ਕਿਹਿਆ ਕਿ ਭਾਈ ਸਾਹਿਬ ਕਿਸੇ ਪਹਾੜ ਨੂੰ ਚਲੇ ਜਾਣ ਤਾਂ ਬਹੁਤ ਅੱਛਾ ਹੈ, ਕਈ ਦੋਸਤਾਂ ਨੂੰ ਚਿਠੀਆਂ ਲਿਖੀਆਂ ਗਈਆਂ ਜਿਨ੍ਹਾਂ ਦੇ ਉਤ੍ਰ ਆਉਨ ਤੋਂ ਮਾਲੂਮ ਹੋਇਆ ਕਿ ਪਹਾੜਾਂ ਵਿੱਚ ਬਹੁਤ ਬਾਰਿਸ਼ ਹੋਨੇ ਕਰਕੇ ਨੁਕਸਾਨ ਹੋਇਆ ਹੈ, ਅਤੇ ਸਾਥ ਹੀ ਉਨ੍ਹਾਂ ਦੀ ਹਾਲਤ ਭੀ ਅੱਛੀ ਨਹੀਂ ਸੀ ਇਸ ਵਾਸਤੇ ਪਹਾੜ ਜਾਨ ਦਾ ਇਰਾਦਾ ਮੁਲਤਵੀ ਕੀਤਾ ਗਿਆ। ਫਿਰ ਉਸਦੇ ਪਿੱਛੋਂ ਬੁਖਾਰ ਨੂੰ ਆਰਾਮ ਨਹੀਂ ਆਇਆ ਭਾਵੇਂ ਘਟ ਵਧ ਹੁੰਦਾ ਰਿਹਾ ਪਰ ਹਟਿਆ ਨਹੀਂ। ਬੋਰਡਿੰਗ ਹੌਸ ਛੱਡ ਕੇ 24 ਅਗਸਤ ਤੋਂ ਅਨਾਰਕਲੀ ਵਿੱਚ ਇਕ ਮਕਾਨ ਲੈ ਕੇ ਰਹਿਨ ਲੱਗੇ, ਪ੍ਰੰਤੂ ਉਨ੍ਹਾਂ ਦੀ ਹਾਲਤ ਦਿਨ ਬਦਿਨ ਅੱਛੀ ਮਾਲੂਮ ਨਹੀਂ ਹੁੰਦੀ ਸੀ। 5 ਸਤੰਬਰ ਦੀ ਰਾਤ ਨੂੰ ਬਹੁਤ ਤੰਗ ਰਹੇ, ਪ੍ਰੰਤੂ ਹੌਸਲਾ ਬਰਾਬਰ ਕਾਇਮ ਰਿਹਿਆ। 6 ਸਤੰਬਰ ਨੂੰ ਸਾਢੇ ਦਸ ਬਜੇ ਦੇ ਲਗਭਗ ਹਾਇ ਅਫਸੋਸ, ਉਨ੍ਹਾਂ ਨੇ ਪ੍ਰਾਨ ਤਯਾਗੇ। ਪ੍ਰੇਸ ਵਿਚ 1 ਬਜੇ ਦੇ ਲਗਭਗ ਖਬਰ ਪਹੁੰਚੀ, ਅਖਬਾਰ ਛਪਣ ਨੂੰ ਤਯਾਰ ਸੀ, ਇਸ ਲਈ ਕੁਛ ਖਬਰਾਂ ਕੱਢਕੇ ਉਨ੍ਹਾਂ ਦੀ ਭਯਾਨਕ ਮ੍ਰਿਤੂ ਦੀ ਸ਼ੋਕ ਦਾਇਨੀ ਖਬਰ ਜਲਦੀ ਅਤੇ ਘਬਰਾਹਟ ਵਿੱਚ ਦਿੱਤੀ ਗਈ॥ ”

6 ਸਤੰਬਰ ਨੂੰ 5 ਵਜੇ ਦੇ ਕਰੀਬ ਉਨ੍ਹਾਂ ਦਾ ਸਸਕਾਰ ਪੂਰੇ ਸਤਿਕਾਰ ਨਾਲ ਗੁਰ ਮਰਿਆਦਾ ਨਾਲ ਕੀਤਾ ਗਿਆ। ਅੱਜ ਕੱਲ ਕਈ ਅਖਬਾਰਾਂ, ਰਸਾਲਿਆਂ ਜਾਂ ਫੇਸ ਬੁੱਕ 'ਤੇ ਗਿਆਨੀ ਦਿੱਤ ਸਿੰਘ ਦੇ ਸਸਕਾਰ ਦੀ ਗਲਤ ਖਬਰ ਪਤਾ ਨਹੀਂ ਕਿਉਂ ਫੈਲਾਉਂਦੇ ਰਹਿੰਦੇ ਹਨ ਜਦ ਕਿ ਖਾਲਸਾ ਅਖ਼ਬਾਰ ਲਾਹੌਰ ਦੀਆਂ ਖਬਰਾਂ ਅਤੇ ਭਾਈ ਵੀਰ ਸਿੰਘ ਦੇ ਅਖਬਾਰ ਖਾਲਸਾ ਸਮਾਚਾਰ ਅਤੇ ਭਾਈ ਵੀਰ ਸਿੰਘ ਵਲੋਂ ਲਿਖੀਆਂ ਕਵਿਤਾਵਾਂ ਤੋਂ ਪਤਾ ਚਲਦਾ ਹੈ ਕਿ ਉਨ੍ਹਾਂ ਦਾ ਸਸਕਾਰ ਪੂਰੀ ਗੁਰਮਰਿਯਾਦਾ ਅਤੇ ਪਿਆਰ ਸਤਿਕਾਰ ਨਾਲ ਕੀਤਾ ਗਿਆ।

## ਸਿੰਘ ਸਭਾ ਲਾਹੌਰ ਵੱਲੋਂ ਸ਼ੋਕ ਮਤਾ

"ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦਾ ਇਹ ਪਬਲਕ ਜਲਸਾ ਭਾਈ ਦਿੱਤ ਸਿੰਘ ਜੀ

ਗਯਾਨੀ ਪ੍ਰੋਫੈਸਰ ਪੰਜਾਬੀ ਔਰੀਐਂਟਲ ਕਾਲਜ, ਮੈਂਬਰ ਸਿੰਘ ਸਭਾ, ਖਾਲਸਾ ਦੀਵਾਨ, ਖਾਲਸਾ ਕਾਲਜ ਕੌਂਸਲ ਅਤੇ ਐਡੀਟਰ ਖਾਲਸਾ ਅਖਬਾਰ ਦੀ ਬੇਵਕਤ ਮ੍ਰਿਤੂ ਪਰ ਬਹੁਤ ਹੀ ਸ਼ੋਕ ਪ੍ਰਗਟ ਕਰਦਾ ਹੈ। ਭਾਈ ਸਾਹਿਬ ਖਾਲਸਾ ਕੌਮ ਦੇ ਹਿਤੈਸ਼ੀ ਅਤੇ ਸੁਸਾਇਟੀਆਂ ਦੇ ਮੁਫੀਦ ਮੈਂਬਰ ਸਨ। ਭਾਈ ਸਾਹਿਬ ਗੁਰਪੁਰ ਨਿਵਾਸੀ ਦੀ ਕਲਮ ਦੇ ਜ਼ੋਰ ਨਾਲ ਖਾਲਸਾ ਧਰਮ ਦਾ ਜੋ ਪ੍ਰਚਾਰ ਹੋਇਆ ਹੈ, ਉਸ ਲਈ ਉਨ੍ਹਾਂ ਦੀ ਇਸ ਭਿਆਨਕ ਮ੍ਰਿਤੂ ਪਰ ਉਨ੍ਹਾਂ ਦੇ ਬੇਗਿਣਤ ਦੋਸਤਾਂ ਨੂੰ ਬਹੁਤ ਹੀ ਖੇਦ ਪ੍ਰਾਪਤ ਹੋਇਆ ਹੈ। ਖਾਸ ਕਰਕੇ ਉਨ੍ਹਾਂ ਦੀ ਮਾਤਾ, ਪਿਤਾ, ਸੁਪਤਨੀ ਅਤੇ ਸਪੁੱਤ੍ਰ ਨੂੰ ਬਹੁਤ ਹੀ ਰੰਜ ਅਤੇ ਸ਼ੋਕ ਹੋਇਆ ਹੈ, ਉਨ੍ਹਾਂ ਦੇ ਇਸ ਬਿਪਤ ਕਾਲ ਵਿਚ ਇਹ ਜਲਸਾ ਸੱਚੇ ਦਿਲ ਤੋਂ ਹਮਦਰਦੀ ਪ੍ਰਗਟ ਕਰਦਾ ਹੈ ਅਤੇ ਵੱਡੀ ਅਧੀਨਗੀ ਨਾਲ ਪ੍ਰਾਰਥਨਾ ਕਰਦਾ ਹੈ ਕਿ ਖਾਲਸਾ ਦੀਵਾਨ ਲਾਹੌਰ ਭਾਈ ਸਾਹਿਬ ਦੀ ਯਾਦਗਾਰ ਵਾਸਤੇ ਮੁਨਾਸਬ ਪ੍ਰਬੰਧ ਕਰੇ ਅਤੇ ਇਹ ਭੀ ਤਜਵੀਜ ਕਰਦਾ ਹੈ ਕਿ ਇਸ ਤਜਵੀਜ ਦੀ ਇਕ ਨਕਲ ਭਾਈ ਬਲਦੇਵ ਸਿੰਘ ਜੀ ਸਪੁੱਤ੍ਰ ਭਾਈ ਸਾਹਿਬ ਦੇ ਪਾਸ ਭੇਜੀ ਜਾਵੇ। ”

ਕੈਪਟਨ ਧਰਮ ਸਿੰਘ ਨੇ ਵੀ ਇਸ ਦੀ ਪੁਸ਼ਟੀ ਆਪਣੀ ਕਿਤਾਬ ਵਿੱਚ ਇਸ ਪ੍ਰਕਾਰ ਕੀਤੀ ਹੈ:

*“ਅਕਾਲ ਚਲਾਣੇ ਦੀ ਖਬਰ ਸ਼ਹਿਰ ਦੇ ਸਿੱਖ ਘਰਾਣਿਆਂ ਵਿਚ ਪੁੱਜਣ ਸਾਰ ਸਿੰਘਾਂ ਦੀ ਵੱਡੀ ਗਿਣਤੀ ਉਨ੍ਹਾਂ ਦੇ ਮਕਾਨ ਪਰ ਪੁੱਜ ਗਈ, ਸ਼ਾਮ ਦੇ ਪੰਜ ਬਜੇ ਮਿਰਤਕ ਸ਼ਰੀਰ ਗੁਰਮਰਿਯਾਦਾ ਅਨੁਸਾਰ ਜੋਟੀਆਂ ਦੇ ਸ਼ਬਦ ਪੜ੍ਹਦੇ ਗੁਰਦੁਆਰਾ ਡੇਹਰਾ ਸਾਹਿਬ (ਸ਼ਹੀਦੀ ਅਸਥਾਨ ਸ੍ਰੀ ਗੁਰੂ ਅਰਜਨ ਦੇਵ ਜੀ) ਮੱਥਾ ਟਕਾਉਂਦੇ ਸ਼ਮਸ਼ਾਨ ਘਾਟ ਪੁੱਜੇ। ਉਨ੍ਹਾਂ ਦੇ ਇਕਲੌਤੇ ਪੁੱਤਰ ਬਲਦੇਵ ਸਿੰਘ ਨੇ ਚਿਖਾ ਨੂੰ ਲਾਂਬੂ ਲਾਉਣ ਮਗਰੋਂ ਸੰਗਤ ਗੁਰਦੁਆਰਾ ਡੇਹਰਾ ਸਾਹਿਬ ਪੁੱਜੀ, ਕੀਰਤਨ ਸੋਹਲੇ ਦੇ ਪਾਠ ਮਗਰੋਂ ਸੰਗਤ ਆਪੋ ਆਪਣੇ ਘਰਾਂ ਨੂੰ ਚਲ ਪਈ। ”*

ਗਿਆਨੀ ਦਿੱਤ ਸਿੰਘ ਜੀ ਮੌਤ ’ਤੇ ਭਾਈ ਵੀਰ ਸਿੰਘ ਜੋ ਕਿ ਖਾਲਸਾ ਸਮਾਚਾਰ ਦੇ ਸੰਪਾਦਕ ਸਨ, ਨੇ ਵੀ ਆਪਣੇ ਅਖਬਾਰ ਵਿੱਚ ਗਿਆਨੀ ਜੀ ਦੀ ਮੌਤ ਦਾ ਗਹਿਰਾ ਦੁਖ ਪ੍ਰਗਟ ਕੀਤਾ। ਉਨ੍ਹਾਂ ਇਥੋਂ ਤੱਕ ਵੀ ਲਿਖ ਦਿੱਤਾ ਕਿ **“ਕੌਮ ਲੁਟੀ ਗਈ”**, ਇਥੇ ਹੀ ਬਸ ਨਹੀਂ ਉਨ੍ਹਾਂ ਨੇ ਗਿਆਨੀ ਜੀ ਦੀ ਲੇਖਣੀ ਬਾਰੇ ਵੀ ਬਹੁਤ ਪ੍ਰਭਾਵਸ਼ਾਲੀ ਸ਼ਬਦਾਂ ਦੀ ਵਰਤੋਂ ਕੀਤੀ ਤੇ ਉਹ ਲਿਖਦੇ ਹਨ, **“ਜੋ ਐਡੀਟਰੀ ਗਿਆਨੀ ਦਿੱਤ ਸਿੰਘ ਕਰ ਗਏ ਉਹ ਨਾਲ ਹੀ ਲੈ ਗਏ”**। ਤਿੰਨ ਵੈਰਾਗਮਈ ਕਵਿਤਾਵਾਂ ਵੀ ਲਿਖੀਆਂ ਜੋ ਕਿ ਖਾਲਸਾ ਸਮਾਚਾਰ ਦੇ 11 ਸਤੰਬਰ 1901 ਦੇ ਅੰਕ ਵਿੱਚ ਛਪੀਆਂ ਸਨ:

## ਸਾਡੇ ਵਿੱਚੋਂ ਇਕ ਆਵਾਜ਼ ਗੁੰਮ ਹੋ ਗਈ

ਸਿੱਖ ਪੰਥ ਇਕ ਟੱਬਰ ਆਹੇ ਗੰਹਮਾ ਗੰਹਮ ਕਰੇਂਦਾ।
ਰਾਗ ਰੰਗ ਤੇ ਰੌਣਕ ਭਰਿਆ, ਆਨੰਦ ਮੀਂਹ ਵਸੇਂਦਾ॥
ਇਕ ਅਵਾਜ਼ ਸੀ ਇਸ ਵਿਚ ਗਜਦੀ ਸਭ ਤੋਂ ਟੁੱਕ ਉਚੇਰੀ।
ਸੋਹਣੀ ਪਯਾਰੀ ਮੋਹ ਮੋਹ ਲੈਂਦੀ, ਮਿਠੀ ਸੀਗ ਘਨੇਰੀ।
ਪੰਥ ਉੱਨਤੀ ਵਾਲਾ ਹੋਕਾ ਏਸ ਵਾਜ ਨੇ ਪਾਇਆ।
ਮਾਰ ਘੁਰਾੜੇ ਸੁੱਤਾ ਟੱਬਰ ਇਸ ਨੇ ਚਾਇ ਜਗਾਇਆ।
ਗੂੰਜ ਉਠੀ ਇਹ ਵਾਜ ਚੁਗਿਰਦੇ ਜਿਉਂ ਗੁੰਬਦ ਵਿਚ ਨਾਰਾ।
ਪੰਥ ਦੀ ਉੱਨਤੀ ਸ਼ਬਦ ਜੋ ਗਜਿਆ, ਹਰ ਥਾਂ ਪਈ ਪੁਕਾਰਾ।
ਗੂੰਜ ਗੁੰਬਜ ਜਿਉਂ ਗੱਜੇ ਏਹ ਪਦ ਤਨ ਮਨ ਹੋਵੇ ਠੰਢਾ।
ਚਹ ਚਹ ਮਚੀ ਪੰਥ ਦੇ ਅੰਦਰ, ਦੋਖੀ ਦਿਲ ਵਿਚ ਕੰਡਾ।
ਹਾਇ ਸ਼ੋਕ ਹਾ ਸ਼ੋਕ ਪਯਾਰੇ! ਮੌਤ ਬਿਦਰਦਣ ਆਈ।
ਪਯਾਰੀ ਵਾਜ ਉੱਨਤੀ ਵਾਲੀ ਇਕ ਦਮ ਚੁੱਪ ਕਰਾਈ।
ਚੁਪ ਭਈ, ਹੁਣ ਵਾਜ ਨਾ ਆਵੇ, ਸੁੰਨਸਾਨ ਇਕ ਛਾਈ।
ਹੋ ਹਰਾਨ ਚੁੱਪ ਟੱਬਰ ਹੋਇਆ ਚਕਾਚੁੰਧ ਭੁਚਕਾਈ।
ਹੋ ਆਵਾਜ਼ ਜਦ ਗੁੰਮ ਗੁੰਬਜ ਦੀ, ਗੂੰਜ ਨਾ ਮੂਲੋਂ ਆਵੇ।
ਛਾਏ ਸਨਾਟਾ, ਰਹੇ ਨਾ ਚਹ ਚਹ, ਚੁੱਪ ਚਾਂ ਹੋ ਜਾਵੇ।
ਤਿਵੇਂ ਪੰਥ ਵਿਚ ਮਚੀ ਹਰਾਨੀ ਚੁਪ ਵਰਤ ਗਈ ਭਾਰੀ।
ਸੁਰਜੀਤ ਕਰੇਂਦੀ ਵਾਜ ਜੋ ਟਬਰ ਕਾਲ ਬਲੀ ਨੇ ਆਰੀ।
ਸਾਡੇ ਵਿਚੋਂ ਸੱਜਨ ਭਾਰਾ ਗੁੰਮ ਹੋ ਗਿਆ ਭਾਈ।
ਦਿੱਤ ਸਿੰਘ ਐਡੀਟਰ ਗਿਆਨੀ, ਪੰਥ ਕਰੇ ਵਡਿਆਈ।

## ਭਾਈ ਦਿੱਤ ਸਿੰਘ ਜੀ ਦੀ ਆਖਰੀ ਨੀਂਦ

ਜਾਗੋ ਜਾਗੋ ਜੀ ਦਿੱਤ ਸਿੰਘ ਪਯਾਰੇ।
ਕੌਮ ਬੈਠੀ ਸਿਰਾਨੇ ਜਗਾਵੇ।
ਕਿਉਂ ਕੀਤੀ ਹੈ ਨੀਂਦ ਪਯਾਰੀ
ਕਿਉਂ ਜਾਗ ਤੁਹਾਨੂੰ ਨ ਆਵੇ।

ਕਦੀ ਕੌਮ ਜਗਾਈ ਸੀ ਤੈਨੇ
ਲੰਮੇ ਕੱਢ ਕੱਢ ਵੈਣ ਤੇ ਹਾਵੇ।
ਹਾਂ! ਜਗਾਇ ਕੇ ਕੌਮ ਭੁਲੱਕੜ
ਆਪ ਸੌਂ ਗਏ, ਹੋਇ ਬਿਦਾਵੇ।
ਅਪਣੀ ਵਾਰੀ ਤੇ ਹੁਣ ਜਾਗੋ
ਏਹ ਨੀਂਦ ਨ ਸਾਨੂੰ ਭਾਵੇ।
ਕੀਤੀ ਕੌਮ ਜਗਾਇ ਨਾ ਤਕੜੀ
ਨਿਰਬਲ ਛੋਡ ਨ ਹੋਵੀਂ ਵਾਵੇ।
ਦੇਈਏ ਦੁਖ ਨਾ ਸੁੱਤੇ ਨੂੰ, ਪਰ
ਤੇਰੇ ਜੇਹਾ ਨਜ਼ਰ ਨ ਆਵੇ।
ਜੇੜਾ ਪੰਥ ਦੀ ਰਖਛਾ ਸੰਭਾਲੇ
ਭਾਰੀ ਪੰਡ ਨੂੰ ਸਿਰ ਤੇ ਚਾਵੇ।

## ਭਾਈ ਦਿੱਤ ਸਿੰਘ ਜੀ ਦੀ ਕਲਮ ਦਾ ਵਿਰਲਾਪ

ਪਈ ਪਾਸ ਦੁਆਤ ਹੈ ਓਹੀ।
ਵਿਚ ਸ਼ਾਹੀ ਓਵੇਂ ਹੀ ਸੋਹੀ
ਕਲਮਦਾਨ ਉਵੇਂ ਹੀ ਧਰਿਆ।
ਪੱਤਰ ਕਾਗਤ ਡੱਬਾ ਭਰਿਆ।
ਵਿਚ ਨਿਮਾਨੀ ਬੈਠੀ ਮੈਂ ਹਾਂ।
ਸੀਨਾ ਪਾਟਾ ਰੁਦਨ ਕਰੈ ਹਾਂ।
ਹਥ ਸਿੰਘ ਦੇ ਨਾ ਸਾਂ ਕਾਨੀ।
ਮੈਂ ਤਾਂ ਤੇਗ ਹੁਤੀ ਕਰਵਾਨੀ।
ਉਹ ਸੀ ਬੀਰ ਜੋਧਾ ਭਾਰਾ।
ਮੈਂ ਤਲਵਾਰ ਹੁਤੀ ਦੋਧਾਰਾ।
ਕਈ ਜੰਗ ਫਤੇ ਰਲ ਕੀਤੇ।
ਕਈ ਵੈਰੀ ਮੁਕਾ ਸਨ ਲੀਤੇ।
ਸ਼ੋਕ! ਛੱਡ ਕੇ ਆਪ ਸਿਧਾਰੇ।
ਪੰਥ ਕੌਮ ਤੋਂ ਹੋਇ ਕਿਨਾਰੇ।

ਓਹੋ ਮੈਂ ਹਾਂ ਤੇਗ ਦੁਧਾਰੀ।
ਪਰ ਨ ਸਕਤ ਰਹੀ ਕਤਵਾਰੀ।
ਹੋ ਨਿਮਾਨੀ ਹੁਣ ਮੈਂ ਪਈਆਂ।
ਫੇਰ ਕਾਨੀ ਦੀ ਕਾਨੀ ਰਹੀਆਂ।
ਮੇਰਾ ਤੇਜ ਗਿਆ ਉਡ ਨਾਲੇ।
ਮੇਰੇ ਖੰਭ ਗਏ ਹੋ ਕਾਲੇ।
ਜਿੰਦ ਬਾਝੋਂ ਜੀਕਰ ਦੇਰੀ।
ਹੋਈ ਬਾਝ ਧਨੀ ਦੇ ਉਜੇਹੀ।
ਮੇਰੀ ਸ਼ਕਤੀ ਹਿਰੀ ਸੁਣ ਸਾਰੀ।
ਰਹੀ ਕਾਨੀ ਦੀ ਕਾਨੀ ਵਿਚਾਰੀ।
ਵਜਾਵਣ ਵਾਲੇ ਦੇ ਹੱਥ ਵਾਜਾ।
ਹਥੋਂ ਛੁੱਟਿਆ ਤੇ ਕੂੜਾ ਸਾਜਾ।
ਸ਼ਕਤੀ ਵਾਲੇ ਤਿਆਗੀ ਕਾਨੀ।
ਰਹੀ ਤੇਗ ਨ ਹੁਣ ਕਤਵਾਨੀ।
ਛੋਡ ਬਿਦੇਸੀਂ, ਦੇਸ ਸਿਧਾਨੀ।
ਬਿਧਵਾ ਭੇਸ ਭਇਆ ਹੁਣ ਮੇਰਾ।
ਮੈਂ ਲਗ ਜੰਗਾਲ ਗਿਆ ਕੁਵਲੇਰਾ।
ਮੈਨੂੰ ਨਾਲ ਚਿਖਾ ਦੇ ਪਾਓ।
ਮੈਨੂੰ ਪਦਵੀ ਸਤੀ ਦਵਾਓ।
ਮੈਂ ਨਾ ਹੋਰ ਕਿਸੇ ਹੱਥ ਜਾਨਾ।
ਸਤ ਸਿਰ ਦੇ ਨਾਲ ਨਿਬਾਨਾ।

## ਕੌਮ ਲੁੱਟੀ ਗਈ

ਕੌਮਾਂ ਸਦੀਵ ਬੜੇ ਆਦਮੀਆਂ ਨਾਲ.... ਇਆ ਕਰਦੀਆਂ ਹਨ (.... ਵਾਲੀ ਥਾਂ ਵਾਲੇ ਅੱਖਰ ਪੜ੍ਹ ਨਹੀਂ ਹੁੰਦੇ। ਜਿਸ ਵਿਚ ਬੜੇ ਆਦਮੀ, ਉਹ ਕੌਮ ਵੱਡੀ, ਤਾਕਤ ਵਾਲੀ, ਦਾਨਾ ਤੇ ਸ਼ੁਭ ਗੁਣ ਪੂਰਤ ਹੁੰਦੀ ਹੈ। ਜਿਸ ਵਿੱਚੋਂ ਬੜੇ ਆਦਮੀ ਗੁਜ਼ਰ ਜਾਣ ਉਸੇ ਕੌਮ ਦੀ ਬਰਬਾਦੀ ਆ ਜਾਂਦੀ ਹੈ। ਜਦ ਰਾਜਾ ਬਿਕ੍ਰਮ ਦੇ ਦਰਬਾਰ ਵਿਚ ਨੌਂ ਰਤਨ ਹੁੰਦੇ ਸਨ, ਹਿੰਦੂ ਕੌਮ ਜੈਸਾ ਉਤਮ ਕੌਨ ਸੀ। ਜਦ ਉਜੇਹੇ ਆਦਮੀ ਗੁੰਮ ਹੋ ਗਏ, ਤਦ

ਹਿੰਦੂ ਕੌਮ ਦੀ ਦਸ਼ਾ ਦੇਖ ਲਵੋ ਕੀ ਹੈ? ਯੁਨਾਨੀਆਂ ਵਿਚ ਜਦ ਬੁਕਰਾਤ, ਸੁਕਰਾਤ, ਅਫਲਾਤੂ ਪਥੈਗੋਰਸ, ਡਮਾਸਥਨੀਜ਼, ਪਲਾਤਸੂ ਵਗੈਰਾ ਦਾਨਾ ਮੌਜੂਦ ਸਨ, ਤਦ ਯੁਨਾਨ ਜਹਾਨ ਦੀ ਰਾਣੀ ਕਿਹਾ ਜਾਂਦਾ ਸੀ, ਅਰ ਪੁਰਾਣਾ ਯੂਨਾਨ ਯੂਰਪ ਦਾ ਉਸਤਾਦ ਸਮਝਿਆ ਜਾਂਦਾ ਹੈ, ਇਸੀ ਪ੍ਰਕਾਰ ਰੋਮਨ ਕੌਮ ਚੰਗੇ ਪੁਰਖਾਂ ਦੇ ਮਰ ਜਾਨੇ ਕਰਕੇ ਮਲਯਾਮੇਟ ਹੋ ਗਈ, ਇਹੋ ਹਾਲ ਸਿੱਖਾਂ ਨਾਲ ਵਰਤਿਆ। ਖੈਰ ਹੁਣ ਫੇਰ ਐਸੇ ਚਿਨ੍ਹ ਪੈਦਾ ਹੋਏ ਸਨ ਕਿ ਜਿਨ੍ਹਾਂ ਤੋਂ ਕੌਮੀ ਤ੍ਰੱਕੀ ਦੇ ਲੱਛਣ ਪੈਦਾ ਹੋਏ ਸਨ, ਕਿਉਂਕਿ ਡਾਕਟਰ ਜੈ ਸਿੰਘ, ਭਾ: ਗੁਰਮੁਖ ਸਿੰਘ ਭਾਈ ਦਿੱਤ ਸਿੰਘ ਭਾਈ ਬਸੰਤ ਸਿੰਘ ਵਰਗੇ ਪੁਰਖ ਜ਼ਮਾਨੇ ਦੇ ਲਿਹਾਜ਼ ਮੂਜਬ ਅੱਛੇ, ਇਕ ਇਕ ਕੰਮ ਨੂੰ ਚੰਗੀ ਤਰ੍ਹਾਂ ਕਰਨੇ ਵਾਲੇ ਨਿਕਲੇ ਸਨ ਅਰ ਕੌਮੀ ਤ੍ਰੱਕੀ ਦੀ ਕੁਝ ਉਮੇਦ ਬੱਝੀ ਸੀ, ਮਗਰ ਸ਼ੋਕ, ਮਹਾਨ ਸ਼ੋਕ! ਕੇ ਕੌਮ ਦੀ ਬਰਬਾਦੀ ਨੇ ਇਨ੍ਹਾਂ ਸਭਨਾ ਨੂੰ ਬੇਵਕਤ ਸਮੇਟ ਲਿਆ। ਭਾਈ ਦਿੱਤ ਸਿੰਘ ਜੀ ਸਭ ਤੋਂ ਪਿਛੋਂ ਰਹੇ ਸਨ, ਅਰ ਇਨ੍ਹਾਂ ਦੀ ਮੌਤ ਚਿਤ ਚੇਤੇ ਵੀ ਨਹੀਂ ਸੀ, ਮਗਰ ਸਪੁੱਤ੍ਰੀ ਦੇ ਮਰਨ ਦੇ ਸਦਮੇਂ, ਅਰ ਦਿਲ ਨੂੰ ਪੈਦਰ ਪੈ ਚੋਟਾਂ ਲਗਣ ਤੇ ਬੀਮਾਰੀ ਨੇ ਆ ਘੇਰਿਆ, ਅਰ ਇਸ ਸ਼ੁਕਰਵਾਰ ਆਪ ਦਾ ਅਸਵਾਰਾ ਕਰ ਦਿੱਤਾ। ਆਪ ਦੀ ਇਤਰ ਮਤਾਂ ਦੀ ਵਾਕਫੀਅਤ ਅਰ ਉਨ੍ਹਾਂ ਦੇ ਨਾਲ ਤੁਰਕੀ ਬਤੁਰਕੀ ਪੂਰੇ ਉਤਰਨ ਦੀ ਲਿਆਕਤ ਬੇ ਨਜ਼ੀਰ ਸੀ। ਖ਼ਾਲਸਾ ਅਖਬਾਰ ਦੀ ਐਡੀਟਰੀ ਦੇ ਜ਼ਰੀਏ ਆਪਨੇ ਪੰਥ ਵਿਚ ਪਰਸਪਰ ਹਮਦਰਦੀ ਪੈਦਾ ਕਰਨੇ ਵਿਚ ਬੜਾ ਭਾਰਾ ਹਿੱਸਾ ਲੀਤਾ, ਅਰ ਕੌਮ ਨੂੰ ਉੱਨਤੀ ਦੇਣੇ ਤੇ ਅਪਨੇ ਵਜੂਦ ਨੂੰ ਇਕ ਜੁਦਾ ਤੇ ਸੰਪੂਰਣ ਕੌਮ ਸਮਝਣ ਦੇ ਨਿਯਮ ਨੂੰ ਖੂਬ ਫੈਲਾਇਆ। ਆਪ ਦੀ ਕਲਮ ਦੀ ਸੇਵਾ ਨੂੰ ਪੰਥ ਦੀ ਐਨੀ ਜਰੂਰਤ ਸੀ ਕਿ ਜਿਸ ਦੀ ਹਦ ਨਹੀਂ, ਅਰ ਇਸ ਵਕਤ ਉਨ੍ਹਾਂ ਦੀ ਤਬੀਅਤ ਇਕ ਖਾਸ ਖਿਆਲ ਨਾਲ ਕੌਮੀ ਤ੍ਰੱਕੀ ਨੂੰ ਕਿਸੇ ਹੋਰ ਮਜਬੂਤ, ਪਰ ਸਾਦੇ ਤੇ ਸਫਾਈ ਦੇ ਉਪਦੇਸ਼ਾਂ ਨਾਲ ਸ਼ੁਰੂ ਕਰਨੇ ਦੇ ਸੀ ਕਿ ਕਾਲ ਨੇ ਮਨ ਕੀ ਮਨ ਹੀ ਮਾਹਿ ਰਹੀ ਵਾਲੀ ਗੱਲ ਕਰ ਦਿੱਤੀ। ਆਪ ਦੇ ਦੇਹਾਂਤ ਨਾਲ ਕੌਮ ਨੂੰ ਸਖਤ ਨੁਕਸਾਨ ਪਹੁੰਚਾ ਹੈ ਕਿਉਂਕਿ ਉਨ੍ਹਾਂ ਦੀ ਲਿਆਕਤ ਦਾ ਦੂਸਰਾ ਆਦਮੀ ਨਜ਼ਰ ਨਹੀਂ ਆਉਂਦਾ। ਕੌਮ ਵਿਚੋਂ ਐਸੇ ਆਦਮੀ ਦਾ ਨਿਕਲ ਜਾਣਾ ਬੜਾ ਦੁਖਦਾਈ ਹੈ, **ਕਿਉਂਕਿ ਐਡੀਟਰੀ ਜੋ ਭਾਈ ਦਿੱਤ ਸਿੰਘ ਜੀ ਕਰ ਗਏ ਸੋ ਉਨ੍ਹਾਂ ਦੇ ਨਾਲ ਹੀ ਸਮਾਪਤ ਹੋ ਗਈ।** ਉਨ੍ਹਾਂ ਦੀ ਪ੍ਰਤਿਬ੍ਰਤ ਸੁਪਤਨੀ ਅਰ ਸਪੁੱਤ੍ਰ ਨੂੰ ਪਰਮ ਦੁਖ ਦੀ ਥਾਂ ਹੈ, ਜਿਨ੍ਹਾਂ ਦੇ ਸਿਰਤਾਜ ਅਪਨਾ ਵਕਤ ਕੌਮ ਪਰ ਖਰਚ ਕਰਕੇ ਉਨ੍ਹਾਂ ਵਾਸਤੇ ਕੋਈ ਲੰਮਾ ਪਦਾਰਥ ਕੱਠਾ ਨਾ ਕੀਤਾ। ਸਪੁੱਤ੍ਰ ਦੀ ਅਜੇ ਤਾਲੀਮ ਹੀ ਨਹੀਂ ਹੋ ਚੁੱਕੀ ਕਿ ਪਿਤਾ ਦੀ ਕ੍ਰਿਪਾ ਦਾ ਹੱਥ ਉਹਲੇ ਹੋ ਗਿਆ।

ਆਪ ਦੇ ਚਲਾਣੇ ਦੀ ਖਬਰ ਆਮ ਸਿੱਖਾਂ ਦੇ ਦਿਲਾਂ ਵਿਚ ਬਿਜਲੀ ਦੀ ਤਰ੍ਹਾਂ ਪਈ ਹੈ ਕਿਉਂਕਿ ਆਪ ਨਾਲ ਕੋਈ ਵੇਰ ਨਹੀਂ ਸੀ ਕਰਦਾ, ਅਰ ਕੁਝ ਚਿਰ ਤੋਂ ਆਪ ਬੀ

ਸਮਝ ਗਏ ਸਨ, ਕਿ ਜੋ ਲੋਕ ਸਾਨੂੰ ਸਾਡੇ ਸਤ੍ਰ ਕਰਕੇ ਦੱਸੇ ਜਾਂਦੇ ਸਨ, ਅਸਲ ਵਿਚ ਮਿਤ੍ਰ ਹਨ, ਅਰ ਹੁਣ ਭਾਈ ਸਾਹਿਬ ਦੀ ਹਰੇਕ ਸਿੰਘ ਨਾਲ ਮਿਤ੍ਰਤਾ ਸੀ, ਅਰ ਅੰਤ ਸਮੇਂ ਉਨ੍ਹਾਂ ਹੀ ਸੱਜਨਾ ਨੇ ਆਪ ਬੀ ਸੇਵਾ ਦਾ ਹਿੱਸਾ ਲੈ ਕੇ ਅਪਨਾ ਜਨਮ ਸਫਲ ਕੀਤਾ।

ਹੁਣ ਜੋ ਘਾਟਾ ਸਾਨੂੰ ਪੈ ਗਿਆ ਉਸ ਦਾ ਕੋਈ ਉਪ੍ਰਾਲਾ ਨਹੀਂ ਅਰ ਨਾ ਉਨ੍ਹਾਂ ਦੇ ਕੰਮਾਂ ਦਾ ਕੋਈ ਪਲਟਾ ਉਨ੍ਹਾਂ ਨੂੰ ਦੇ ਸਕਦੇ ਹਾਂ, ਪਰ ਉਨ੍ਹਾਂ ਦੀ ਸੱਚੀ ਯਾਦਗਾਰ ਕਾਇਮ ਕਰਨੀ ਚਾਹੀਦੀ ਹੈ ਜੋ ਇਸ ਤੋਂ ਅੱਛੀ ਹੋਰ ਕੋਈ ਨਹੀਂ ਹੋ ਸਕਦੀ ਕਿ ਉਨ੍ਹਾਂ ਦੇ ਸਪੁੱਤ੍ਰ ਦੀ ਅਧੂਰੀ ਤਾਲੀਮ ਨੂੰ ਪੂਰਾ ਕਰ ਕੇ ਉਸ ਨੂੰ ਲਾਯਕ ਬਨਾਉਣ ਦਾ ਯਤਨ ਕਰਨਾ ਚਾਹੀਦਾ ਹੈ, ਅਰ ਉਨ੍ਹਾਂ ਦੀ ਪਤਿਬ੍ਰਤ ਇਸਤ੍ਰੀ ਲਈ ਸ਼ਰੀਰ ਯਾਤ੍ਰਾ ਦੇ ਨਿਰਬਾਹ ਦਾ ਬੰਦੋਬਸਤ ਕਰਨਾ ਚਾਹੀਦਾ ਹੈ, ਕਿ ਜਿਨ੍ਹਾਂ ਦਾ ਪਤੀ ਕੌਮੀ ਸੇਵਾ ਵਿਚ ਸ਼ਹੀਦ ਹੋ ਗਿਆ ਸਮਝਣਾ ਚਾਹੀਏ। ਅੱਠ ਪਹਰ ਆਪ ਦਾ ਕੌਮ ਵਾਸਤੇ ਕਲਮ ਮਾਰਨਾ, ਤੇ ਦਿਲ ਨੂੰ ਖੁਸ਼ ਕਰਨੇ ਵਾਸਤੇ ਹੋਰ ਕਿਸੇ ਸਹਾਰੇ ਦਾ ਨਾ ਹੋਣਾ, ਕਦ ਤਕ ਸਰੀਰ ਨੂੰ ਸੁਰਜੀਤ ਰਖ ਸਕਦਾ ਸੀ।

ਅੰਤ ਵਿਚ ਅਸੀਂ ਭਾਈ ਸਾਹਿਬ ਦੀ ਸੁਪਤਨੀ ਤੇ ਸੁਪੱਤ੍ਰ ਨਾਲ ਸੱਚੀ ਹਮਦਰਦੀ ਪ੍ਰਗਟ ਕਰਦੇ ਹੋਏ, ਪੰਥ ਦੀ ਸੇਵਾ ਵਿਚ ਇਹੋ ਬੇਨਤੀ ਕਰਦੇ ਹਾਂ ਕਿ ਉਨ੍ਹਾਂ ਦੇ ਸੁਪੱਤ੍ਰ ਅਰ ਸੁਪਤਨੀ ਦੀ ਪ੍ਰਤਿਪਾਲਾ ਹੀ ਸ੍ਰੇਸ਼ਟ ਯਾਦਗਾਰ ਅਤੇ ਸ੍ਵਰਗਵਾਸੀ ਭਾਈ ਦਿੱਤ ਸਿੰਘ ਜੀ ਦੀ ਆਤਮਾ ਨੂੰ ਆਨੰਦ ਦੇਣੇ ਵਾਲੀ ਬਾਤ ਹੈ, ਜੋ ਕਾਇਮ ਕਰਨੀ ਪੰਥ ਦਾ ਧਰਮ ਹੈ, ਅਰ ਦੋ ਲਾਭਾਂ ਵਾਲੀ ਹੈ, ਇਕ ਤਾਂ ਭਾਈ ਸਾਹਿਬ ਦੀ ਸ਼ੁਕਰਗੁਜ਼ਾਰੀ, ਦੂਸਰੇ ਇਹ ਉਮੇਦ ਕਿ ਐਸੇ ਲਾਇਕ ਪਿਤਾ ਦਾ ਪੁਤ੍ਰ ਲਾਇਕ ਹੋ ਕੇ ਪਿਤਾ ਦੇ ਪੂਰਨਿਆਂ ਪਰ ਤੁਰਕੇ ਪੰਥ ਲਈ ਸੇਵਾ ਦਾ ਵੰਡਾਊ ਹੋ ਸਕਦਾ ਹੈ।

ਪਰੰਤੂ ਇਹ ਕੰਮ ਭਾਈ ਸਾਹਿਬ ਭਾਈ ਅਰਜਨ ਸਿੰਘ ਬਾਗੜੀਆਂ, ਯਾ ਸਰਦਾਰ ਮਿਹਰ ਸਿੰਘ ਚਾਵਲਾ ਲਾਹੌਰ, ਯਾ ਕਿਸੇ ਹੋਰ ਪਰਮ ਪਰਸਿਧ ਅਰ ਅਤਿ ਪਰਤਿਸ਼ਟ ਸੱਜਨ ਦੀ ਹੱਥੀਂ ਹੋਣਾ ਉਚਿਤ ਹੈ।

"ਖ਼ਾਲਸਾ ਸਮਾਚਾਰ ਦੇ ਅੰਕ 11 ਸਤੰਬਰ 1901 ਇਕ ਬੀਬੀ ਈਸਰ ਕੌਰ ਦਾ ਇਹ ਪੱਤਰ ਛਪਿਆ:

> "..... ਧਰਮ ਭਾਈ ਦਿੱਤ ਸਿੰਘ ਜੀ ਗਯਾਨੀ ਕੇ ਦੇਹ ਅਰੋਗ ਕੇ ਲੀਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਭੋਗ ਰਖਿਆ ਸੀ ਪਰੰਤੂ ਸ਼ੋਕ ਭਾਈ ਸਾਹਿਬ ਜੀ ਭੋਗ ਤੋਂ 1 ਦਿਨ ਪਹਿਲੇ ਅਸਵਾਰਾ ਕਰ ਗਏ। ਸੋ ਓਹੀ ਭੋਗ ਭਾਈ ਜੀ ਦੇ ਪ੍ਰਲੋਕ ਦੀ ਸਹਾਇਤਾ ਵਾਸਤੇ ਪਾਇਆ ਗਿਆ। ਐਤਵਾਰ ਕੇ ਰੋਜ਼ ਬਹੁਤ ਸ਼ੋਕ ਕੀਤਾ ਗਿਆ। ਉਨ੍ਹਾਂ ਕਾ ਜੀਵਨ ਬ੍ਰਿਤਾਂਤ ਕਥਨ ਕੀਤਾ ਗਿਆ ਜੋ ਖਾਲਸਾ ਕੋ ਅਨਮਤੀ

ਗੁਲਾਮੀ ਸੇ ਛਡਾਇਆ ਅਰ ਹੋਰ ਉਪਕਾਰ ਕੀਤੇ ਅਬ ਖਾਲਸਾ ਕੇ ਮੰਦ ਭਾਗ ਜਿਨ ਕੇ ਐਸੇ ਹਮਦਰਦ ਚਲੇ ਗਏ।"

**"ਖ਼ਾਲਸਾ ਅਖਬਾਰ, ਲਾਹੌਰ" ਦੇ 4 ਅਕਤੂਬਰ 1901 ਦੇ ਅੰਕ ਵਿੱਚ ਮਿਸਟਰ ਮੈਕਾਲਫ ਦਾ ਸ਼ੋਕ ਸੁਨੇਹਾ ਛਪਿਆ**, "ਮੈਨੂੰ, ਉਨ੍ਹਾਂ ਸਭ ਵਾਗੂੰ, ਜੋ ਸਿੱਖਾਂ ਅਤੇ ਸਿੱਖ ਧਰਮ ਦੀ ਬਿਹਤ੍ਰੀ ਵਾਸਤੇ ਹਮਦਰਦੀ ਰੱਖਦੇ ਹਨ, ਭਾਈ ਦਿੱਤ ਸਿੰਘ ਜੀ ਦੀ ਅਕਾਲ ਮ੍ਰਿਤੂ ਨੂੰ ਸੁਨ ਕੇ ਬਹੁਤ ਹੀ ਦੁੱਖ ਹੋਇਆ ਹੈ...।"

**"ਖ਼ਾਲਸਾ ਅਖਬਾਰ, ਲਾਹੌਰ" ਦੇ 13 ਸਤੰਬਰ 1901, ਵਿੱਚ ਮਾਸਟਰ ਢੇਰਾ ਸਿੰਘ ਰਾਵਲਪਿੰਡੀ ਦੀ ਕਵਿਤਾ ਛਪੀ ਹੈ:**

## ਕਵਿਤਾ

*ਗਰਕੀ! ਸ਼ੋਕ ! ਅੰਧੇਰ ! ਤੁਫ ! ਤ੍ਰਾਹੇ ! ਹਾਇ! ਤੂਫਾਨ॥*
*ਮਰਨ ਜੋਗੇ ਨਾ ਮਰੇ ਮਰ ਗਏ ਚਤਰ ਸੁਜਾਨ॥*
*ਸ਼ੋਕ ਭਰੀ ਅਤ ਵਾਰਤਾ ਲਿਖੇ ਕਲਮ ਜਲ ਜਾਇ॥*
*ਕਾਗਜ਼ ਕਲਮ ਸੰਯੁਕਤ ਅਰ ਪ੍ਰੇਸ ਨ ਬਚਣਾ ਪਾਇ॥*

## ਦਵੈਯਾ ਛੰਦ

*ਕਲਮ ਝਿਜਕਦੀ ਹੈ ਜੀਅ ਕੰਬਦਾ, ਡਲ ਡਲ ਅਥਰੂ ਆਵਨ॥*
*ਤਲ ਪਰ ਖੜੇ ਰੌਂਗਟੇ ਹੋਂਦੇ, ਨੇਨਨ ਲਹੁ ਬਹਾਵਨ॥*
*ਹਰ ਇੱਕ ਸਭਾ ਕਮੇਟੀ ਅੰਦਰ, ਸ਼ੋਕ ਸ਼ੋਕ ਹਨ ਕਰਦੇ॥*
*ਵਿੱਚ ਦੀਵਾਨ ਸੁਸਾਇਟੀਆਂ ਦੇ, ਹਾਇ ਹਾਹਿ ਹੈਂ ਕਰਦੇ॥*
*ਕਿਆ ਕਹਿਰ ਕਿਆ ਗਰਕੀ ਪੈ ਗਈ, ਜੋ ਕੋਈ ਨਜ਼ਰੀ ਪੈਂਦਾਂ॥*
*ਅਥਰੂ ਪੁੰਜੇ ਮਾਰੇ ਢਾਹੀਂ, ਕਹਿਰ ਕਹਿਰ ਹੈ ਕਹਿੰਦਾ॥*
*ਜਗ੍ਹਾ ਜਗ੍ਹਾ ਪਰ ਜਲਸੇ ਹੁੰਦੇ, ਤੁਫ ਤੁਫ ਕਰਦੇ ਸਾਰੇ॥*
*ਲੁੱਟੇ ਪੁੱਟੇ ਗਏ ਪੈ ਗਈ ਗਰਕੀ, ਗਏ ਆਜ ਹਮ ਮਾਰੇ॥*
*ਠੰਡੇ ਸਾਸ ਸਭੇ ਪਏ ਭਰਦੇ, ਜਿਗਰੋਂ ਕੱਢਨ ਆਹੀਂ॥*
*ਹੈ ਕੀ ਹੋਇਆ ਕੌਣ ਹੈ ਮੋਇਆ, ਦਸੋ ਦਸੋ ਮੋਹ ਤਾਈਂ॥*
*ਸਾਰੇ ਜਗ ਮੇਂ ਹਾ ਹਾ ਕਾਰ ਹੈ, ਕਿਆ ਹੈ ਯਾਰੋ ਹੋਇਆ॥*
*ਗਲੀ ਗਲੀ ਵਿੱਚ ਜ਼ਿਕਰ ਇਹ ਕਿਸਦਾ, ਕੌਣ ਆਜ ਹੈ ਮੋਇਆ॥*

*ਅਹੋ ਬੇਖਬਰ ਨਹੀਂ ਤੂ ਜਾਣੇ, ਓਹ ਕਵਰਾਜ ਗਿਆਨੀ॥*
*ਸੁਘੜ ਸੁਜਾਨ ਗੁਰੂ ਦਾ ਪਿਆਰਾ, ਕਵੀਅਨ ਮੈਂ ਲਾਸਾਨੀ॥*
*ਭਾਈ ਦਿੱਤ ਸਿੰਘ ਢਾਲ ਧਰਮ ਦੀ, ਕਰ ਗਏ ਕੂਚ ਜਹਾਨੋਂ॥*
*ਐਸਾ ਕੌਣ ਮਾਇ ਸੁਤ ਜਣਸੀ, ਸਿੰਘ ਸੂਰਾ ਵਿਦਵਾਨੋਂ।*

**ਗੁਜਰਖਾਨ ਦੇ ਅਰਜ਼ੀ ਨਵੀਸ ਭਾਈ ਜੋਧ ਸਿੰਘ ਖਾਲਸਾ ਸਮਾਚਾਰ ਦੇ 25 ਸਤੰਬਰ 1901 ਦੇ ਅੰਕ ਵਿੱਚ ਇਕ ਗਜ਼ਲ ਛਪੀ ਹੈ ਜੋ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਨਾਲ ਸਬੰਧਤ ਹੈ:**

## ਹਾਇ ਸਾਰੇ ਪੰਥ ਕਾ ਸਰਦਾਰ ਭਾਈ ਦਿੱਤ ਸਿੰਘ

*"ਹਾਇ ਖਾਲਸਾ ਕੌਮ ਕਾ ਗਮਖਾਰ ਭਾਈ ਦਿੱਤ ਸਿੰਘ।*
*ਖਾਲਸਾ ਅਖਬਾਰ ਕਾ ਬਾਨੀ ਮਬਾਨੀ ਚਲ ਗਿਆ।*
*ਛੋੜ ਕਰ ਸਾਰੇ ਅਧੂਰੇ ਕਾਰ ਭਾਈ ਦਿੱਤ ਸਿੰਘ।*
*ਗਮ ਅਬੀ ਬਾਕੀ ਹਮੇਂ ਥਾ ਭਾਈ ਗੁਰਮੁਖ ਸਿੰਘ ਕਾ।*
*ਪਾ ਗਿਆ ਅਬ ਜਗ ਮੈਂ ਧੁੰਧੂਕਾਰ ਭਾਈ ਦਿੱਤ ਸਿੰਘ।*
*ਚੀਨ ਬ੍ਰਹਮਾ ਹਿੰਦ ਇੰਗਲੈਂਡ ਅੱਜ ਹਰ ਇਕ ਮੁਲਕ ਮੇਂ।*
*ਭੇਜਤਾ ਥਾ ਖਾਲਸਾ ਅਖਬਾਰ ਭਾਈ ਦਿੱਤ ਸਿੰਘ।*
*ਕੌਮ ਸਭ ਸੋਈ ਪੜੀ ਥੀ ਖੇਸ਼ਤਰ ਸੌ ਸਾਲ ਸੇ।*
*ਕਰ ਗਿਆ ਸਭ ਪੰਥ ਕੇ ਬੇਦਾਰ ਭਾਈ ਦਿੱਤ ਸਿੰਘ।*
*ਖਾਲਸਾ ਕਾਲਜ ਸਕੂਲੇਂ ਪਾਠਸ਼ਾਲਾ ਖੁਲ ਗਈ।*
*ਹੈ ਯੇਹ ਤੇਰਾ ਹੀ ਸਭੀ ਉਪਕਾਰ ਭਾਈ ਦਿੱਤ ਸਿੰਘ।*
*ਦਸ ਗੁਰੋਂ ਕੇ ਨਾਮ ਕੋ ਬਸ ਜਾ ਬਜਾ ਰੌਸ਼ਨ ਕੀਆ।*
*ਧਰਮ ਕਾ ਤੂਨੇ ਕੀਆ ਪਰਚਾਰ ਭਾਈ ਦਿੱਤ ਸਿੰਘ।*
*ਧੋਖਾਬਾਜ਼ੋਂ ਔਰ ਮਸੰਦੋਂ ਸੇ ਬਚਾਯਾ ਪੰਥ ਕੋ।*
*ਬਸ ਤੇਰੀ ਅਖਬਾਰ ਗੌਹਰ ਬਾਰ ਭਾਈ ਦਿੱਤ ਸਿੰਘ।*
*ਚੌਂਕਤੇ ਹਰਗਿਜ ਨ ਥੇ ਦੁਸ਼ਮਨ ਭੀ ਮਾਰੇ ਖੌਫ ਕੇ।*
*ਸੁਨ ਤੇਰੀ ਤਹਰੀਹ ਔਰ ਗੁਫਤਾਰ ਭਾਈ ਦਿੱਤ ਸਿੰਘ।*
*ਕੌਨ ਤੇਰੇ ਬਿਨ ਕਰੇ ਹਾਜਤ ਬਰਾਰੀ ਕੌਮ ਕੀ।*
*ਆ ਖ਼ਬਰ ਲੇ ਪੰਥ ਕੀ ਇਕ ਵਾਰ ਭਾਈ ਦਿੱਤ ਸਿੰਘ।*

*ਤੇਰੇ ਬਿਨ ਹੋਗੀ ਤ੍ਰਕੀ ਕਿਸ ਤਰਾਂ ਅਬ ਕੌਮ ਕੀ।*
*ਬਸ ਹਮੇ ਜੀਨਾ ਹੂਆ ਦੁਸ਼ਵਾਰ ਭਾਈ ਦਿੱਤ ਸਿੰਘ।*
*ਡੂਬਤੀ ਹੈ ਅਬ ਤੋ ਨਾਓਂ ਪੰਥ ਬਹਰਿ ਜਿਹਲ ਮੇਂ।*
*ਕੌਨ ਤੇਰੇ ਬਿਨ ਲੰਘਾਵੇ ਪਾਰ ਭਾਈ ਦਿੱਤ ਸਿੰਘ।*
*ਹੋ ਰਹੇ ਹੈਂ ਪਾਠ ਗੁਰਬਾਨੀ ਕੇ ਹਰ ਜਾ ਆਜ ਕਲ।*
*ਤੇਰਾ ਜਸ ਗਾਤੇ ਹੈਂ ਵਿਚ ਸੰਸਾਰ ਭਾਈ ਦਿੱਤ ਸਿੰਘ।*
*ਖ਼ੂਬਸੂਰਤ ਨੇਕ ਸੀਰਤ ਖੁਸ਼ਤਬਾ ਸ਼ੀਰੀ ਜਬਾਂ।*
*ਬੇਨਜ਼ੀਰ ਔਰ ਕਾਬਲੇ ਦੀਦਾਰ ਭਾਈ ਦਿੱਤ ਸਿੰਘ।*
*ਹੋ ਗਿਆ ਥਾ ਗੈਰ ਕੌਮੋਂ ਕੇ ਜਬਾਂ ਪਰ ਕੌਲ ਯੇਹ।*
*ਖਾਲਸੇ ਮੇਂ ਹੈ ਕੋਈ ਅਵਤਾਰ ਭਾਈ ਦਿੱਤ ਸਿੰਘ।*
*ਪੁਸਤਕੋਂ ਤਸਨੀਫ ਉਨਕੀ ਬੀਸ ਯਾ ਪਚੀਸ ਹੈਂ।*
*ਕਾਬਲੇ ਤਾਰੀਫ ਹੈ ਇਸ਼ਆਰ ਭਾਈ ਦਿੱਤ ਸਿੰਘ।*
*ਆਤੇ ਹਫਤਾਵਰ ਥੇ ਅਖਬਾਰ ਮੇਂ ਮਜਮੂੰ ਨਏ।*
*ਸੋਚਤਾ ਥਾ ਰੋਜ਼ੋ ਸ਼ਬ ਹੁਸ਼ਯਾਰ ਭਾਈ ਦਿੱਤ ਸਿੰਘ।*
*ਦਿਨ ਬਦਿਨ ਬੜਹਤਾ ਪਿਆ ਥਾ ਫ਼ਿਕ ਸੇ ਉਨਕਾ ਜਿਗਰ।*
*ਇਸ ਸਬਬ ਸੇ ਹੋ ਗਿਆ ਬੀਮਾਰ ਭਾਈ ਦਿੱਤ ਸਿੰਘ।*
*ਪੰਥ ਤੁਝ ਪੈ ਐਸਾ ਲਾਸਾਨੀ ਗਿਯਾਨੀ ਬੇਨਜ਼ੀਰ ਹੋ ਗਿਆ।*
*ਕੁਰਬਾਂ ਭਲੀ ਪ੍ਰਕਾਰ ਭਾਈ ਦਿੱਤ ਸਿੰਘ।*
*ਕਲਗੀਧਰ ਜ਼ਿੰਦਾ ਰਖੇ ਦੁਨੀਆਂ ਮੇਂ ਇਨਕੇ ਨਾਮ ਕੋ।*
*ਤਾਅਬਦ ਫਲਤਾ ਰਹੇ ਪਰਵਾਰ, ਭਾਈ ਦਿੱਤ ਸਿੰਘ।*
*ਕੌਮ ਕੋ ਬਖਸ਼ੇਂ ਸਬਰ ਅਬ ਸਤ ਸ੍ਰੀ ਅਕਾਲ ਜੀ।*
*ਹੋ ਸਕੂਨਤ ਗੁਰਪੁਰੀ ਵਿਚਕਾਰ ਭਾਈ ਦਿੱਤ ਸਿੰਘ।"*

## 72 ਪੁਸਤਕਾਂ ਰਚੇਤਾ ਗਿਆਨੀ ਦਿੱਤ ਸਿੰਘ

ਗਿਆਨੀ ਦਿੱਤ ਸਿੰਘ ਇਕ ਉੱਚਕੋਟੀ ਦੇ ਸਾਹਿਤਕਾਰ ਸਨ ਉਨ੍ਹਾਂ ਨੇ ਪੰਜਾਬੀ ਸਾਹਿਤ ਦੇ ਖਜ਼ਾਨੇ ਵਿੱਚ 72 ਪੁਸਤਕਾਂ ਦਾ ਯੋਗਦਾਨ ਪਾਇਆ। ਉਹ ਕਵਿਤਾ ਤੇ ਵਾਰਤਕ ਦੋਨੋਂ ਸਾਥ-ਸਾਥ ਲਿਖਦੇ ਸਨ। ਕਿਉਂਕਿ ਉਹ ਉਰਦੂ, ਫਾਰਸੀ, ਅਰਬੀ, ਹਿੰਦੀ, ਅੰਗਰੇਜ਼ੀ ਦੇ ਵੀ ਮਾਹਰ ਸਨ ਇਸ ਕਰਕੇ ਭਾਵੇਂ ਉਹ ਹਮੇਸ਼ਾ ਪੰਜਾਬੀ ਵਿੱਚ ਲਿਖਦੇ ਸਨ ਪਰ ਕਿਤੇ ਕਿਤੇ ਹੋਰ ਭਾਸ਼ਾਵਾਂ ਦੇ ਸ਼ਬਦ ਵੀ ਵਰਤਦੇ ਸਨ। ਗਿਆਨੀ

ਜੀ ਦੇ ਜੀਵਨ ਸਬੰਧੀ ਲਿਖੀਆਂ ਪੁਸਤਕਾਂ ਅਨੁਸਾਰ ਭਾਵੇਂ ਸਾਰੇ ਲੇਖਕਾਂ ਨੇ ਗਿਆਨੀ ਜੀ ਦੁਆਰਾ ਰਚਿਤ ਪੁਸਤਕਾਂ ਵੱਖ-ਵੱਖ ਲਿਖੀਆਂ ਹਨ ਜਿਵੇਂ ਨਰਿੰਦਰ ਸਿੰਘ ਕਪੂਰ ਨੇ 40, ਗਿਆਨੀ ਗੁਰਦਿੱਤ ਸਿੰਘ 42, ਡਾ. ਸੰਦੀਪ ਕੌਰ ਸੇਖੋਂ ਨੇ 41, ਡਾ. ਇੰਦਰਜੀਤ ਸਿੰਘ ਗੋਗੋਆਣੀ 38, ਡਾ. ਕਰਨੈਲ ਸਿੰਘ ਸੋਮਲ ਨੇ 52, ਡਾ. ਦਲਜੀਤ ਸਿੰਘ ਨੇ 42, ਪਰ ਪ੍ਰੀਤਮ ਸਿੰਘ ਐਮ.ਏ. ਮੋਹਾਲੀ ਨੇ ਤੱਥਾਂ ਦੇ ਅਧਾਰ ਤੇ ਇਨ੍ਹਾਂ ਦੀ ਗਿਣਤੀ 72 ਲਿਖੀ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

1) ਸ਼ੀਰੀ ਫ਼ਰਹਾਦ (1870)
2) ਅਬਲਾ ਨਿੰਦ (1872)
3) ਮਨ ਸੰਬੋਧੰਨ ਗ੍ਰੰਥ (1873)
4) ਪੰਮਾ ਪ੍ਰਬੋਧ (1874)
5) ਗੁੱਗਾ ਗਪੋੜਾ (1886)
6) ਮੀਰਾ ਮਨੌਤ (1886)
7) ਡਰਪੋਕ ਸਿੰਘ ਅਤੇ ਦਲੇਰ ਸਿੰਘ (1887)
8) ਮੇਰਾ ਅਤੇ ਸਾਧੂ ਦਯਾ ਨੰਦ ਦਾ ਸੰਬਾਦ (1887)
9) ਸ੍ਰੀ ਗੁਰੂ ਅਰਜਨ ਚਰਿੱਤ (ਸ਼ਹੀਦੀ) (1878)
10) ਭਾਈ ਬੋਤਾ ਸਿੰਘ ਦੀ ਸ਼ਹੀਦੀ (1878)
11) ਭਾਈ ਤਾਰਾ ਸਿੰਘ ਵਾਈਏਂ ਦੀ ਸ਼ਹੀਦੀ (1879)
12) ਮੀਰਾ ਕੋਟੀਏ ਭਾਈ ਮਤਾਬ ਸਿੰਘ ਦੀ ਬਹਾਦਰੀ (1880)
13) ਭਾਈ ਤਾਰੂ ਸਿੰਘ ਦੀ ਸ਼ਹੀਦੀ
14) ਭਾਈ ਸੁਬੇਗ ਸਿੰਘ ਦੀ ਸ਼ਹੀਦੀ
15) ਸਿੱਖ ਬੱਚੇ ਦੀ ਸ਼ਹੀਦੀ
16) ਸਿੰਘਣੀਆਂ ਦੇ ਸਿੱਦਕ
17) ਸਰਹੱਦ ਤੇ ਪਲਟਨ ਨੰ: 15 ਦੀ ਬਹਾਦਰੀ
18) ਸ੍ਵਪਨ ਨਾਟਕ
19) ਗੁਰਮਤ ਆਰਤੀ ਪ੍ਰਬੋਧ
20) ਧਰਮ ਦਰਪਣ
21) ਸੁਲਤਾਨ ਪੁਆੜਾ
22) ਜਨਮ ਸਾਖੀ ਗੁਰੂ ਨਾਨਕ ਦੇਵ ਜੀ
23) ਸ੍ਰੀ ਗੁਰੂ ਨਾਨਕ ਪ੍ਰਬੋਧ

24) ਸ੍ਰੀ ਗੁਰੂ ਨਾਨਕ ਦਰਸ਼ਨ
25) ਜੀਵਨ ਕਥਾ ਗੁਰੂ ਅੰਗਦ ਦੇਵ ਜੀ
26) ਗੁਰੂ ਅਮਰ ਦਾਸ ਪ੍ਰਬੋਧ (ਭਾਗ-1)
27) ਜੀਵਨ ਕਥਾ ਗੁਰੂ ਅਮਰ ਦਾਸ ਜੀ
28) ਸ੍ਰੀ ਗੁਰੂ ਰਾਮਦਾਸ ਪ੍ਰਬੋਧ (ਭਾਗ-1)
29) ਜੀਵਨ ਕਥਾ ਗੁਰੂ ਅਰਜਨ ਦੇਵ ਜੀ
30) ਸ੍ਰੀ ਗੁਰੂ ਅਰਜਨ ਪ੍ਰਬੋਧ (ਭਾਗ-1)
31) ਜੀਵਨ ਕਥਾ ਗੁਰੂ ਹਰਿ ਰਾਇ ਜੀ
32) ਜੀਵਨ ਕਥਾ ਗੁਰੂ ਹਰਿ ਕਿਸ਼ਨ ਜੀ
33) ਜੀਵਨ ਕਥਾ ਗੁਰੂ ਤੇਗ ਬਹਾਦਰ ਜੀ
34) ਕਲਗੀਧਰ ਉਪਕਾਰ
35) ਦਸਮ ਗੁਰੂ ਜੀ ਦੇ ਚਰਿੱਤ
36) ਭਾਰਤ ਮੰਗਲ
37) ਸ੍ਰੀ ਗੁਰਬਾਣੀ ਪ੍ਰਬੋਧ
38) ਪ੍ਰਤੱਗਯਾ ਪਾਲਨ
39) ਅੰਮ੍ਰਿਤ ਵਧਾਈ
40) ਨੀਤੀ ਗੁਲਦਸਤਾ
41) ਨੀਤੀ ਪ੍ਰਾਕਸ਼
42) ਰਾਜ ਪ੍ਰਬੋਧ ਨਾਟਕ
43) ਅਵਤਾਰ ਪ੍ਰਬੋਧ
44) ਪੰਥ ਸੁਧਾਰ ਬਿਨਯ ਪੱਤਰ
45) ਖਾਲਸਾ ਪੱਤਰ
46) ਸਮਸਿਆ ਪੂਰਤੀ
47) ਨਕਲੀ ਸਿੱਖ ਪ੍ਰਬੋਧ
48) ਨੀਤੀ ਬਚਨ
49) ਦੰਭ ਵਿਦਾਰਨ
50) ਦੁਰਗਾ ਪ੍ਰਬੋਧ
51) ਦਿੱਤ ਹਰੀ ਉਪਦੇਸ਼ ਮਾਲਾ
52) ਵੇਦਕ ਰਿਸ਼ਿਆ ਦੇ ਇਲਮ ਤੇ ਹੁਨਰ
53) ਸ਼ਹੀਦੀ ਪ੍ਰਬੋਧ (ਸ਼ਹੀਦੀ ਸਾਕੇ)

54) ਪੁਜਾਰੀ ਪ੍ਰਬੋਧ
55) ਪਤਿਤ ਪਾਵਨ
56) ਧਰਮ ਸੰਸਕਾਰ
57) ਗੁਰੂ ਹਰਿ ਰਾਇ ਪ੍ਰਬੋਧ
58) ਪੰਥ ਪ੍ਰਬੋਧ
59) ਮੀਰਾ ਮਨੌਤ ਤੇ ਸੈਲਾਨੀ ਸਿੰਘ
60) ਨੀਤੀ ਵਿਚਾਰ
61) ਬਿਨੰਤੀ
62) ਗੁਰ ਗਯਾਨ ਪ੍ਰਬੋਧ
63) ਖਾਲਸਾ ਪ੍ਰਬੋਧ
64) ਗੁਰਮਤ ਉਪਦੇਸ਼ ਪ੍ਰਬੋਧ
65) ਕਿਆ ਵੇਦ ਇਲਹਾਮੀ ਹੈ?
66) ਵੇਦਾਂ ਦੀ ਜਾਦੂਗਰੀ
67) ਵੇਦਕ ਯੁਗ ਤੇ ਕੁਰਬਾਨੀਆਂ
68) ਵੇਦਕ ਰਿਸ਼ਿਆਂ ਦੀ ਤਹਿਜ਼ੀਬ
69) ਵੇਦਕ ਮਤ
70) ਵੇਦਕ ਰੀਤਾਂ ਰਸਮਾਂ
71) ਦਸਮ ਗੁਰੂ ਜੀ ਦੇ ਧਰਮ ਯੁੱਧ
72) ਚੋਣਵੇਂ ਲੇਖ

*ਨੋਟ: ਇਸ ਪੁਸਤਕ ਵਿੱਚ ਸਿਰਫ ਕੁਝ ਕੁ ਚਰਚਿਤ ਪੁਸਤਕਾਂ ਸਬੰਧੀ ਹੀ ਵੇਰਵੇ ਦਿੱਤੇ ਜਾ ਰਹੇ ਹਨ ਤਾਂ ਕਿ ਪੁਸਤਕ ਦਾ ਅਕਾਰ ਵੱਡਾ ਨਾ ਹੋ ਜਾਵੇ।*

## ਦੁਰਗਾ ਪ੍ਰਬੋਧ

ਗਿਆਨੀ ਦਿੱਤ ਸਿੰਘ ਜੀ ਦੀ ਇਹ ਸ਼ਾਹਕਾਰ ਰਚਨਾ ਹੈ। ਇਹ ਰਚਨਾ ਲੱਗ-ਭੱਗ 500 ਸਫੇ ਦੀ ਬਣਦੀ ਹੈ। ਖਾਲਸਾ ਅਖਬਾਰ ਲਾਹੌਰ ਦੇ 15 ਸਤੰਬਰ 1899 ਦੇ ਅੰਕ ਵਿੱਚ ਇਸ ਸਬੰਧੀ ਵੇਰਵੇ ਮਿਲਦੇ ਹਨ।

**"ਦੁਰਗਾ ਪ੍ਰਬੋਧ ਨਾਮੇਂ ਪੁਸਤਕ ਜਿਸ ਦੀ ਬਾਬਤ ਬਹੁਤ ਚਿਰ ਦਾ ਚਰਚਾ ਸਾ ਸੋ ਪੂਰਨ ਹੋ ਕੇ ਛਪ ਗਿਆ ਹੈ, ਇਸ ਵਿੱਚ ਸਾਰੇ ਗੁਰਬਲਾਸਾਂ ਦੇ ਪ੍ਰਸੰਗ, ਜੋ**

**ਦੁਰਗਾ ਪੂਜਨੇ ਪਰ ਹਨ, ਲਿਖ ਕੇ ਉਨ੍ਹਾਂ ਦਾ ਧੋਖਾ ਖਾਨਾ ਦੱਸਯਾ ਹੈ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਮਾਣ ਅਰ ਗੁਰੂਆਂ ਦੇ ਜੀਵਨ ਚਰਿਤ ਅਤੇ ਭਗਤਾਂ ਸੰਤਾਂ ਦੇ ਨਿਸਚਯਾਂ ਅਤੇ ਉਕਤੀ ਯੁਕਤੀਆਂ ਦੁਆਰੇ ਸਾਬਤ ਕੀਤਾ ਗਿਆ ਹੈ ਕਿ ਦਸਮ ਗੁਰੂ ਜੀ ਮਹਾਰਾਜ ਨੇ ਅਕਾਲ ਪੁਰਖ ਤੇ ਛੁਟ ਹੋਰ ਕਿਸੇ ਦਾ ਭੀ ਪੂਜਨ ਨਹੀਂ ਕੀਤਾ। ਇਹ ਪੁਸਤਕ 407 ਸਫੇ ਦਾ ਹੈ ਅਰ ਮੋਖ ੧) ਰੁਪਯਾ ਹੈ, ਮੈਨੇਜਰ ਖਾਲਸਾ ਪ੍ਰੈਸ ਲਾਹੌਰ ਪਾਸੋਂ ਮਿਲ ਸਕਦਾ ਹੈ।"**

ਇਸ ਪੁਸਤਕ ਦੀ ਰਚਨਾ ਕਰਕੇ ਉਨ੍ਹਾਂ ਨੇ ਇਸ ਭੁਲੇਖੇ ਨੂੰ ਦੂਰ ਕਰਨ ਦਾ ਸਫਲ ਯਤਨ ਕੀਤਾ ਹੈ ਜਿਸ ਭੁਲੇਖੇ ਰਾਹੀਂ ਪ੍ਰਚਾਰਿਆ ਜਾ ਰਿਹਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੁਰਗਾ ਦੇ ਪੁਜਾਰੀ ਸਨ ਜਿਵੇਂ ਕਿ:

*ਦੇਖੋ ਇਨ ਅਗਯਾਨੀ ਲੋਗਾਂ ਕੈਸਾ ਧੋਖਾ ਖਾਯਾ।*
*ਅਕਾਲ ਪੁਰਖ ਦੇ ਪਿਆਰੇ ਗੁਰੂ ਨੂੰ, ਦੁਰਗਾ ਪੂਜ ਬਨਾਯਾ।*

*ਇਕ ਦੂਜੇ ਦੇ ਮਗਰ ਹੀ ਚੱਲੇ ਬਾਰੋ ਬਾਰ।*
*ਨੱਕ ਨਕੇਲਾਂ ਪਾਇਕੇ ਊਠਾਂ ਜਿਵੇਂ ਕਤਾਰ।*

ਗਿਆਨੀ ਦਿੱਤ ਸਿੰਘ ਨੇ ਦੋ ਪਾਤਰ ਬਣਾਏ ਹਨ ਇਕ ਤੱਤ ਖਾਲਸਾ ਤੇ ਦੂਜਾ ਦੁਰਗਾ ਭਗਤ। ਦੋਨਾਂ ਦੇ ਮੂਹੋਂ ਆਪਣੇ-ਆਪਣੇ ਪੱਖ ਵਿੱਚ ਦਲੀਲਾਂ ਦਿੱਤੀਆਂ ਹਨ। ਇਸ ਪੁਸਤਕ ਤੋਂ ਪਹਿਲਾਂ ਜਿਨ੍ਹਾਂ ਕਵੀਆਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਦੁਰਗਾ ਭਗਤ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਜਿਵੇਂ ਭਾਈ ਸੁਖਾ ਸਿੰਘ, ਭਾਈ ਸੰਤੋਖ ਸਿੰਘ, ਬਾਬਾ ਸੁਮੇਰ ਸਿੰਘ ਦੇ ਤੁਲਨਾਤਮਿਕ ਅਧਿਐਨ ਰਾਹੀਂ ਤੱਤ ਖਾਲਸਾ ਤੋਂ ਅਖਵਾਇਆ ਗਿਆ ਹੈ ਕਿ ਕਿਵੇਂ ਉਹ ਤਾਂ ਆਪਸ ਵਿੱਚ ਪਰਸਪਰ ਵਿਰੋਧੀ ਹਨ ਅਤੇ ਉਨ੍ਹਾਂ ਦੀਆਂ ਰਚਨਾਵਾਂ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਕਾਫੀ ਬਾਅਦ ਦੀਆਂ ਹਨ। ਕਿਸੇ ਨੇ ਇਹ ਘਟਨਾ ਅਖੀਂ ਨਹੀਂ ਵੇਖੀ। ਸਭ ਤੋਂ ਪਹਿਲਾਂ ਸੁਖਾ ਸਿੰਘ ਨੇ ਲਿਖਿਆ ਤੇ ਬਾਕੀ ਉਸ ਦੀ ਨਕਲ ਹੀ ਮਾਰਦੇ ਰਹੇ। ਹਰ ਇਕ ਦੇ ਸਾਲ ਵੀ ਵੱਖ-ਵੱਖ ਹਨ। ਆਖਰ ਤੱਤ ਖਾਲਸਾ ਨੇ, ਦੁਰਗਾ ਭਗਤ ਨੂੰ ਚਿੱਤ ਕਰ ਦਿੱਤਾ ਤੇ ਉਹ ਇਸ ਤਰ੍ਹਾਂ ਬੋਲਦਾ ਹੈ।

*ਵਾਹ ਵਾਹ ਹੇ ਸਜਨਾ ਮੈ ਤੈਥੋਂ ਬਲਿਹਾਰ।*
*ਇਹ ਦੁਰਗਾ ਦਾ ਬੋਝ ਤੈਂ ਦਿੱਤਾ ਸਿਰੋਂ ਉਤਾਰ।*
*ਇਸ ਅੰਧੇ ਖੂਹੇ ਵਿਖੇ ਮੈਂ ਤਾਂ ਗਿਰਾ ਅਜਾਨ।*
*ਪਰ ਤੈਂ ਆ ਕੇ ਕੱਢਿਆ ਦੇ ਗੁਰਮਤ ਦਾ ਗਯਾਨ।*

# ਦੰਭ ਵਿਦਾਰਨ

ਸਾਧੂ ਦਿਆਨੰਦ ਜੋ ਕਿ ਆਰੀਆ ਸਮਾਜ ਦੇ ਬਾਨੀ ਸਨ ਨੇ 1875 ਵਿੱਚ ਸਤਿਆਰਥ ਪ੍ਰਕਾਸ਼ ਨਾਂ ਦੇ ਗਰੰਥ ਦੀ ਰਚਨਾ ਕੀਤੀ ਸੀ, ਗਿਆਨੀ ਦਿੱਤ ਸਿੰਘ ਨੇ ਉਸ ਪੁਸਤਕ 'ਤੇ ਵਿਚਾਰ ਚਰਚਾ ਕੀਤੀ ਹੈ। ਇਸ ਪੁਸਤਕ ਦਾ ਨਾਂ ਦੰਭ ਵਿਦਾਰਨ ਰੱਖਿਆ ਹੈ ਅਤੇ 1900 ਈ: ਵਿੱਚ ਲਿਖੀ ਗਈ ਸੀ। ਉਹ ਆਪ ਹੀ ਇਸ ਦੀ ਪੁਸ਼ਟੀ ਅੰਤ ਵਿੱਚ ਹੀ ਕਰਦੇ ਹਨ:

*ਸੰਨ ਉਨੀਂ ਸੈਂ ਈਸਵੀ ਮਾਹ ਸਤੰਬਰ ਜਾਨ।*
*ਗਯਾਰਾਂ ਸੀ ਤਾਰੀਖ ਜਬ ਪੂਰਨ ਗ੍ਰੰਥ ਮਹਾਨ।*
*ਦਿੱਤ ਹਰੀ ਅਤਿ ਹਰਖ ਸੇ ਕਰੀ ਜੋ ਰਚਨਾਂ ਏਹ।*
*ਜਿਸਦੇ ਪੜ੍ਹਨੇ ਸੁਨਨ ਤੇ ਨਾਸੈ ਸਗਲ ਸੰਦੇਹ।*

ਪੁਸਤਕ ਦੇ ਨਾਂ ਤੋਂ ਹੀ ਸਪਸ਼ੱਟ ਹੈ ਦੰਭ ਦਾ ਵਿਦਾਰਨ ਕਰਨਾ ਹੈ। ਜਿਵੇਂ ਕਿ ਮੁਢਲੇ ਦੋਹਰੇ ਵਿੱਚ ਦਸਿਆ ਹੈ:

ਦਸਮ ਗੁਰੂ ਦੀ ਓਟ ਲੈ ਖੰਡਨ ਕਰਾਂ ਪਾਖੰਡ ॥
ਕਲਪਤ ਮਤ ਐਸੇ ਉਡੇ ਜਿਉਂ ਘਨ ਪੌਨ ਪ੍ਰਚੰਡ॥

ਗਿਆਨੀ ਦਿੱਤ ਸਿੰਘ ਨੇ ਸਤਿਆਰਥ ਪ੍ਰਕਾਸ਼ ਵਿਚਲੇ ਇਕ ਇਕ ਵਿਚਾਰ ਦੀ ਖੁੱਲਕੇ ਚਰਚਾ ਹੀ ਨਹੀਂ ਕੀਤੀ ਸਗੋਂ ਦਲੀਲ ਨਾਲ ਅਲੋਚਨਾ ਵੀ ਕੀਤੀ। ਧਾਰਮਿਕ ਗ੍ਰੰਥਾਂ ਦੇ ਹਵਾਲਿਆਂ ਨਾਲ ਸੁਆਮੀ ਦੇ ਮੱਤ ਨੂੰ ਮਨੋ ਕਲਪਿਤ ਦਸਿਆ ਹੈ ਨਾਲ ਹੀ ਸੁਆਮੀ ਜੀ ਦੀ ਧਾਰਮਿਕ ਤੇ ਇਤਿਹਾਸਕ ਸੂਝ ਬੂਝ ਤੇ ਪ੍ਰਸ਼ਨ ਚਿੰਨ੍ਹ ਲਾਏ ਗਏ ਹਨ।

ਇਥੇ ਹੀ ਬਸ ਨਹੀਂ ਗਿਆਨੀ ਜੀ ਨੇ ਇਹ ਦਾਅਵੇ ਨਾਲ ਦਸਿਆ ਹੈ ਕਿ ਸੁਆਮੀ ਦਾ ਮਤ ਦੱਖਣ ਵਿੱਚ ਨਹੀਂ ਚਲ ਸਕਿਆ ਪਰ ਪੰਜਾਬ ਵਿੱਚ ਆ ਕੇ ਉਹ ਜ਼ਰੂਰ ਸਫਲ ਹੋਇਆ ਹੈ।

ਮੈਂ ਇਸ ਬਾਤ ਨੂੰ ਵਡੇ ਹੀ ਦਾਹਵੇ ਅਤੇ ਸੱਤ ਪ੍ਰਤੱਗਯਾ ਨਾਲ ਆਖਦਾ ਹਾਂ :

**"ਜੋ ਸਾਧੂ ਦਿਆਨੰਦ ਦਾ ਅਪਨਾ ਮਤ ਵੇਦ ਅਤੇ ਸਿੰਮ੍ਰਿਤੀ ਅਨੁਸਾਰ ਨਹੀਂ**

**ਸਾ। ਕਿੰਤੂ ਉਹ ਅਸਲ ਵਿਚ ਵੇਦ ਅਤੇ ਸਿੰਮ੍ਰਿਤੀ ਦੇ ਸਿਧਾਂਤ ਨੂੰ ਹਾਸੀ ਕਰਨੇ ਵਾਲਾ ਅਰ ਦਿਲ ਤੋਂ ਨਾਸ ਕਰਨ ਵਾਲਾ ਸਾ। ਜਿਸ ਤੇ ਉਹ ਚਾਹੁੰਦਾ ਸਾ ਕੇ ਵੇਦ ਦੀ ਪੁਰਾਣੀ ਮ੍ਰਯਾਦਾ ਜੋ ਪ੍ਰਚਲਤ ਹੈ ਉਸ ਨੂੰ ਹਟਾ ਕੇ ਮੇਰੀ ਕਲਪੀ ਮਨ ਘੜਤ ਰੀਤੀ ਚਲ ਪਏ, ਪ੍ਰੰਤੂ ਉਸ ਨੇ ਮਨੋਰਥ ਦੇ ਪੂਰਾ ਕਰਨੇ ਲਈ ਦਖਨ ਅਤੇ ਬਨਾਰਸ ਜੈਸੇ ਅਸਥਾਨ ਤਾਂ ਜੋਗ ਨ ਸਮਝੇ, ਕਿਉਂਕਿ ਦੱਖਨ ਵਿਚ ਅਜੇ ਤਕ ਵੱਡੇ ਵੱਡੇ ਵੇਦ ਪਾਠੀ ਅਰ ਵੇਦ ਵਿਦਯਾ ਦੇ ਜਾਨਨੇ ਵਾਲੇ ਪੰਡਤ ਸੇ, ਜਿਨਾ ਦੇ ਅੱਗੇ ਇਨ੍ਹਾਂ ਦੀ ਦਾਲ ਨਹੀਂ ਸੀ ਗਲਦੀ। ਇਸੇ ਤਰ੍ਹਾਂ ਬਨਾਰਸ ਵਿਚ ਭੀ ਐਸੇ ਪੰਡਤ ਸੇ ਜੋ ਇਸਦੇ ਕਪੋਲ ਕਲਪਤ ਨੂੰ ਹਾਸੀ ਦੇ ਜੋਗ ਸਮਝਦੇ ਸੇ। ਇਸ ਵਾਸਤੇ ਉਸ ਨੇ ਪੰਜਾਬ, ਜੋ ਸੰਸਕ੍ਰਿਤ ਵਿਦਯਾ ਤੇ ਹੀਨ ਸਾ ਇਸ ਕੰਮ ਲਈ ਉਤਮ ਜਾਤਾ।"**

ਗਿਆਨੀ ਜੀ ਨੇ ਤਾਂ ਸੁਆਮੀ ਜੀ ਤੇ ਵਿਅਕਤੀਗਤ ਵਿਅੰਗ ਵੀ ਕਸੇ। ਗਿਆਨੀ ਜੀ ਨੇ ਦੇਵੀ ਦੇਵਤਿਆਂ ਦੀ ਅਸਲੀਅਤ, ਪੂਜਾ ਦੀਆਂ ਵਿਧੀਆਂ ਆਦਿ ਅੰਧ ਵਿਸ਼ਵਾਸ਼ ਦੇ ਹਵਾਲੇ ਨਾਲ ਸਵਾਮੀ ਦਿਆ ਨੰਦ ਦੀ ਸ਼ਕਲ ਦਾ ਨਕਸ਼ਾ ਪੇਸ਼ ਕਰਨ ਵਿੱਚ ਕੋਈ ਕਸਰ ਨਹੀਂ ਛੱਡੀ ਜਿਵੇਂ ਕਿ:

*ਹੁਣ ਮੈਂ ਦੱਸਾਂ ਦਯਾਨੰਦ ਦਾ ਹਾਲ ਆਪ ਜੋ ਦੇਖਾ।*
*ਅੱਖੀਂ ਦੇਖੇ ਪਰ ਨਾ ਪੈਂਦਾ ਰੰਚਕ ਕਿਸੇ ਭੁਲੇਖਾ।*
*ਸੀ ਉਹ ਮੋਟਾ ਤਾਜਾ ਭਾਰਾ ਗੋਲ ਮੋਲ ਸਿਰ ਐਸਾ।*
*ਜੰਗਲ ਦਾ ਹਦਵਾਣਾ ਹੁੰਦਾ ਇਕੋ ਜੇਹਾ ਜੈਸਾ॥*
*ਰੰਗ ਗੰਦੀਮੀ ਠੱਠੇ ਕਰਨਾ ਸੀ ਆਦਤ ਉਸ ਕੇਰੀ।*
*ਕਈ ਵੇਰ ਸੀ ਬਾਤ ਚੀਤ ਤਦ ਉਸ ਸੇ ਹੋਈ ਮੇਰੀ।*

ਇਹ ਪੁਸਤਕ ਪਹਿਲੀ ਵਾਰੀ 7 ਜੁਲਾਈ 1902 ਨੂੰ ਇਨ੍ਹਾਂ ਦੇ ਸਪੁੱਤਰ ਡਾ: ਸ਼ੇਰ ਸਿੰਘ ਬਲਦੇਵ ਸਿੰਘ 'ਸ਼ੇਰ' ਵਲੋਂ ਛਪਵਾਈ ਗਈ ਸੀ।

## ਸਾਧੂ ਦਯਾ ਨੰਦ ਤੇ ਮੇਰਾ ਸੰਵਾਦ

ਇਸ ਪੁਸਤਕ ਸਬੰਧੀ ਪਹਿਲਾਂ ਵੇਰਵੇ ਦਿਤੇ ਜਾ ਚੁੱਕੇ ਹਨ। ਇਹ ਪੁਸਤਕ ਲਿਖ ਕੇ ਗਿਆਨੀ ਦਿੱਤ ਸਿੰਘ ਨੇ ਆਪਣੀ ਵਿਦਵਤਾ ਦਾ ਪ੍ਰਗਟਾਵਾ ਕਰਨ ਦੇ ਨਾਲ ਧੜਲੇਦਾਰ ਲੇਖਣੀ ਦੀ ਵੀ ਉਦਾਹਰਣ ਪੇਸ਼ ਕੀਤੀ ਹੈ। ਉਂਝ ਭਾਵੇਂ ਇਹ ਬਹਿਸਾਂ 1877 ਵਿੱਚ ਹੋਈਆਂ ਸਨ। ਇਸ ਪੁਸਤਕ ਦੀ ਰਚਨਾ ਸਬੰਧੀ ਵੇਰਵੇ ਨਹੀਂ ਮਿਲਦੇ ਪਰ 2 ਮਾਰਚ 1900 ਈ: ਦੇ ਖਾਲਸਾ ਅਖ਼ਬਾਰ ਵਿੱਚ ਇਸ ਦੇ ਛਪ ਜਾਣ ਦੀ ਸੂਚਨਾ ਮਿਲਦੀ ਹੈ ਸੋ

ਜ਼ਰੂਰੀ ਹੈ ਕਿ ਇਹ ਪੁਸਤਕ 1900 ਈ: ਤੋਂ ਪਹਿਲਾਂ ਲਿਖੀ ਗਈ ਸੀ। 1902 ਵਿੱਚ ਵੀ 1000 ਕਾਪੀਆਂ ਪ੍ਰਕਾਸ਼ਿਤ ਹੋਣ ਸਬੰਧੀ ਜਾਣਕਾਰੀ ਮਿਲਦੀ ਹੈ। ਗਿਆਨੀ ਦਿੱਤ ਸਿੰਘ ਦੀ ਮੌਤ ਤੋਂ ਬਾਅਦ ਤਾਰਾ ਸਿੰਘ ਕਿਸ਼ਨ ਸਿੰਘ ਨੇ 1932, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 1975 ਈ: ਵਿੱਚ, 1990 ਈ: ਵਿੱਚ ਸਿੱਖ ਮਿਸ਼ਨਰੀ ਕਾਰਜ ਨੇ ਮੁੜ ਸੰਪਾਦਿਤ ਕੀਤਾ ਹੈ। 2001 ਤੋਂ ਬਾਅਦ ਪ੍ਰੀਤਮ ਸਿੰਘ ਮੁਹਾਲੀ, ਡਾ. ਇੰਦਰਜੀਤ ਸਿੰਘ ਗੋਗੋਆਣੀ ਨੇ ਵੀ ਇਸ ਨੂੰ ਸੰਪਾਦਿਤ ਕੀਤਾ ਹੈ। ਇਸ ਪੁਸਤਕ ਦੀ ਉਦੋਂ ਵੀ ਵਧੇਰੇ ਮੰਗ ਸੀ ਅਤੇ 2001 ਤੋਂ ਇਸ ਦੀ ਮੰਗ ਬਹੁਤ ਜ਼ਿਆਦਾ ਵਧੀ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਨੇ ਵੀ 2012 ਵਿੱਚ ਇਹ ਪੁਸਤਕ ਲੜੀਵਾਰ ਛਾਪੀ ਹੈ। ਇਸ ਵਿਅੰਗਮਈ ਤੇ ਆਲੋਚਨਾ ਭਰਪੂਰ ਪੁਸਤਕ ਨੂੰ ਪਾਠਕ ਅਤੀ ਹੁੰਗਾਰਾ ਦੇ ਰਹੇ ਹਨ।

## ਗੁੱਗਾ ਗਪੌੜਾ

ਇਹ ਪੁਸਤਕ ਸਮਾਜ ਸੁਧਾਰ ਨੂੰ ਮੁੱਖ ਰੱਖਕੇ, ਲੋਕਾਂ ਤੇ ਭਾਰੂ ਹੋਏ ਅੰਧ ਵਿਸ਼ਵਾਸ਼, ਵਹਿਮਾਂ-ਭਰਮਾਂ ਤੋਂ ਲੋਕਾਂ ਨੂੰ ਜਾਗਰੂਕ ਕਰਕੇ, ਇਕ ਅਕਾਲ ਪੁਰਖ ਤੇ ਭਰੋਸਾ ਕਰਨ ਅਤੇ ਗੁਰਮਤਿ ਦੇ ਧਾਰਨੀ ਹੋਣ ਲਈ ਇਕ ਹੋਕਾ ਦਿੱਤਾ ਗਿਆ ਹੈ ਅਤੇ ਸਿੱਖਾਂ ਨੂੰ ਸਿੰਘ ਸਜਣ ਲਈ ਪ੍ਰੇਰਿਆ ਹੈ। ਗੁੱਗਾ ਪੂਜਨਾਂ ਦੀ ਅਸਲ ਤਸਵੀਰ ਪੇਸ਼ ਕਰਨ ਦਾ ਸਫਲ ਜਤਨ ਕੀਤਾ ਗਿਆ ਹੈ ਜਿਵੇਂ :

***ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ।***
***ਸੱਪਾਂ ਕੁਤਿਆਂ ਬਿਲਯਾਂ ਕਾਵਾਂ ਅਪਨੇ ਪੀਰ ਬਨਾਂਦਾ।***
***ਕਰਨ ਚੂਰਮੇ ਸੁਖ ਕੜਾਹੀ ਮੋਟੇ ਰੋਟ ਪਕਾਵਨ।***
***ਰਿੰਨ ਸੇਵੀਆਂ ਗੁੱਗੇ ਮਾੜੀ ਘਰ ਦੀ ਨਾਰਾਂ ਜਵਾਨ।***

*-----0-----*

***ਗੁਰੂ ਗ੍ਰੰਥ ਦੀ ਪੜ ਲੈ ਬਾਣੀ। ਜਿਸ ਨੇ ਤਾਰੇ ਲਾਖ ਪਰਾਣੀ।***
***ਦਸਮ ਗੁਰੂ ਦਾ ਹੋ ਕੇ ਦਾਸ। ਛਡ ਦਈਂ ਗੁੱਗੇ ਦੀ ਆਸ।***

*-----0-----*

ਲੋਕਾਂ ਨੂੰ ਸਾਫ ਸ਼ਬਦਾਂ ਰਾਹੀਂ ਸਮਝਾਇਆ ਗਿਆ ਹੈ

***ਆਪ ਕਬਰ ਮਾੜੀ ਵਿੱਚ ਮੁਰਦਾ। ਰਾਜ਼ੀ ਕਰਨ ਡੰਗਰਾਂ ਤੁਰਦਾ।***
***ਭਲਿਆ ਪੁਰਸ਼ਾ ਦੇਖ ਵਿਚਾਰ। ਜੇ ਗੁੱਗਾ ਹੈ ਰੱਖਨਹਾਰ।***
***ਤਾਂ ਉਹ ਆਪ ਭਲਾ ਕਯੋਂ ਮਰਿਆ। ਡੇਰਾ ਜਾਈ ਉਜਾੜਾ ਕਰਿਆ।***

*ਜੀਵਦਿਆਂ ਥੋਂ ਖੋਹੇ ਘੀਉ। ਮੁਰਦੇ ਨੂੰ ਤੂੰ ਆਖੇਂ ਪੀਉ।*

ਇਸ ਪੁਸਤਕ ਦੀ ਵੀ ਪਾਠਕਾਂ ਵਿੱਚ ਬਹੁਤ ਰੁਚੀ ਹੈ। ਅਫਸੋਸ ਹੈ ਕਿ ਲਗਭਗ ਹਰ ਪਿੰਡ ਵਿੱਚ ਗੁੱਗੇ ਦੀ ਮਾੜੀ ਹੈ। ਹੋਰ ਵੀ ਦੁਖ ਹੁੰਦਾ ਹੈ ਜਦੋਂ ਕਈ ਵਾਰੀ ਸਿੱਖਾਂ ਨੂੰ ਅਜੇਹੀਆਂ ਮਾੜੀਆਂ ਤੇ ਆਮ ਕਰਕੇ ਵੇਖਿਆ ਜਾਂਦਾ ਹੈ।

## ਸੁਲਤਾਨ ਪੁਆੜਾ

ਲੋਕਾਂ ਵਿੱਚ ਅੰਤਾਂ ਦੀ ਅਗਿਆਨਤਾ ਕਾਰਨ, ਅੰਧ ਵਿਸ਼ਵਾਸ਼ ਭਾਰੂ ਸੀ। ਸੋ ਇਹ ਪੁਸਤਕ ਸਖੀ ਸਰਵਰ ਪੀਰ ਜਿਸ ਦੇ ਵੱਖ-ਵੱਖ ਪਿੰਡਾਂ ਵਿੱਚ ਵੱਖ-ਵੱਖ ਨਾਂ ਜਿਵੇਂ ਸੁਲਤਾਨ, ਲਾਲਾਂ ਵਾਲਾ ਪੀਰ, ਧੌਂਕਲ ਪੀਰ, ਨਿਗਾਹੇ ਵਾਲਾ, ਲੱਖ ਦਾਤਾ ਪੀਰ ਆਦਿ ਨਾਂ ਨਾਲ ਮਸ਼ਹੂਰ ਸੀ। ਅਗਿਆਨੀ ਲੋਕਾਂ ਦੀਆਂ ਡਾਰਾਂ ਦੀਆਂ ਡਾਰਾਂ ਉੱਧਰ ਨੂੰ ਤੁਰੀਆਂ ਰਹਿੰਦੀਆਂ ਸਨ। ਪਿੰਡਾਂ ਵਿੱਚ ਰਹਿੰਦਿਆਂ ਜਾਤ-ਪਾਤ ਨੂੰ ਮੰਨਣ ਵਾਲੇ ਅਜੇਹੇ ਲੋਕ ਪੀਰ ਦੇ ਚਾਲੇ ਮੌਕੇ ਗੁਰ ਭਾਈ ਬਣ ਜਾਂਦੇ ਸਨ। ਗਿਆਨੀ ਦਿੱਤ ਸਿੰਘ ਨੇ ਲੋਕਾਂ ਨੂੰ ਇਸ ਅੰਧ ਵਿਸ਼ਵਾਸ਼ ਵਾਲੇ ਰਾਹ ਤੋਂ ਰੋਕਣ ਲਈ ਇਹ ਪੁਸਤਕ ਲਿਖੀ ਹੈ। ਲੋਕਾਂ ਦੀ ਆਮ ਬੋਲੀ ਵਿੱਚ ਆਮ ਜੋ ਕੁਝ ਆਲੇ-ਦੁਆਲੇ ਵਰਤਦਾ ਸੀ ਉਸ ਦੀਆਂ ਉਦਾਹਰਣਾਂ ਬਣਾ ਕੇ ਹੀ ਲੋਕਾਂ ਨੂੰ ਰੋਕਣ ਦੇ ਉਪਰਾਲੇ ਕੀਤੇ ਹਨ। ਪੁਸਤਕ ਦੇ ਸ਼ੁਰੂਆਤ ਵਿੱਚ ਹੀ ਡੰਕੇ ਦੀ ਚੋਟ 'ਤੇ ਮੀਏ ਸੁਲਤਾਨ ਨੂੰ ਵੰਗਾਰਿਆ ਗਿਆ ਹੈ।

*ਦਸਵੇਂ ਗੁਰ ਦੀ ਓਟ ਲੈ ਤੇਗ ਗਿਆਨ ਦੀ ਕੱਢ*
*ਇਸ ਮੀਏ ਸੁਲਤਾਨ ਦਾ ਫਸਤਾ ਦੇਸਾਂ ਵੱਢ*

ਗੁਰ ਭਾਈ ਬਣੇ ਵੱਖ-ਵੱਖ ਜਾਤਾਂ ਨਾਲ ਸਬੰਧ ਲੋਕਾਂ 'ਤੇ ਇਸ ਤਰ੍ਹਾਂ ਵਿਅੰਗ ਕੀਤਾ ਹੈ।

*ਕਿਆ ਸਰਵਰ ਹੈ ਤੇਰਾ ਤਾਯਾ। ਜਿਸ ਪਰ ਤੈਂ ਝੁੱਡੂ ਹੈ ਪਾਯਾ।*
*ਭੁੱਲ ਗਈ ਹੈ ਤੁਧ ਵਿਗਾਰ। ਸਰਵਰ ਦੇ ਹੋ ਗਿਆਂ ਤਿਆਰ।*
*ਚੁਮਿਆਰੀ ਜਦ ਬੋਝੇ ਢੋਊ। ਪਈ ਜਾਨ ਤੇਰੀ ਨੂੰ ਰੋਊ।*
*ਘਰ ਦੀ ਰਿਣੀ ਚਿਣੀ ਲੈ ਸਾਰੀ। ਨਾਲ ਭਰਾਈ ਕੀਤੀ ਤਿਆਰੀ।*

ਅਗੇ ਇਕ ਜੱਟ ਜੋ ਥਾਂ-ਥਾਂ ਤੇ ਮੱਥੇ ਰਗੜ ਚੁੱਕਾ ਹੈ, ਦੀ ਉਦਾਹਰਣ ਦੇ ਕੇ ਵਿਅੰਗ ਕਰਦੇ ਹਨ। ਇੰਨੀ ਥਾਂ ਜਾਣ ਉਪਰੰਤ ਵੀ ਉਸ ਦੇ ਪੁੱਤਰ ਤਾਂ ਕੀ ਇਕ ਬਿੱਲੀ ਵੀ ਪੈਦਾ ਨਹੀਂ ਹੋਈ।

*ਕਹੁ ਸੂਰੀ ਜੋ ਬਾਰਾਂ ਜਾਏ। ਕਿਆ ਉਹ ਸਰਵਰ ਪੀਰ ਮਨਾਏ?*
*ਫਿਰ ਮੁਰਗੀ ਦੇ ਗਿਣ ਲੈ ਆਂਡੇ। ਦੇ ਕੇ ਭਰ ਦੇਂਦੀ ਹੈ ਭਾਂਡੇ।*

..... ..... ..... .....

*ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ।*
*ਬੱਚੇ ਸੱਤ ਜੋ ਏਸ ਨਿਕਾਲੇ। ਗਈ ਕਦੀ ਸਰਵਰ ਦੇ ਚਾਲੇ?*

## ਮੀਰਾਂ ਮਨੌਤ ਤੇ ਸੈਲਾਨੀ ਸਿੰਘ

ਇਹ ਪੁਸਤਕ ਪਾਖੰਡਵਾਦ, ਵਹਿਮਾਂ, ਭਰਮਾਂ ਅਤੇ ਅੰਧ ਵਿਸ਼ਵਾਸ਼ ਸਬੰਧੀ ਹੈ ਜਿਸ ਰਾਹੀਂ ਜਿਹੜੇ ਲੋਕ ਕੋਈ ਕਸਰ ਭਾਵ ਭੂਤ ਪ੍ਰੇਤ ਦੇ, ਕਿਸੇ ਦੇ ਸਰੀਰ ਵਿੱਚ ਵਾਸਾ ਕਰ ਲੈਣ ਦਾ ਭਰਮ ਕਰ ਲੈਂਦੇ ਹਨ ਉਨ੍ਹਾਂ ਨੂੰ ਇਸ ਅੰਧਕਾਰ ਵਿਚੋਂ ਕੱਢਣ ਲਈ ਲਿਖੀ ਹੈ। ਇਹ ਗੁੱਗਾ ਗਪੌੜਾ ਦਾ ਹੀ ਦੂਜਾ ਭਾਗ ਹੈ। ਜਿਸ ਨੂੰ ਡਾ. ਬਲਦੇਵ ਸਿੰਘ 'ਸ਼ੇਰ' ਨੇ ਮਾਰਚ 1902 ਵਿੱਚ ਛਪਵਾਇਆ ਸੀ ਅਤੇ ਇਸ ਦੀ ਭੂਮਿਕਾ ਵਿੱਚ ਲਿਖਿਆ ਸੀ।

'ਮੀਰਾਂ ਮਨੌਤ' ਅਸਲ ਵਿੱਚ ਸੈਲਾਨੀ ਸਿੰਘ ਦੀ ਲੜੀ ਵਿਚੋਂ ਦੂਸਰਾ ਮੋਤੀ ਹੈ ਜੋ ਪ੍ਰਮ ਪਯਾਰੇ ਪਿਤਾ ਜੀ ਖਾਲਸਾ ਪੰਥ ਦੇ ਅਦੁਤੀਯ ਰਤਨ ਸ਼੍ਰੀ ਮਾਨ ਭਾਈ ਦਿੱਤ ਸਿੰਘ ਜੀ ਗਯਾਨੀ ਗੁਰਪੁਰ ਨਿਵਾਸੀ ਐਡੀਟਰ ਖਾਲਸਾ ਅਖ਼ਬਾਰ ਅਪਨੀ ਕਵਿਤਾ ਵਿਚੇ ਛੱਡ ਗਏ ਹਨ, ਇਸ ਲੜੀ ਦਾ ਪਹਿਲਾ ਮੋਤੀ "ਗੁੱਗਾ ਗਪੌੜਾ" ਛਪਕੇ ਪਾਠਕਾਂ ਦੀ ਦ੍ਰਿਸਟੀ ਗੋਚਰ ਹੋ ਚੁੱਕਾ ਹੈ, ਸੈਲਾਨੀ ਸਿੰਘ ਅਤੇ ਗੁਰਬੱਲਭ ਸਿੰਘ ਜੀ ਦੀ ਧਰਮ ਚਰਚਾ ਦਾ ਪੂਰਨ ਲਾਭ ਉਠਾਨ ਲਈ ਪਾਠਕ ਜਨ ਗੁੱਗਾ ਗਪੌੜਾ ਦੇ ਮਗਰੋਂ 'ਮੀਰਾਂ ਮਨੌਤ' ਪੜਨ।

ਗਿਆਨੀ ਦਿੱਤ ਸਿੰਘ ਨੇ ਆਮ ਅਗਿਆਨੀ ਲੋਕਾਂ ਵਲੋਂ 'ਮੀਰਾਂ' ਦੀ ਕਿਸੇ ਇਸਤਰੀ ਨੂੰ ਕਸਰ ਹੋਣ ਦੇ ਭਰਮ ਨੂੰ ਉਜਾਗਰ ਕੀਤਾ ਹੈ।

***ਸਾਰਾ ਜਗਤ ਖੁਸ਼ੀ ਹੈ ਵਸਦਾ। ਆਪਣੇ ਰੰਗਾਂ ਅੰਦਰ ਰਸਦਾ।***
***ਪਰ ਨਾ ਕਿਸੇ ਪਕੜਦਾ ਮੀਆਂ। ਸੁਖਤੇ ਵੱਸਨ ਮਾਵਾਂ ਧੀਆਂ।***

*ਪਰ ਇਹ ਸਿੱਖ ਨਮਾਣੇ ਚਾਇ। ਤੁਰਤ ਪੀਰ ਨੈ ਪਕੜੈ ਆਇ।*
*ਫਿਰਨ ਮਰਦ ਪਕੜੀਆਂ ਨਾਰਾਂ। ਕਰਦਾ ਮਨ ਭਾਂਵਦੀ ਮਾਰਾਂ।*

*ਇਹ ਤਾਂ ਦਿਸਦੀ ਨਹੀਂ ਬੀਮਾਰੀ। ਹੈ ਸੱਸੂ ਦੇ ਤਾਨਿਆਂ ਮਾਰੀ।*
*ਯਾ ਹੈ ਜੁਦਾ ਹੋਨ ਨੂੰ ਮੰਗੇ। ਜਿਸਤੇ ਫੰਧ ਚਲਾਵੇ ਚੰਗੇ।*
*ਮੀਰਾਂ ਛੀਰਾਂ ਕੁਛ ਨ ਭਾਈ। ਇਹ ਨਾਰਾਂ ਦੀ ਹੈ ਚਤਰਾਈ।*

*ਤਦ ਮੈਂ ਗੁੱਤੋਂ ਪਕੜੀ ਝੱਟ। ਮੂੰਹ ਪਰ ਜੜੀ ਚਪੇੜ ਤੜੱਕ।*
*ਅਰ ਪੁਛਿਆ ਤੂੰ ਹੈਂ ਕਹੁ ਕੌਣ। ਕਿਥੇ ਅਹੇ ਤੁਸਾਡਾ ਭੌਣ।*
*ਤਿਸ ਪਰ ਚੀਖ ਮਾਰ ਕਰ ਬੋਲੀ। ਮੈਂ ਹਾਂ ਮੀਰਾਂ ਇਹ ਹੈ ਡੋਲੀ।*

ਗੁੱਗੇ ਬਾਰੇ ਲਿਖਿਆ ਹੈ ਕਿ ਉਸ ਦੇ ਨਾਲ ਹੀ ਮੀਰਾਂ ਪੀਰ ਵੀ ਹੈ:

*ਇਕ ਗੁੱਗੇ ਦੇ ਨਾਲ ਦਾ ਹੈਸੀ ਮੀਰਾਂ ਪੀਰ।*
*ਉਸਨੇ ਭੀ ਨਾ ਛੱਡਿਆ ਕੋਈ ਸਿੰਘ ਅਮੀਰ।*

ਗਿਆਨੀ ਦਿੱਤ ਸਿੰਘ ਜੀ ਨੇ 'ਮੀਰਾਂ' ਦੀ ਕਸਰ ਦੇ ਭਰਮ ਨੂੰ ਦੂਰ ਕਰਨ ਦਾ ਯਤਨ ਕੀਤਾ ਹੈ। ਇਸ ਦੇ ਨਾਲ ਹੀ ਔਰਤਾਂ ਦੀ ਮਾਨਸਿਕ ਉਲਝਣ, ਪਰਿਵਾਰਕ ਝਗੜਿਆਂ, ਮਾਨਸਿਕ ਰੋਗਾਂ ਨੂੰ ਅਜੇਹੇ ਭਰਮ-ਜਾਲ੍ਹ ਦਾ ਵੱਡਾ ਕਾਰਨ ਦਸਿਆ ਹੈ। ਇਸ ਦਾ ਮੁੱਖ ਕਾਰਨ ਵਿਗਿਆਨ ਦੀ ਕਮੀ ਤੇ ਘਰਦੇ ਹਾਲਾਤ ਦਸਿਆ ਹੈ।

## ਨਕਲੀ ਸਿੱਖ ਪ੍ਰਬੋਧ

ਇਹ ਪੁਸਤਕ ਗਿਆਨੀ ਦਿੱਤ ਸਿੰਘ ਵਲੋਂ ਸਿੱਖੀ ਦੇ ਹਾਲਾਤਾਂ ਨੂੰ ਵੇਖਦੇ ਹੋਏ, ਸਿੱਖਾਂ ਨੂੰ ਉਨ੍ਹਾਂ ਵਲੋਂ ਕੀਤੀਆਂ ਜਾ ਰਹੀਆਂ ਭੁੱਲਾਂ ਅਤੇ ਸਿੱਖੀ ਤੋਂ ਭਟਕਣ ਵਰਗੇ ਕਾਰਨਾਂ ਕਰਕੇ ਲਿਖੀ ਗਈ ਹੈ। ਸਿੱਖਾਂ ਨੂੰ ਉਨ੍ਹਾਂ ਦੀ ਤਰਸਯੋਗ ਬਣਦੀ ਜਾ ਰਹੀ ਸਿੱਖੀ ਦੀ ਹਾਲਤ ਬਾਰੇ ਸਮਝਾਉਣ ਤੋਂ ਪਹਿਲਾਂ ਹੋਰ ਧਰਮਾਂ ਜਿਵੇਂ ਹਿੰਦੂ ਧਰਮ, ਮੁਸਲਮਾਨ, ਇਸਾਈ ਧਰਮਾਂ ਦੇ ਹਾਲ ਅਤੇ ਉਨ੍ਹਾਂ ਦੀਆਂ ਵਿਸ਼ੇਸ਼ਤਾਈਆਂ ਦਸਕੇ ਉਨ੍ਹਾਂ ਦੀ ਸ਼ਲਾਘਾ ਵੀ ਕੀਤੀ ਹੈ। ਇਸ ਦੇ ਉਲਟ ਸਿੱਖਾਂ ਦੇ ਹਾਲਾਤਾਂ ਤੇ ਅਫਸੋਸ ਪ੍ਰਗਟ ਕੀਤਾ ਹੈ। ਪੁਸਤਕ ਦੇ ਅਸਲ ਮਕਸਦ ਬਾਰੇ ਉਨ੍ਹਾਂ ਨੇ ਆਪ ਹੀ ਸਪੱਸ਼ਟ ਸ਼ਬਦਾਂ ਵਿੱਚ ਬਿਆਨ

ਕੀਤਾ:

***ਕੌਣ ਸਿੱਖ ਹੁੰਦੇ ਹੋ ਭਾਈ? ਮੈਂ ਅਰੋੜਾ ਇਹ ਹੈ ਨਾਈ।***
***ਤੇਰੀ ਸਿੰਘਾਂ ਕੀ ਹੈ ਜਾਤ? ਨਾਮਾ ਬੰਸੀ ਛੀਂਬਾ ਭ੍ਰਾਤ।***

ਅਸਲੀ ਤੇ ਨਕਲੀ ਦੇ ਪ੍ਰਸ਼ਨ ਉੱਤਰ ਰਾਹੀਂ ਜਾਤ-ਪਾਤ ਤੇ ਵਿਅੰਗ ਕੱਸਿਆ ਹੈ।

## ਧਰਮ ਤੇ ਫਲਸਫਾ

ਅਸਲ ਵਿੱਚ ਗਿਆਨੀ ਜੀ ਸਿੱਖਾਂ ਨੂੰ ਇਹ ਸਮਝਾਉਣਾ ਚਾਹੁੰਦੇ ਹਨ ਕਿ ਉਹ ਆਪਣੇ ਧਰਮ ਵਿੱਚ ਪਰਪੱਕ ਰਹਿਣ ਅਤੇ ਅਸਲੀ ਸਿੱਖ ਉਸ ਨੂੰ ਮੰਨਿਆ ਜੋ ਗੁਰਮਤਿ ਦੇ ਸਿਧਾਂਤ ਪ੍ਰਤੀ ਸੁਹਿਰਦ ਹੈ ਤੇ ਨਕਲੀ ਉਸ ਨੂੰ ਕਿਹਾ ਹੈ ਜੋ ਕੱਚੇ ਪਿੱਲੇ ਹਨ।

## ਗੁਰਮਤਿ ਆਰਤੀ ਪ੍ਰਬੋਧ

ਇਹ ਪੁਸਤਕ ਵੀ ਸਿੱਖਾਂ ਦਾ ਭਰਮ-ਜ਼ਾਲ੍ਹ ਲੀਰੋ-ਲੀਰ ਕਰਨ ਸਬੰਧੀ ਹੈ ਜਿਵੇਂ ਕਿ ਪੁਸਤਕ ਦੇ ਨਾਂ ਤੋਂ ਹੀ ਸਪੱਸ਼ਟ ਹੈ ਕਿ ਗੁਰਮਤਿ ਅਨੁਸਾਰ ਆਰਤੀ ਕਿਹੋ ਜਿਹੀ ਹੋਣੀ ਚਾਹੀਦੀ ਹੈ। ਖਾਲਸਾ ਅਖ਼ਬਾਰ ਲਾਹੌਰ ਵਿੱਚ ਇਸ ਸਬੰਧੀ ਇਸ ਤਰ੍ਹਾਂ ਸਪੱਸ਼ਟ ਕੀਤਾ ਗਿਆ ਹੈ:

*'ਗੁਰਮਤ ਆਰਤੀ ਪ੍ਰਬੋਧ' ਨਾਮੇ ਪੁਸਤਕ ਜਿਸ ਵਿੱਚ ਦੀਵਿਆਂ ਦੀ ਆਰਤੀ ਦਾ ਖੰਡਨ ਹੈ ਅਤੇ ਗੁਰਮਤ ਆਰਤੀ ਦਾ ਮੰਡਨ ਹੈ ਛਪ ਕੇ ਤਿਆਰ ਹੋ ਗਿਆ ਹੈ ਅਰ ਉਸਦੇ ਪੜ੍ਹਨੇ ਤੇ ਪਾਠਕਾਂ ਨੂੰ ਗੁਰ ਸਿਧਾਂਤ ਦਾ ਅੱਛਾ ਗਯਾਨ ਹੋ ਜਾਵੇਗਾ।*

ਪੁਸਤਕ ਦੇ ਸ਼ੁਰੂ ਵਿੱਚ ਹੀ ਲੇਖਕ ਆਪਣਾ ਉਦੇਸ਼ ਇਸ ਤਰ੍ਹਾਂ ਸਪੱਸ਼ਟ ਕਰ ਦਿੰਦਾ ਹੈ:

***ਗੁਰ ਗੋਬਿੰਦ ਮ੍ਰਿਗਿੰਦ ਦੇ ਚਰਨ ਕਮਲ ਪ੍ਰਤਾਪ।***
***ਖੰਡਨ ਕਰਾਂ ਪਾਖੰਡ ਦਾ ਜੋ ਅਗ ਜਨ ਪ੍ਰਲਾਪ।***

ਲੇਖਕ ਦਾ ਮੁੱਖ ਮਕਸਦ ਸਿੱਖਾਂ ਨੂੰ ਬਿਪਰਵਾਦੀ ਰੀਤਾਂ ਤੋਂ ਦੂਰ ਰਹਿ ਕੇ ਗੁਰਬਾਣੀ ਅਨੁਸਾਰ ਜੀਵਨ ਨਿਰਬਾਹ ਕਰਨ ਦਾ ਹੈ। ਦੀਵਿਆਂ ਵਾਲੀ ਆਰਤੀ ਨੂੰ ਕਰਮ-ਕਾਂਡ

ਦਾ ਪ੍ਰਤੀਕ ਦਸਿਆ ਹੈ। ਖਾਲਸੇ ਨੂੰ ਸਿੱਖੀ ਸਿਧਾਂਤਾਂ 'ਤੇ ਪਹਿਰਾ ਦੇਣ ਦੀ ਲੋੜ ਹੈ। ਇਸ ਲਈ ਗੁਰਬਾਣੀ ਅਨੁਸਾਰ ਦਲੀਲਾਂ ਦਿੱਤੀਆਂ ਗਈਆਂ ਹਨ।

## ਪੰਮਾ ਪ੍ਰਬੋਧ

ਗਿਆਨੀ ਦਿੱਤ ਸਿੰਘ ਦੀ ਇਹ ਰਚਨਾ ਬਹੁਤ ਛੋਟੀ ਅਰਥਾਤ ਸਿਰਫ 22 ਕੁੰਡਲੀਏ ਛੰਦਾਂ ਵਿੱਚ ਰਚੀ ਗਈ ਹੈ। ਇਸ ਦੀ ਰਚਨਾ ਦਾ ਮੁੱਖ ਕਾਰਨ ਇਹ ਹੈ ਕਿ ਸਿੰਘ ਸਭਾ ਦੀ ਪੂਰੀ ਚੜ੍ਹਾਈ ਦੇ ਦਿਨਾਂ ਵਿੱਚ ਅਤੇ ਖਾਲਸਾ ਅਖ਼ਬਾਰ ਤੋਂ ਪ੍ਰਭਾਵਿਤ ਹੋ ਕੇ ਸਿੱਖੀ ਪ੍ਰਤੀ ਜਾਗਰੂਤਾ ਆ ਗਈ ਸੀ ਤੇ ਲੋਕੀਂ ਅਨੰਦ ਕਾਰਜ ਕਰਵਾਉਣ ਲੱਗ ਪਏ ਸਨ ਪਰ ਬ੍ਰਾਹਮਣ ਮਖੌਲ ਕਰਨ ਲੱਗ ਪਏ ਸਨ। ਸੋ ਗਿਆਨੀ ਜੀ ਵਲੋਂ ਇਸ ਮਖੌਲ ਚੋਂ ਉਭਰੇ ਗੁੱਸੇ ਵਾਲੇ ਖਿਆਲਾਂ ਦਾ ਪ੍ਰਗਟਾਵਾ ਹੈ। 'ਪੰਮਾ' ਨਾਂ ਕਿਉਂ ਰੱਖਿਆ? ਇਸ ਦਾ ਖਾਸ ਕਾਰਨ ਇਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿਰੋਧ ਕਰਨ ਵਾਲੇ ਪਹਾੜੀ ਰਾਜਿਆਂ ਵਿੱਚ ਇਕ ਪੰਮਾ ਬ੍ਰਾਹਮਣ ਵਜ਼ੀਰ ਸੀ। ਇਹ ਗੁਰੂ ਜੀ 'ਤੇ ਜਾਤ-ਪਾਤ ਦੇ ਖਾਤਮੇ ਦੇ ਵਿਰੁਧ ਸੀ। ਗਿਆਨੀ ਜੀ ਨੇ ਇਸੀ ਪੰਮੇ ਦੇ ਕਾਰਨਾਮੇ ਸਾਹਮਣੇ ਰੱਖ ਕੇ ਪੰਮਾ ਪ੍ਰਬੋਧ ਲਿਖਿਆ ਹੈ:

***ਦੇਖਾ ਮੈਂ ਅਜ਼ਮਾਇ ਕੇ ਪੜਿਆ ਵਿਚ ਪੁਰਾਨ।***
***ਬਾਮਣ ਜੈਸਾ ਜਗਤ ਮਹਿ ਬੁਰਾ ਨ ਕੋਈ ਆਨ।***
***ਬੁਰਾ ਨਾ ਕੋਈ ਆਨ ਭੈਰਵੀ ਭੂਤ ਪਿਸਾਚਾ।***
***ਸਭ ਬਾਮਣ ਤੇ ਹੇਠ ਕਹਾ ਮੈ ਸਗਰਾ ਸਾਚਾ।***

ਗੁਰੂ ਜੀ ਪ੍ਰਤੀ ਵੀ ਬ੍ਰਾਹਮਣਾਂ ਵਲੋਂ ਕੀਤੇ ਵਿਰੋਧੀ ਕਾਰਜਾਂ ਦੀਆਂ ਉਦਾਹਰਣਾਂ ਵੀ ਦਿੱਤੀਆਂ ਹਨ।

ਭਗਤ ਰਵੀਦਾਸ ਜੀ ਨੂੰ ਚਮਾਰ ਕਹਿ ਕੇ ਨਿੰਦਦੇ ਸਨ:

*ਚਾਇ ਭਗਤ ਰਵਿਦਾਸ ਨੂੰ ਆਖਯਾ ਢੇਡ ਚੁਮਾਰ।*
*ਛੂਤ ਛੂਤ ਅਰ ਦੂਰ ਹੋ ਆਖਨ ਤਿਸੇ ਪੁਕਾਰ।*

ਇਸੇ ਤਰ੍ਹਾਂ ਕਬੀਰ ਜੀ ਨਾਲ ਵੀ ਹੁੰਦਾ ਸੀ

*ਦੇਖੋ ਭਗਤ ਕਬੀਰ ਨੂੰ ਲੱਗੇ ਕਰਨ ਖੁਆਰ।*

*ਕਾਨ ਜੁਲਾਹਾ ਨਿਰਧਨੀ ਛੁਹੇ ਨ ਸਾਥ ਹਮਾਰ।*

ਬ੍ਰਾਹਮਣਾਂ ਵਲੋਂ ਸਿੱਖਾਂ ਨੂੰ ਕੀਤੇ ਜਾਂਦੇ ਮਖੌਲ ਦਾ ਵਿਰੋਧੀ ਮੋੜਵਾਂ ਜਵਾਬ ਹੈ ਇਹ ਨਿੱਕੀ ਰਚਨਾ।

# ਪ੍ਰੋ. ਗੁਰਮੁਖ ਸਿੰਘ ਪਰਮ ਮਿੱਤਰ

ਪ੍ਰੋ. ਗੁਰਮੁਖ ਸਿੰਘ ਜੀ ਦਾ ਜਨਮ 15 ਅਪ੍ਰੈਲ 1849 ਈ. ਨੂੰ ਕਪੂਰਥਲਾ ਵਿਖੇ ਹੋਇਆ। ਇਨ੍ਹਾਂ ਦੇ ਪਿਤਾ ਭਾਈ ਵਸਾਵਾ ਸਿੰਘ ਜੀ ਮਹਾਰਾਜਾ ਕਪੂਰਥਲਾ ਕੋਲ ਨੌਕਰੀ ਕਰਦੇ ਸਨ। ਉਹ ਬਹੁਤ ਮਿੱਠੇ ਸੁਭਾਅ ਅਤੇ ਲਗਨ ਵਾਲੇ ਵਿਅਕਤੀ ਸਨ। ਭਾਈ ਗੁਰਮੁੱਖ ਸਿੰਘ ਜੀ ਨੇ ਮੈਟ੍ਰਿਕ ਤੱਕ ਦੀ ਸਿੱਖਿਆ ਕਪੂਰਥਲੇ ਤੋਂ ਹੀ ਪ੍ਰਾਪਤ ਕੀਤੀ ਅਤੇ ਬੀ.ਏ ਗੋਰਮਿੰਟ ਕਾਲਿਜ ਲਾਹੌਰ ਤੋਂ ਪਾਸ ਕੀਤੀ। ਇਸ ਤੋਂ ਬਾਅਦ ਉਚੇ ਰੀ ਸਿੱਖਿਆ ਲੈਣ ਵਿੱਚ ਭਾਈ ਗੁਰਮੁਖ ਸਿੰਘ ਜੀ ਨੇ ਕੋਈ ਦਿਲਚਸਪੀ ਨਹੀਂ ਦਿਖਾਈ ਕਿਉਂਕਿ ਭਾਈ ਸਾਹਿਬ ਆਪਣੇ ਮਨ ਹੀ ਮਨ ਵਿੱਚ ਸਿੱਖ ਸਮਾਜ ਨੂੰ ਇਸਦੇ ਧਾਰਮਿਕ, ਸਮਾਜਿਕ ਜੀਵਨ ਵਿੱਚ ਪ੍ਰਚੱਲਤ ਕੁਰੀਤੀਆਂ ਨੂੰ ਦੂਰ ਕਰਨ ਦੇ ਰਾਹ ਤੁਰਨ ਅਤੇ ਸਿੱਖ ਧਰਮ ਨੂੰ ਅਨਮੱਤੀ ਪ੍ਰਭਾਵਾਂ ਤੋਂ ਮੁਕਤ ਕਰਾਕੇ ਇਸ ਨੂੰ ਖਾਲਸ ਰੂਪ ਵਿੱਚ ਪ੍ਰਚਾਰਨ ਲਈ ਕੰਮ ਕਰਨਾ ਚਾਹੁੰਦੇ ਸੀ।

1877 ਈ. ਵਿੱਚ ਭਾਈ ਸਾਹਿਬ ਨੇ ਓਰੀਐਂਟਲ ਕਾਲਜ ਲਾਹੌਰ ਵਿਖੇ ਸੈਕਿੰਡ ਟੀਚਰ ਵਜੋਂ ਨੌਕਰੀ ਕਰ ਲਈ। 1881 ਈ. ਵਿੱਚ ਉਹ ਅਸਿਸਟੈਂਟ ਪ੍ਰੋਫੈਸਰ ਅਤੇ 1887 ਈ. ਵਿੱਚ **Alexandra Reader** ਵਜੋਂ ਨਿਯੁਕਤ ਹੋ ਗਏ ਅਤੇ ਪੂਰੀ ਜਿੰਦਗੀ ਇਸੀ ਪਦਵੀ ਉੱਤੇ ਰਹੇ। ਆਪਣੀ ਡਿਊਟੀ ਪੂਰੀ ਕਰਨ ਤੋਂ ਬਾਅਦ ਬਾਕੀ ਬਚਿਆ ਸਮਾਂ ਪ੍ਰੋ. ਸਾਹਿਬ, ਸਿੰਘ ਸਭਾ ਲਹਿਰ ਦੀਆਂ ਸਰਗਰਮੀਆਂ ਵਿੱਚ ਲਗਾਉਂਦੇ। ਲਾਹੌਰ ਤੋਂ ਅੰਮ੍ਰਿਤਸਰ ਜਿਆਦਾ ਦੂਰ ਨਾ ਹੋਣ ਕਰਕੇ ਉਹ ਸਿੰਘ ਸਭਾ ਲਹਿਰ ਦੀ ਰੋਜ਼ਾਨਾ ਕਾਰਗੁਜਾਰੀ ਨਾਲ ਸਬੰਧਤ ਰਹੇ। ਇਨ੍ਹਾਂ ਦੇ ਉਪਰਾਲੇ ਸਦਕਾ ਲਾਹੌਰ ਦੀਆਂ ਸਿੱਖ ਸੰਗਤਾਂ ਵਲੋਂ ਖਾਲਸਾ ਪੰਥ ਦੀ ਚੜ੍ਹਦੀ ਕਲਾ ਲਈ ਸੋਚ ਵਿਚਾਰ ਕਰਨੀ ਸ਼ੁਰੂ ਹੋ ਗਈ।

ਇਸੀ ਸਮੇਂ ਸੁਆਮੀ ਦਯਾਨੰਦ ਵਲੋਂ ਆਰੀਆ ਸਮਾਜ ਲਹਿਰ ਦਾ ਪ੍ਰਚਾਰ ਅਤੇ ਇਸਾਈਆਂ ਵਲੋਂ ਈਸਾਈ ਮੱਤ ਦਾ ਪ੍ਰਚਾਰ ਜੋਰ ਸ਼ੋਰ ਨਾਲ ਚੱਲ ਰਿਹਾ ਸੀ। ਸਿੰਘ ਸਭਾ ਲਹਿਰ ਅੰਮ੍ਰਿਤਸਰ ਜੋ ਕਿ ਪਹਿਲਾਂ ਹੀ 1873 ਈ: ਵਿੱਚ ਗਠਿਤ ਹੋ ਚੁੱਕੀ ਸੀ ਦੀ ਕਾਰਗੁਜਾਰੀ ਇੰਨੀ ਵਧੀਆ ਨਹੀਂ ਰਹੀ ਜੋ ਕਿ ਆਰੀਆ ਸਮਾਜ ਦੇ ਅਤੇ ਇਸਾਈ ਮੱਤ ਦੇ ਪ੍ਰਚਾਰ ਵਾਂਗੂੰ ਸਿੱਖ ਧਰਮ ਦਾ ਪ੍ਰਭਾਵਸ਼ਾਲੀ ਪ੍ਰਚਾਰ ਕਰ ਸਕੇ।

ਫਲਸਰੂਪ ਕੰਵਰ ਬਿਕਰਮ ਸਿੰਘ, ਪ੍ਰੋ. ਗੁਰਮੁਖ ਸਿੰਘ ਜੀ ਨੇ 1 ਨਵੰਬਰ 1879 ਨੂੰ ਆਪਣੇ ਸਾਥੀਆਂ ਨਾਲ ਮਿਲ ਕੇ ਗੁਰਦੁਆਰਾ ਜਨਮ ਸਥਾਨ ਸ੍ਰੀ ਗੁਰੂ ਅਮਰਦਾਸ ਜੀ ਵਿਖੇ ਜੁੜੀ ਸੰਗਤ ਵਿੱਚ ਨਵੀਂ ਸਿੰਘ ਸਭਾ ਲਹਿਰ ਬਣਾਉਣ ਦੀ ਵਿਚਾਰ ਰੱਖੀ। ਇਸ ਲਈ ਇੱਕ ਕਮੇਟੀ ਬਣਾਈ ਗਈ ਜਿਸਦੇ ਪ੍ਰਧਾਨ ਦੀਵਾਨ ਬੂਟਾ ਸਿੰਘ ਜੀ ਅਤੇ ਸਕੱਤਰ ਪ੍ਰੋ. ਗੁਰਮੁਖ ਸਿੰਘ ਜੀ ਥਾਪੇ ਗਏ ਅਤੇ ਅਗਲੇ ਦਿਨ ਹੀ ਸਿੰਘ ਸਭਾ ਲਾਹੌਰ ਦੀ ਸਥਾਪਨਾ ਦਾ ਐਲਾਨ ਕਰ ਦਿੱਤਾ ਗਿਆ।

ਸਿੰਘ ਸਭਾ ਲਾਹੌਰ ਦੇ ਸਕੱਤਰ ਦੀ ਜ਼ਿੰਮੇਵਾਰੀ ਸੌਂਪੇ ਜਾਣ ਉੱਤੇ ਪ੍ਰੋ. ਗੁਰਮੁਖ ਸਿੰਘ ਜੀ ਪੂਰੀ ਤਨਦੇਹੀ ਅਤੇ ਸਮਰਪਨ ਭਾਵਨਾ ਨਾਲ ਸਭਾ ਦੇ ਉਦੇਸ਼ਾਂ ਦੀ ਪੂਰਤੀ ਵਿੱਚ ਜੁੱਟ ਗਏ। ਉਨ੍ਹਾਂ ਨੇ ਇੱਕ ਮਹੱਤਵਪੂਰਨ ਕੰਮ ਇਹ ਕੀਤਾ ਕਿ ਬਹੁਤ ਸਾਰੇ ਸਿੱਖ ਚਿੰਤਕ ਅਤੇ ਵਿਦਵਾਨਾਂ ਨੂੰ ਸਿੱਖ ਧਰਮ ਅਤੇ ਪੰਜਾਬੀ ਸਾਹਿਤ ਨਾਲ ਜੋੜਿਆ। ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ ਜੀ ਅਜਿਹੇ ਵਿਅਕਤੀਆਂ ਵਿਚੋਂ ਪ੍ਰਮੁੱਖ ਸਨ। ਭਾਈ ਦਿੱਤ ਸਿੰਘ ਜੀ ਦੀ 1877 ਈ. ਵਿੱਚ ਸਵਾਮੀ ਦਯਾਨੰਦ ਨੂੰ ਸ਼ਾਸ਼ਤਰਾਥ ਵਿੱਚ ਹਰਾਉਣ ਦੇ ਸਮੇਂ ਤੋਂ ਹੀ ਇੱਕ ਵਿਦਵਾਨ ਵਜੋਂ ਧਾਕ ਜੰਮ ਗਈ ਸੀ। ਜਦੋਂ ਪ੍ਰੋ. ਗੁਰਮੁਖ ਸਿੰਘ ਜੀ ਨੇ ਜੂਨ 1886 ਈ. ਵਿੱਚ "ਖਾਲਸਾ ਅਖ਼ਬਾਰ" ਪ੍ਰਕਾਸ਼ਿਤ ਕਰਨਾ ਆਰੰਭ ਕੀਤਾ ਤਾਂ ਕੁਝ ਸਮੇਂ ਪਿੱਛੋਂ ਹੀ ਇਸਦੀ ਸੰਪਾਦਕੀ ਦੀ ਜ਼ਿੰਮੇਵਾਰੀ ਗਿਆਨੀ ਦਿੱਤ ਸਿੰਘ ਜੀ ਨੂੰ ਸੌਂਪ ਦਿੱਤੀ ਸੀ। ਭਾਈ ਜਵਾਹਰ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਮਾਈਆ ਸਿੰਘ ਨਾਲ ਮਿਲ ਕੇ ਭਾਈ ਗੁਰਮੁਖ ਸਿੰਘ ਜੀ ਨੇ ਸਿੱਖੀ ਦੇ ਪ੍ਰਚਾਰ ਨੂੰ ਸਿਖਰਾਂ 'ਤੇ ਪੁਚਾ ਦਿੱਤਾ।

ਸਿੱਖ ਵਿਦਿਅਕ ਪਛੜੇਵੇਂ ਨੂੰ ਦੂਰ ਕਰਨ ਲਈ ਖਾਲਸਾ ਕਾਲਜ ਕਾਇਮ ਕਰਨ ਦੀ ਯੋਜਨਾ ਬਣਾਈ ਗਈ ਅਤੇ ਇਸਨੂੰ ਅਮਲੀ ਰੂਪ ਦੇਣ ਲਈ 1890 ਈ. ਵਿੱਚ ਖਾਲਸਾ ਕਾਲਜ ਅਸਥਾਪਨ ਕਮੇਟੀ ਦਾ ਗਠਨ ਕੀਤਾ ਗਿਆ। ਪ੍ਰੋ. ਗੁਰਮੁਖ ਸਿੰਘ ਜੀ ਨੇ ਆਪਣੇ ਸਾਥੀਆਂ, ਗਿਆਨੀ ਦਿੱਤ ਸਿੰਘ ਜੀ, ਭਾਈ ਜਵਾਹਰ ਸਿੰਘ ਜੀ ਅਤੇ ਭਾਈ ਮਈਆ ਸਿੰਘ ਜੀ ਨਾਲ ਮਿਲ ਕੇ ਥਾਂ ਥਾਂ ਪੁੱਜ ਕੇ ਸਿੱਖ ਰਾਜਿਆਂ, ਜਗੀਰਦਾਰਾਂ ਸਰਦਾਰਾਂ ਅਤੇ ਧਨੀ ਪੁਰਸਾਂ ਨੂੰ ਖਾਲਸਾ ਕਾਲਜ ਦੀ ਲੋੜ ਤੋਂ ਚੇਤੰਨ ਕੀਤਾ ਅਤੇ ਕਾਲਜ ਲਈ ਦਾਨ ਦੇਣ ਦੀ ਪ੍ਰੇਰਨਾ ਕੀਤੀ। ਇਸ ਪ੍ਰਕਾਰ ਇਨ੍ਹਾਂ ਨੇ ਕਾਫੀ ਰਕਮ ਇੱਕਠੀ ਕਰ ਲਈ ਅਤੇ 5 ਮਾਰਚ 1892 ਈ. ਨੂੰ ਲੈ: ਗਵਰਨਰ ਸਰ ਜੇਮਜ਼ ਬ੍ਰਾਡਵੁਡ ਲਾਇਲ ਦੁਆਰਾ ਅੰਮ੍ਰਿਤਸਰ ਵਿਖੇ ਖਾਲਸਾ ਕਾਲਜ ਦਾ ਨੀਂਹ ਪੱਥਰ ਰੱਖਿਆ। ਅਗਲੇ ਸਾਲ ਤੋਂ ਇਥੇ ਪੜ੍ਹਾਈ ਸ਼ੁਰੂ ਹੋ ਗਈ। ਪ੍ਰੋ. ਗੁਰਮੁਖ ਸਿੰਘ ਅਤੇ ਉਨ੍ਹਾਂ ਦੇ ਲਾਹੌਰ ਵਾਲੇ ਸੰਗੀ ਸਿੰਘ, ਮੂਰਤੀ ਪੂਜਾ, ਠਾਕਰ ਪੂਜਾ ਆਦਿ ਬ੍ਰਾਹਮਣੀ ਰਸਮਾਂ, ਜਿਨ੍ਹਾਂ ਦਾ ਉਸ ਸਮੇਂ ਸਿੱਖ ਸਮਾਜ ਅਤੇ ਹਰਿਮੰਦਰ ਸਾਹਿਬ ਸ਼੍ਰੀ ਅੰਮ੍ਰਿਤਸਰ ਸਮੇਤ ਸਿੱਖ

ਗੁਰਦੁਆਰਿਆਂ ਵਿੱਚ ਪਾਲਨ ਕੀਤਾ ਜਾਂਦਾ ਸੀ ਪਰ ਜਿਹੜੀਆਂ ਸਿੱਖ ਰਹਿਤ ਦੇ ਅਨੁਸਾਰ ਨਹੀਂ ਸਨ, ਦੇ ਤਿਆਗ ਦੀ ਪ੍ਰੇਰਨਾ ਕਰਦੇ ਸਨ। ਅੰਮ੍ਰਿਤਸਰ ਵਾਲੇ ਮੁਖੀ ਜਿਨ੍ਹਾਂ ਵਿੱਚ ਦਰਬਾਰ ਸਾਹਿਬ ਦੇ ਪੁਜਾਰੀ ਸਿੰਘ ਵੀ ਸ਼ਾਮਲ ਸਨ ਇਨ੍ਹਾਂ ਰਸਮਾਂ ਨੂੰ ਜਾਰੀ ਰੱਖਣ ਦੇ ਹਮਾਇਤੀ ਸਨ। ਅੰਮ੍ਰਿਤਸਰ ਧੜੇ ਦੇ ਹੀ ਆਗੂ ਰਾਜਾ ਬਿਕ੍ਰਮ ਸਿੰਘ ਫਰੀਦਕੋਟ ਅਤੇ ਬਾਬਾ ਖੇਮ ਸਿੰਘ ਬੇਦੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਬੈਠਣ ਸਮੇ ' ਉਚੇਚੇ ਵਿਛਾਉਣੇ ਵਿਛਾਕੇ ਅਤੇ ਤਕੀਏ ਲਾ ਕੇ ਬਹਿੰਦੇ ਸਨ। ਪ੍ਰੋ. ਗੁਰਮੁਖ ਸਿੰਘ ਅਤੇ ਉਨ੍ਹਾਂ ਦੇ ਸਹਿਯੋਗੀ ਅਜਿਹਾ ਕਰਨਾ ਗੁਰਮਤਿ ਦੇ ਅਨੁਕੂਲ ਨਾ ਸਮਝ ਕੇ ਇਸਦੀ ਵਿਰੋਧਤਾ ਕਰਦੇ ਸਨ। ਇਸ ਲਈ ਗਿਆਨੀ ਦਿੱਤ ਸਿੰਘ ਤੇ ਪ੍ਰੋ. ਗੁਰਮੁਖ ਸਿੰਘ ਨੇ ਇਕ ਭਰੇ ਦਿਵਾਨ ਵਿੱਚ ਗੱਦਾ ਧੂਹ ਕੇ ਬਾਹਰ ਸੁਟਿਆ ਸੀ। ਇਸੇ ਕਾਰਨ 24 ਮਾਰਚ 1887 ਨੂੰ ਪ੍ਰੋ. ਗੁਰਮੁਖ ਸਿੰਘ ਨੂੰ ਪੰਥ ਤੋਂ ਛੇਕ ਦਿੱਤਾ ਸੀ।

ਪ੍ਰੋ. ਗੁਰਮੁਖ ਸਿੰਘ ਜੀ ਨੇ ਖਾਲਸਾ ਦੀਵਾਨ ਲਾਹੌਰ ਦੇ ਸੇਵਾਦਾਰ ਵਜੋਂ ਸਿੱਖ ਧਰਮ ਦੇ ਪ੍ਰਚਾਰ, ਸਿੱਖ ਇਤਿਹਾਸ ਦੀ ਖੋਜ ਪੜਤਾਲ ਅਤੇ ਗੁਰਮੁੱਖੀ ਲਿੱਪੀ ਪੰਜਾਬੀ ਭਾਸ਼ਾ ਅਤੇ ਪੰਜਾਬੀ ਸਾਹਿਤ ਦੀ ਪ੍ਰਫੁਲਤਾ ਹਿੱਤ ਇੱਕ ਮਨ ਇੱਕ ਚਿਤ ਹੋ ਕੇ ਜੁੱਟ ਪਏ ਅਤੇ ਆਪਣੀ ਸਾਰੀ ਸਮਰੱਥਾ ਨਾਲ ਖਾਲਸਾ ਦੀਵਾਨ ਲਾਹੌਰ ਦੀਆਂ ਗਤੀਵਿਧੀਆਂ ਦਾ ਸੰਚਾਲਨ ਕੀਤਾ। ਪ੍ਰੋ. ਗੁਰਮੁਖ ਸਿੰਘ ਕੌਮ ਦੀ ਸੇਵਾ ਵਿੱਚ ਦਿਨ ਰਾਤ ਕੰਮ ਕਰਦੇ ਰਹੇ ਜਿਸ ਕਾਰਣ ਉਨ੍ਹਾਂ ਦੀ ਸਿਹਤ ਖਰਾਬ ਰਹਿਣ ਲੱਗ ਪਈ। ਤਨਖਾਹ ਵਿੱਚੋਂ ਬਹੁਤਾ ਹਿੱਸਾ ਜਥੇਬੰਦਕ ਕਾਰਜਾਂ ਲਈ ਖਰਚਣ ਸਦਕਾ ਉਨ੍ਹਾਂ ਦੀ ਆਪਣੀ ਆਰਥਕ ਹਾਲਤ ਸੁਖਾਵੀਂ ਨਹੀਂ ਸੀ ਰਹਿੰਦੀ। ਅਖੀਰ 24 ਸਤੰਬਰ 1898 ਨੂੰ ਹਿਮਾਚਲ ਪ੍ਰਦੇਸ਼ (ਜੋ ਉਸ ਸਮੇਂ ਪਟਿਆਲਾ ਰਿਆਸਤ ਵਿੱਚ ਸ਼ਾਮਲ ਸੀ) ਦੇ ਸ਼ਹਿਰ ਕੰਡਾ ਘਾਟ ਵਿਖੇ ਉਹ ਅਕਾਲ ਚਲਾਣਾ ਕਰ ਗਏ।

ਪ੍ਰੋ. ਗੁਰਮੁਖ ਸਿੰਘ ਜੀ ਦੇ ਉਪਰੋਕਤ ਜੀਵਨ ਸਮਾਚਾਰਾਂ ਤੋਂ ਇਸ ਗੱਲ ਦੀ ਭਲੀ ਭਾਂਤ ਪੁਸ਼ਟੀ ਹੋ ਜਾਂਦੀ ਹੈ ਕਿ ਉਹ ਇੱਕ ਸੱਚੇ ਸੁੱਚੇ ਅਤੇ ਦ੍ਰਿੜ ਇਰਾਦੇ ਵਾਲੇ ਗੁਰਸਿੱਖ ਵਿਅਕਤੀ ਸਨ ਅਤੇ ਉਨ੍ਹਾਂ ਦੇ ਮਨ ਵਿੱਚ ਸਿੱਖੀ ਪ੍ਰਤੀ ਅਥਾਹ ਪ੍ਰੇਮ ਸੀ। ਉਨ੍ਹਾਂ ਦਾ ਸਿੱਖੀ ਪ੍ਰਤੀ ਦ੍ਰਿਸ਼ਟੀਕੋਣ ਬੜਾ ਨਰੋਆ, ਵਿਵੇਕਸ਼ੀਲ ਅਤੇ ਖਾਲਸ ਸੀ। ਉਹ ਸਮਕਾਲੀ ਸਿੱਖੀ ਜੀਵਨ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਸਿਖਿਆ ਅਨੁਸਾਰ ਢਾਲਣਾ ਚਾਹੁੰਦੇ ਸਨ।

## ਜਿਹੜੇ ਝੰਡਾ ਬਰਦਾਰ ਬਣੇ

ਗਿਆਨੀ ਦਿੱਤ ਸਿੰਘ ਦੀ ਮੌਤ 6 ਸਤੰਬਰ 1901 ਤੋਂ ਥੋੜ੍ਹੀ ਦੇਰ ਬਾਅਦ ਹੀ ਗਿਆਨੀ ਦਿੱਤ ਸਿੰਘ ਦੀਆਂ ਕੌਮ ਪ੍ਰਤੀ ਕੀਤੀਆਂ ਅਥਾਹ ਸੇਵਾਵਾਂ ਨੂੰ ਭੁਲਣਾ ਸ਼ੁਰੂ ਕਰ

ਦਿੱਤਾ ਸੀ। ਕੌਮ ਨੇ, ਖਾਸ ਕਰਕੇ ਸ਼੍ਰੋਮਣੀ ਕਮੇਟੀ ਨੇ ਇਸ ਹੀਰੇ ਦੀ ਪਹਿਚਾਣ ਹੀ ਨਹੀਂ ਕੀਤੀ। ਪਰ ਫੇਰ ਵੀ ਕੁਝ ਵਿਅਕਤੀਆਂ ਨੇ ਆਪਣੇ, ਆਪਣੇ ਬਲਬੂਤੇ 'ਤੇ ਗਿਆਨੀ ਦਿੱਤ ਸਿੰਘ ਦੀ ਯਾਦ ਨੂੰ ਤਾਜਾ ਰੱਖਣ ਲਈ ਕੁਝ ਵਿਸ਼ੇਸ਼ ਕਾਰਜ ਕੀਤੇ। ਇਸ ਲਈ ਅਜੇਹੇ ਸਿੱਖੀ ਕੇਸਾਂ ਸੇਵਕਾਂ ਨੂੰ ਗਿਆਨੀ ਦਿੱਤ ਸਿੰਘ ਜੀ ਦੀ ਯਾਦ ਨੂੰ ਤਾਜ਼ਾ ਰੱਖਣ ਵਾਲੇ ਝੰਡਾ ਬਰਦਾਰ ਕਿਹਾ ਹੈ। ਜੋ ਕਿ ਤਰਤੀਬ ਵਾਰ ਇਸ ਪ੍ਰਕਾਰ ਹਨ।

## ਜਥੇਦਾਰ ਬਖਸ਼ੀਸ਼ ਸਿੰਘ ਕਲੌੜ

ਜਥੇਦਾਰ ਬਖਸ਼ੀਸ਼ ਸਿੰਘ ਸਪੁੱਤਰ ਸ. ਜੀਤ ਸਿੰਘ ਨੂੰ ਸਭ ਤੋਂ ਪਹਿਲੇ ਝੰਡਾ ਬਰਦਾਰ ਕਿਹਾ ਜਾ ਸਕਦਾ ਹੈ, ਜਿਸ ਨੇ ਪਹਿਲੇ ਕੁੱਝ ਸਾਲਾਂ ਨੂੰ ਛੱਡ ਕੇ, ਜਦੋਂ ਗਿਆਨੀ ਦਿੱਤ ਸਿੰਘ ਨੂੰ ਲਗਭਗ ਭੁਲਾ ਹੀ ਦਿੱਤਾ ਸੀ ਤਾਂ ਗਿਆਨੀ ਲਾਲ ਸਿੰਘ ਬਿਜਲੀ ਅਤੇ ਸ: ਗੁਰਬਖ਼ਸ ਸਿੰਘ ਕੇਸਰੀ ਤੋਂ ਮਿਲੀ ਜਾਣਕਾਰੀ ਮੁਤਾਬਿਕ ਗਿ. ਦਿੱਤ ਸਿੰਘ ਜੀ ਬਾਰੇ ਜਥੇਦਾਰ ਬਖਸ਼ੀਸ਼ ਸਿੰਘ ਨੇ ਲੋਕਾਂ ਨੂੰ ਦਸਣਾ ਸ਼ੁਰੂ ਕੀਤਾ। ਗਿਆਨੀ ਦਿੱਤ ਸਿੰਘ ਜੀ ਦੇ ਜਨਮ ਅਸਥਾਨ ਵਾਲਾ ਘਰ ਉਹਨਾਂ ਦੇ ਘਰ ਦੇ ਨਾਲ ਲੱਗਦਾ ਸੀ ਜੋ ਖੰਡਰ ਬਣ ਚੁੱਕਾ ਸੀ।

ਜਥੇਦਾਰ ਬਖਸ਼ੀਸ਼ ਸਿੰਘ ਦਾ ਜਨਮ 1898 ਨੂੰ ਪਿੰਡ ਕਲੌੜ (ਨੰਦਪੁਰ) ਜਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਹੋਇਆ। ਉਹਨਾਂ ਦੇ ਪਿਤਾ ਜੀ ਸ. ਜੀਤ ਸਿੰਘ ਕਪੜਾ ਬੁਨਣ ਦਾ ਕੰਮ ਕਰਦੇ ਸਨ। ਜਥੇਦਾਰ ਬਖਸ਼ੀਸ਼ ਸਿੰਘ ਤਿੰਨ ਭਰਾਵਾਂ ਵਿਚੋਂ ਵਿਚਕਾਰਲੇ ਸਨ। ਕੁੱਝ ਕੁ ਜਮਾਤਾਂ ਪੜ੍ਹ ਵੀ ਗਏ ਸਨ ਅਤੇ ਗੁਰਬਾਣੀ ਨਾਲ ਜੁੜੇ ਹੋਏ ਸਨ। ਲੋੜ ਮੁਤਾਬਿਕ ਕੀਰਤਨ ਵੀ ਕਰਦੇ ਸਨ। ਪਿੰਡ ਕਲੌੜ ਥੇਹ ਉੱਤੇ ਇਕ ਕਿਲ੍ਹਾ ਸੀ ਜਿਥੇ ਨੌਵੇਂ ਗੁਰੂ ਤੇਗ ਬਹਾਦਰ ਸਾਹਿਬ ਜੀ ਦਿੱਲੀ ਜਾਣ ਸਮੇਂ ਠਹਿਰੇ ਸਨ, ਇਸੀ ਥੇਹ ਉਤੇ ਉਹਨਾਂ ਦੀ ਯਾਦ ਵਿੱਚ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਜਥੇਦਾਰ ਬਖਸ਼ੀਸ਼ ਸਿੰਘ ਇਸ ਗੁਰਦੁਆਰੇ ਵਿੱਚ ਕੀਰਤਨ ਕਰਨ ਜਾਇਆ ਕਰਦੇ ਸਨ। ਇੱਕ ਦਿਨ ਉਹ ਆਪਣੇ ਸਪੁੱਤਰ ਨੂੰ ਨਾਲ ਲੈ ਕੇ ਗਏ ਤਾਂ ਸੰਗਤ ਜੋ ਕਿ ਜੱਟ ਬਰਾਦਰੀ ਦੀ ਸੀ ਨੇ ਬੁਰਾ ਮਨਾਇਆ। ਇਸ ਤੋਂ ਬਾਅਦ ਜਥੇਦਾਰ ਬਖਸ਼ੀਸ਼ ਸਿੰਘ ਨੇ ਉਸ ਗੁਰਦੁਆਰੇ ਜਾਣਾ ਛੱਡ ਦਿੱਤਾ ਅਤੇ ਜਥੇਦਾਰ ਬਖਸ਼ੀਸ਼ ਸਿੰਘ ਕਲੌੜ ਨੇ ਸਭ ਤੋਂ ਪਹਿਲਾਂ 1941 ਵਿੱਚ ਮਹੱਲੇ ਦੇ ਕੁੱਝ ਪਤਵੰਤੇ ਸੱਜਨ, ਜਿਨ੍ਹਾਂ ਵਿੱਚ ਸ. ਸਿਆਮ ਸਿੰਘ, ਸ. ਸਾਹਿਬ ਸਿੰਘ, ਸ. ਗੰਡਾ ਸਿੰਘ, ਸ. ਬਸਤਾ ਸਿੰਘ, ਸ. ਭਗਵਾਨ ਸਿੰਘ, ਸ. ਨਰੈਣ ਸਿੰਘ, ਸ. ਮੱਘਰ ਸਿੰਘ ਸ਼ਾਮਲ ਸਨ, ਨੂੰ ਨਾਲ ਲੈ ਕੇ ਧਰਮਸ਼ਾਲਾ ਵਿੱਚ ਸੰਗਰਾਂਦ ਮਨਾਉਣੀ ਸ਼ੁਰੂ ਕੀਤੀ। ਤੇ ਸ. ਨਰੈਣ ਸਿੰਘ ਫੌਜੀ ਨੇ ਆਪਣੀ ਪੈਨਸ਼ਨ ਵਿਚੋਂ ਹਰ ਮਹੀਨੇ ਦੇਗ ਲਈ ਸਵਾ

ਰੁਪਿਆ ਦੇਣਾ ਸ਼ੁਰੂ ਕੀਤਾ। ਅੱਗੇ ਚੱਲਕੇ ਜਥੇਦਾਰ ਬਖਸ਼ੀਸ਼ ਸਿੰਘ ਨੇ ਗਿਆਨੀ ਦਿੱਤ ਸਿੰਘ ਜੀ ਦੀ ਸ਼ਖਸ਼ੀਅਤ ਤੋਂ ਪ੍ਰਭਾਵਿਤ ਹੋ ਕੇ, ਉਹਨਾਂ ਬਾਰੇ ਇਲਾਕੇ ਦੇ ਲੋਕਾਂ ਨੂੰ ਜਾਣੂ ਕਰਵਾਉਣ ਦੀ ਇੱਛਾ ਪ੍ਰਗਟ ਕੀਤੀ। ਇਸ ਕਾਰਜ ਦੀ ਸ਼ੁਰੂਆਤ 1942-43 ਦੇ ਕਰੀਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਦੇ ਮੌਕੇ ਨਗਰ ਕੀਰਤਨ ਨਾਲ ਕੀਤੀ ਗਈ ਅਤੇ 2 ਬਿੱਘੇ 6 ਵਿਸਵੇ ਥਾਂ ਲੈ ਕੇ ਉਸ ਵਿੱਚ ਨਿਸ਼ਾਨ ਸਾਹਿਬ ਲਗਾਇਆ ਗਿਆ। ਇਸੀ ਥਾਂ ਤੇ ਅੱਜ ਕੱਲ ਗੁਰਦੁਆਰਾ ਸਿੰਘ ਸਭਾ ਯਾਦਗਾਰ ਗਿਆਨੀ ਦਿੱਤ ਸਿੰਘ ਹੈ।

ਇਥੋਂ ਇਕ ਅਜੀਬੋ-ਗਰੀਬ ਕਹਾਣੀ ਸ਼ੁਰੂ ਹੁੰਦੀ ਹੈ। ਜਥੇਦਾਰ ਬਖਸ਼ੀਸ਼ ਸਿੰਘ ਦੇ ਮਨ ਵਿੱਚ ਇਹ ਜਨੂੰਨ ਆ ਗਿਆ ਕਿ ਗਿਆਨੀ ਦਿੱਤ ਸਿੰਘ ਜੀ ਦੀ ਯਾਦਗਾਰ ਬਣਾਈ ਜਾਵੇ ਪਰ ਉੱਚ ਜਾਤੀਆਂ ਦੇ ਕੁਝ ਅਮੀਰ ਲੋਕਾਂ ਨੂੰ ਇਹ ਹਜਮ ਨਹੀਂ ਹੋ ਰਿਹਾ ਸੀ। ਨਿਸ਼ਾਨ ਸਾਹਿਬ ਜੋ ਲਾਇਆ ਗਿਆ ਸੀ ਇਹਨਾਂ ਸ਼ਰਾਰਤੀ ਲੋਕਾਂ ਨੇ ਪੁੱਟ ਦਿੱਤਾ। ਫਿਰ ਇੱਕ ਕਮਰਾ ਤਿਆਰ ਕੀਤਾ ਗਿਆ, ਉਹ ਵੀ ਦਿਨ ਚੜ੍ਹਦੇ ਨੂੰ ਢਾਹ ਦਿੱਤਾ ਗਿਆ। ਇਹ ਸਿਲਸਲਾ ਕਾਫੀ ਦੇਰ ਚੱਲਦਾ ਰਿਹਾ ਤੇ ਜਥੇਦਾਰ ਬਖਸ਼ੀਸ਼ ਸਿੰਘ ਤੇ ਵਿਰੋਧੀਆਂ ਵਿਚਕਾਰ ਇੱਕ ਦੂਜੇ ਦੇ ਖਿਲਾਫ਼ ਅੱਠ ਮੁਕੱਦਮੇ ਚੱਲ ਪਏ। ਪਰ ਗਿਆਨੀ ਦਿੱਤ ਸਿੰਘ ਦੇ ਇਸ ਸੱਚੇ ਸੁੱਚੇ ਸੇਵਕ ਨੇ ਹਿੰਮਤ ਨਹੀਂ ਹਾਰੀ ਅਤੇ ਵਾਹਿਗੁਰੂ ਦੀ ਕ੍ਰਿਪਾ ਸਦਕਾ ਸਾਰੇ ਮੁਕਦਮੇ ਜਿੱਤੇ ਗਏ ਸਨ।

1975 ਵਿੱਚ ਗੁਰਦੁਆਰਾ ਸਾਹਿਬ ਯਾਦਗਾਰ ਗਿਆਨੀ ਦਿੱਤ ਸਿੰਘ ਦੀ ਉਸਾਰੀ ਮੁਕੰਮਲ ਹੋ ਗਈ ਸੀ। ਜਥੇਦਾਰ ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਗੁ. ਪ੍ਰਬੰਧਕ ਕਮੇਟੀ ਨੇ ਦੋ ਵਾਰੀ 11000, ਤੇ 5000 ਰੁਪਏ ਇਸ ਯਾਦਗਾਰ ਲਈ ਦਿੱਤੇ। ਇਸ ਤਰ੍ਹਾਂ ਪਹਿਲਾਂ ਪਿੰਡ ਪੱਧਰ, ਫਿਰ ਇਲਾਕੇ ਭਰ ਵਿੱਚ ਗਿਆਨੀ ਦਿੱਤ ਸਿੰਘ ਜੀ ਦੀ ਸ਼ਖਸੀਅਤ ਉਭਾਰਨ ਵਿੱਚ ਸਫਲ ਹੋ ਗਏ। 19 ਜੁਲਾਈ 1976 ਤੱਕ ਉਹਨਾਂ ਨੇ ਬਾਖੂਬੀ ਇਹ ਸੇਵਾ ਨਿਭਾਈ ਤੇ ਬਾਅਦ ਵਿੱਚ ਸ. ਗੁਰਦਿਆਲ ਸਿੰਘ ਕੈੜੇ ਨੇ ਉਹਨਾਂ ਦੇ ਪਦ ਚਿੰਨਾਂ ਤੇ ਚੱਲਦੇ ਹੋਏ ਸੇਵਾ ਕੀਤੀ। ਇਸੇ ਲੜੀ ਵਿੱਚ ਵਾਧਾ ਕਰਦਿਆਂ ਸ. ਗੁਰਬਚਨ ਸਿੰਘ ਜੀ ਦੀ ਰਹਿਨੁਮਾਈ ਹੇਠ ਗਿਆਨੀ ਜੀ ਦੇ ਜਨਮ ਸਥਾਨ ਤੇ ਉਹਨਾਂ ਦੇ ਜੱਦੀ ਘਰ ਵਿੱਚ ਗੁ. ਭੋਰਾ ਸਾਹਿਬ ਦੀ ਉਸਾਰੀ 1987 ਵਿੱਚ ਕੀਤੀ ਗਈ ਸੀ। ਇਸ ਲੜੀ ਨੂੰ ਅੱਗੇ ਤੋਰਦਿਆਂ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਦਾ ਜਨਮ ਹੋਇਆ ਤੇ ਜਨਵਰੀ 2010 ਤੋਂ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਗਿਆਨੀ ਜੀ ਦੀ ਸੋਚ ਦਾ ਝੰਡਾ ਬਰਦਾਰ ਬਣਕੇ ਨਿੱਤ ਨਵੇਂ ਦਿੱਸਹੱਦੇ ਕਾਇਮ ਕਰਦੀ ਜਾ ਰਹੀ ਹੈ। ਸੁਸਾਇਟੀ ਦੇ ਪ੍ਰਧਾਨ ਤੇ ਪੱਤ੍ਰਿਕਾ ਦੇ ਮੁੱਖ ਸੰਪਾਦਕ ਜਥੇਦਾਰ ਬਖਸ਼ੀਸ਼ ਸਿੰਘ ਦੇ ਸਪੁੱਤਰ ਪ੍ਰਿੰ: ਨਸੀਬ ਸਿੰਘ ਸੇਵਕ ਹਨ ਜੋ ਅੱਜਕਲ ਚੰਡੀਗੜ੍ਹ ਵਿਖੇ ਪੱਕੇ ਤੌਰ 'ਤੇ ਰਹਿ ਰਹੇ ਹਨ।

## ਰਾਜ-ਕਵੀ ਸ. ਗੁਰਬਖਸ਼ ਸਿੰਘ ਕੇਸਰੀ

ਦੂਜੇ ਝੰਡਾ ਬਰਦਾਰ ਰਾਜ-ਕਵੀ ਸ. ਗੁਰਬਖਸ਼ ਸਿੰਘ ਕੇਸਰੀ ਪੱਕੇ ਸਿੰਘ ਸਭੀਏ ਸਨ। ਉਹ ਗਿਆਨੀ ਦਿੱਤ ਸਿੰਘ ਜੀ ਦੀ ਸ਼ਖਸੀਅਤ ਤੋਂ ਅਤੀ ਪ੍ਰਭਾਵਿਤ ਸਨ ਅਤੇ ਗਿਆਨੀ ਜੀ ਵੱਲੋਂ ਸਿੱਖ ਕੌਮ ਲਈ ਕੀਤੇ ਵਿਸ਼ੇਸ਼ ਕਾਰਜਾਂ ਤੋਂ ਬੇਹੱਦ ਪ੍ਰਭਾਵਿਤ ਸਨ। ਉਹ ਗਿਆਨੀ ਦਿੱਤ ਸਿੰਘ ਜੀ ਦੇ ਪਿੰਡ ਤੋਂ ਲਗਭਗ 9 ਕਿਲੋਮੀਟਰ ਦੀ ਦੂਰੀ 'ਤੇ ਪਿੰਡ ਹਸਨਪੁਰ ਕੁਰਾਲੀ (ਅੰਬਾਲਾ) ਦੇ ਵਸਨੀਕ ਸਨ। ਉਹਨਾਂ ਦਾ ਜਨਮ 1881 ਈ. ਵਿੱਚ ਪਿਤਾ ਸ. ਧਿਆਨ ਸਿੰਘ ਤੇ ਮਾਤਾ ਨੰਦ ਕੌਰ ਦੇ ਘਰ ਹੋਇਆ। ਗਿਆਨੀ ਦਿੱਤ ਸਿੰਘ ਜੀ ਦੀ ਮੌਤ ਸਮੇਂ ਉਹਨਾਂ ਦੀ ਉਮਰ 20 ਸਾਲ ਦੇ ਕਰੀਬ ਸੀ ਤੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਉਹ ਗਿਆਨੀ ਦਿੱਤ ਸਿੰਘ ਦੇ ਵਿਦਿਆਰਥੀ ਵੀ ਰਹੇ ਹੋਣਗੇ ਅਤੇ ਸਿੰਘ ਸਭਾ ਲਾਹੌਰ ਦੇ ਸਰਗਰਮ ਮੈਂਬਰ ਵੀ ਰਹੇ ਹੋਣਗੇ। ਇਹਨਾਂ ਦੀ ਬਦੌਲਤ ਹੀ ਘੜੂੰਆਂ ਅਤੇ ਖਮਾਣੋਂ ਦੇ ਆਸੇ ਪਾਸੇ ਸਿੰਘ ਸਭਾ ਦਾ ਕਾਫੀ ਪ੍ਰਭਾਵ ਸੀ। ਇਸ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਗਿਆਨੀ ਜੀ ਦੇ ਸੰਪਰਕ ਵਿੱਚ ਰਹੇ ਹੋਣ। 1910 ਵਿੱਚ ਉਹਨਾਂ ਨੇ **"ਦਿੱਤ ਸਿੰਘ ਮੈਗਜ਼ੀਨ"** ਵੀ ਸ਼ੁਰੂ ਕੀਤਾ ਸੀ। ਉਹਨਾਂ ਨੇ ਗਿਆਨੀ ਜੀ ਦੀ ਯਾਦ ਵਿੱਚ ਰੋਪੜ ਵਿਖੇ ਕੰਨਿਆ ਸਕੂਲ ਵੀ ਖੋਲ੍ਹਿਆ ਸੀ। ਉਹ ਧਾਰਮਿਕ ਰੁਚੀਆਂ ਵਾਲੇ ਵਿਅਕਤੀ ਸਨ ਤੇ ਉਹਨਾਂ ਨੇ ਲਗਭਗ 37 ਕਿਤਾਬਾਂ ਦੀ ਰਚਨਾ ਕੀਤੀ। ਸਾਰੀਆਂ ਧਾਰਮਿਕ ਜਾਂ ਸਮਾਜ ਸੁਧਾਰ ਨਾਲ ਸਬੰਧਿਤ ਸਨ। ਉਹ ਇੱਕ ਪੱਤਰਕਾਰ ਵਜੋਂ ਵੀ ਉਭਰੇ। ਸਿਦਕ, ਸਿਰੜ ਅਤੇ ਲਗਨ ਉਹਨਾਂ ਦੀ ਜ਼ਿੰਦਗੀ ਦਾ ਅਹਿਮ ਹਿੱਸਾ ਸੀ। ਸਾਰੀ ਉਮਰ ਹੀ ਉਹ ਸਿਖੀ ਪ੍ਰਚਾਰ, ਵਿਦਿਆ ਦੇ ਪ੍ਰਚਾਰ, ਸਮਾਜ ਸੁਧਾਰ ਤੇ ਸਾਹਿਤਕ ਰਚਨਾ ਕਰਦੇ ਰਹੇ। 1958 ਵਿੱਚ ਉਹ ਸਵਰਗ ਸੁਧਾਰ ਗਏ।

## ਗਿਆਨੀ ਗੁਰਦਿਆਲ ਸਿੰਘ 'ਕੈੜੇ' ਕਲੌੜ

ਗਿਆਨੀ ਦਿੱਤ ਸਿੰਘ ਜੀ ਦੀ ਯਾਦ ਨੂੰ ਤਾਜਾ ਰੱਖਣ ਵਾਲੇ ਅਗਲੇ ਵੱਡੇ ਝੰਡਾ ਬਰਦਾਰ ਗਿਆਨੀ ਗੁਰਦਿਆਲ ਸਿੰਘ ਕੈੜੇ ਪਿੰਡ ਕਲੌੜ (ਨੰਦਪੁਰ) ਜਿਲ੍ਹਾ ਫਤਿਹਗੜ੍ਹ ਸਾਹਿਬ ਦਾ ਨਾਂ ਆਉਂਦਾ ਹੈ। 19 ਜੁਲਾਈ 1976 ਤੋਂ ਜਦੋਂ ਜਥੇਦਾਰ ਬਖਸ਼ੀਸ਼ ਸਿੰਘ ਦੀ ਮੌਤ ਹੋ ਗਈ ਸੀ, ਗਿਆਨੀ ਗੁਰਦਿਆਲ ਸਿੰਘ ਕੈੜੇ ਨੇ ਸਿੰਘ ਸਭਾ ਗੁਰਦੁਆਰਾ ਯਾਦਗਾਰ ਗਿਆਨੀ ਦਿੱਤ ਸਿੰਘ ਦੀ ਹਰ ਤਰ੍ਹਾਂ ਦੀ ਸੇਵਾ ਸੰਭਾਲ ਦੀ ਜਿੰਮੇਵਾਰੀ

ਨਿਭਾਉਣੀ ਸ਼ੁਰੂ ਕਰ ਦਿੱਤੀ ਸੀ ਅਤੇ ਆਪਣੇ ਆਖਰੀ ਸਾਹ ਤੱਕ ਇਸ 'ਤੇ ਸਿਦਕ ਤੇ ਸਿਰੜ ਨਾਲ ਪਹਿਰਾ ਦਿੱਤਾ। ਇਸ ਤੋਂ ਪਹਿਲਾਂ ਵੀ ਉਹ ਜਥੇਦਾਰ ਬਖਸ਼ੀਸ਼ ਸਿੰਘ ਦੀ ਟੀਮ ਦੇ ਸਿਰਕੱਢ ਮੈਂਬਰ ਸਨ। ਜੇ ਇਹ ਕਹਿ ਲਿਆ ਜਾਵੇ ਕਿ ਜਥੇਦਾਰ ਦੀ ਸੱਜੀ ਬਾਂਹ ਸਨ ਤਾਂ ਇਸ ਵਿੱਚ ਕੋਈ ਅਤਕਥਨੀ ਨਹੀਂ ਹੋਵੇਗੀ। ਇਹਨਾਂ ਦੀ ਟੀਮ ਵਿੱਚ ਇਹਨਾਂ ਦੇ ਭਰਾ ਗਿਆਨੀ ਹਜ਼ੂਰਾ ਸਿੰਘ ਵੀ ਬਹੁਤ ਸਰਗਰਮ ਰਹੇ ਅਤੇ ਗਿਆਨੀ ਦਿੱਤ ਸਿੰਘ ਦੀ ਯਾਦਗਾਰ ਲਈ ਹਰ ਸੰਭਵ ਕਾਰਜ ਕਰਨ ਵਿੱਚ ਮੋਹਰੀ ਰਹੇ। 6 ਸਤੰਬਰ ਗਿਆਨੀ ਜੀ ਦੀ ਬਰਸੀ ਦਾ ਦਿਹਾੜਾ ਨਿਰੰਤਰ ਧੂੰਮਧਾਮ ਨਾਲ ਮਨਾਉਂਦੇ ਰਹੇ।

ਗਿਆਨੀ ਗੁਰਦਿਆਲ ਸਿੰਘ ਜੀ ਦਾ ਜਨਮ 1923 ਵਿੱਚ ਹੋਇਆ ਉਹਨਾਂ ਦੇ ਪਿਤਾ ਸਵਰਗੀ ਸ. ਸਾਹਿਬ ਸਿੰਘ ਸਨ। ਗਿਆਨੀ ਗੁਰਦਿਆਲ ਸਿੰਘ ਦੇ ਤਿੰਨ ਭਰਾ ਸ. ਗੁਰਬਖਸ਼ ਸਿੰਘ, ਸ. ਸੰਪੂਰਨ ਸਿੰਘ ਤੇ ਸ. ਹਜ਼ੂਰਾ ਸਿੰਘ ਸਨ ਜੋ ਇਹਨਾਂ ਦੇ ਜੀਂਦੇ ਜੀਅ ਸਵਰਗ ਸਿਧਾਰ ਗਏ ਸਨ। ਇਹਨਾਂ ਦੀ ਪਤਨੀ ਦਾ ਨਾਂ ਸ੍ਰੀਮਤੀ ਸੁਰਜੀਤ ਕੌਰ ਸੀ। ਇਹਨਾਂ ਦਾ ਇੱਕ ਪੁੱਤਰ ਸ. ਹਰੀ ਸਿੰਘ ਕੈੜੇ ਹੈ ਜੋ ਕਿ ਪੰਜਾਬ ਨੈਸ਼ਨਲ ਬੈਂਕ ਤੋਂ ਮੈਨੇਜਰ ਦੀ ਆਸਾਮੀ ਤੋਂ ਸੇਵਾ ਮੁਕਤ ਹੋਏ ਹਨ ਅਤੇ ਅੱਜਕਲ ਖਰੜ (ਮੁਹਾਲੀ) ਵਿਖੇ ਮ. ਨੰ. 1040 ਗਾਰਡਨ ਕਲੋਨੀ ਹਸਪਤਾਲ ਰੋਡ ਵਿਖੇ ਪੱਕੇ ਤੌਰ 'ਤੇ ਰਹਿ ਰਹੇ ਹਨ। ਇੱਕ ਸਪੁੱਤਰੀ ਹਰਜਿੰਦਰ ਕੌਰ ਹੈ ਜੋ ਵਿਆਹੀ ਗਈ ਹੈ।

ਗਿਆਨੀ ਗੁਰਦਿਆਲ ਸਿੰਘ ਬਾਰੇ ਇਹ ਇੱਕ ਅਟੱਲ ਸਚਾਈ ਹੈ ਕਿ ਉਹ ਧੁਨ ਦੇ ਪੱਕੇ ਸਨ। ਉਹਨਾਂ ਦੀ ਪੂਰੀ ਜ਼ਿੰਦਗੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਮਰਪਿਤ ਸੀ ਤੇ ਗਿਆਨੀ ਦਿੱਤ ਸਿੰਘ ਦੇ ਸੱਚੇ ਭਗਤ ਸਨ। ਹਰ ਸਮੇਂ ਉਹਨਾਂ ਨੂੰ ਗਿਆਨੀ ਜੀ ਪ੍ਰਤੀ ਕਾਰਜ ਕਰਦੇ ਹੀ ਵੇਖਿਆ ਜਾ ਸਕਦਾ ਸੀ। ਇੱਥੋਂ ਤੱਕ ਕਿ ਉਹਨਾਂ ਨੇ ਆਪਣੀ ਰਿਹਾਇਸ਼ ਵੀ ਯਾਦਗਾਰ ਵਿੱਚ ਹੀ ਰੱਖ ਲਈ ਸੀ। ਸਵੇਰੇ ਤੜਕੇ ਮਹਾਰਾਜ ਦਾ ਪ੍ਰਕਾਸ਼ ਕਰਨਾ, ਆਸਾ ਦੀ ਵਾਰ ਦਾ ਪਾਠ (ਹਰਮੋਨੀਅਮ ਸਹਿਤ) ਬਿਨਾਂ ਕਿਸੇ ਨਾਗੇ ਦੇ ਕਰਨਾ। ਸ਼ਾਮ ਫਿਰ ਰਹਿਰਾਸ ਤੋਂ ਬਾਅਦ ਦੀਵਾਨ ਸਜਾਕੇ ਸੁਖ ਆਸਨ ਕਰਨੇ ਉਹਨਾਂ ਦੀ ਜ਼ਿੰਦਗੀ ਦਾ ਨਿਤਨੇਮ ਸੀ। ਗਿਆਨੀ ਦਿੱਤ ਸਿੰਘ ਦੀ ਯਾਦਗਾਰ ਦੀ ਬਿਲਡਿੰਗ ਪ੍ਰਤੀ ਉਹ ਹਮੇਸ਼ਾ ਫਿਕਰਮੰਦ ਰਹਿੰਦੇ ਸਨ। ਐਸ.ਜੀ.ਪੀ.ਸੀ ਦੇ ਪ੍ਰਧਾਨ ਅਤੇ ਮੰਤਰੀਆਂ ਨੂੰ ਮਿਲਦੇ ਰਹਿੰਦੇ ਸਨ। ਇਸ ਤਰ੍ਹਾਂ ਮਿਹਨਤ ਨਾਲ ਇਮਾਰਤ ਨੂੰ ਮੁਕੰਮਲ ਕਰਨ ਦਾ ਸਿਹਰਾ ਉਹਨਾਂ ਨੂੰ ਵੀ ਜਾਂਦਾ ਹੈ।

ਗਿਆਨੀ ਦਿੱਤ ਸਿੰਘ ਜੀ ਦੀ ਯਾਦ ਲਈ ਦਲੇਰੀ ਨਾਲ ਕੰਮ ਕਰਦੇ ਹੀ ਉਹ 05-01-2009 ਨੂੰ ਸਵਰਗ ਸਿਧਾਰ ਗਏ ਸਨ। ਉਹਨਾਂ ਵੱਲੋਂ ਕੀਤੇ ਵਿਸ਼ੇਸ਼ ਕਾਰਜ ਅਤੀ ਸ਼ਲਾਘਾਯੋਗ ਹਨ।

## ਭਾਈ ਤਖਤ ਸਿੰਘ ਜ਼ਿੰਦਾ ਸ਼ਹੀਦ (ਫਿਰੋਜਪੁਰ)

ਭਾਈ ਤਖਤ ਸਿੰਘ ਦਾ ਜਨਮ 1862 ਈ. ਵਿੱਚ ਹੋਇਆ। ਉਹਨਾਂ ਦੇ ਪਿਤਾ ਸ. ਦੇਵਾ ਸਿੰਘ ਤੇ ਮਾਤਾ ਸ੍ਰੀਮਤੀ ਚੰਦ ਕੌਰ ਸੀ। ਭਾਈ ਤਖਤ ਸਿੰਘ ਨੇ ਬਚਪਨ ਤੋਂ ਹੀ ਆਪਣੇ ਮਾਤਾ ਪਿਤਾ ਦੀ ਸਿੱਖੀ ਪ੍ਰਤੀ ਕੀਤੀ ਕਮਾਈ ਨੂੰ ਅੱਖੀਂ ਵੇਖਿਆ ਸੀ ਇਸ ਲਈ ਸਹਿਜੇ ਹੀ ਉਹਨਾਂ ਦਾ ਸੁਭਾਅ ਸਿਖੀ ਵੱਲ ਮੁੜ ਗਿਆ। ਉਹ ਆਪਣੇ ਪਿਤਾ ਜੀ ਦੀ ਸਿਖੀ ਪ੍ਰਤੀ ਸੇਵਾ ਨੂੰ ਦੇਖਦੇ ਹੋਏ ਜਿਆਦਾ ਪ੍ਰਭਾਵਿਤ ਹੋਏ ਸਨ। ਮਾਤਾ ਪਿਤਾ ਨੇ ਆਪਣੇ ਬੱਚੇ ਦਾ ਰੁਝਾਨ ਵੇਖ ਕੇ ਬਚਪਨ ਤੋਂ ਉਹਨਾਂ ਨੂੰ ਗੁਰਬਾਣੀ ਨਾਲ ਜੋੜਨਾ ਸ਼ੁਰੂ ਕਰ ਦਿੱਤਾ ਸੀ। 14 ਸਾਲ ਦੀ ਉਮਰ ਵਿੱਚ ਉਨ੍ਹਾਂ ਨੇ ਗੁਰਬਾਣੀ ਦਾ ਸ਼ੁਧ ਪਾਠ ਕਰਨ ਵਿੱਚ ਮੁਹਾਰਤ ਹਾਸਲ ਕਰ ਲਈ ਸੀ। ਉਹਨਾਂ ਦਿਨਾਂ ਵਿੱਚ ਸਿੰਘ ਸਭਾ ਦੀਆਂ ਸਰਗਰਮੀਆਂ ਤੇਜ਼ ਸਨ। ਪ੍ਰੋ. ਗੁਰਮੁਖ ਸਿੰਘ ਇਕ ਵਾਰੀ ਫਿਰੋਜ਼ਪੁਰ ਵਿਖੇ ਆਏ। ਭਾਈ ਤਖਤ ਸਿੰਘ ਉਹਨਾਂ ਦੇ ਵਿਚਾਰਾਂ ਤੋਂ ਬਹੁਤ ਪ੍ਰਭਾਵਿਤ ਹੋਏ। 1887 ਵਿੱਚ ਪ੍ਰੋ. ਗੁਰਮੁਖ ਸਿੰਘ ਨੇ ਉਹਨਾਂ ਨੂੰ ਓਰੀਐਂਟਲ ਕਾਲਜ ਲਾਹੌਰ ਵਿੱਚ ਦਾਖਲ ਕਰਵਾ ਦਿੱਤਾ ਅਤੇ ਪਹਿਲੇ ਦਿਨਾਂ ਵਿੱਚ ਉਹ ਗਿਆਨੀ ਦਿੱਤ ਸਿੰਘ ਦੇ ਨਾਲ ਹੀ ਰਹੇ। ਸੋ ਸੁਭਾਵਿਕ ਸੀ ਕਿ ਗਿਆਨੀ ਦਿੱਤ ਸਿੰਘ ਦੀ ਸ਼ਖਸ਼ੀਅਤ ਦਾ ਅਸਰ ਉਹਨਾਂ 'ਤੇ ਜ਼ਰੂਰ ਹੁੰਦਾ। 1888 ਵਿੱਚ ਭਾਈ ਤਖਤ ਸਿੰਘ ਨੇ ਵਿਦਵਾਨੀ ਦੀ ਪ੍ਰੀਖਿਆ ਪਾਸ ਕਰ ਲਈ ਸੀ ਤੇ ਪੰਜਾਬ ਯੂਨੀਵਰਸਿਟੀ ਵਿੱਚੋਂ ਦੂਜਾ ਸਥਾਨ ਪ੍ਰਾਪਤ ਕੀਤਾ। ਗਿਆਨੀ ਦਿੱਤ ਸਿੰਘ ਕਿਉਂਕਿ ਉਸੀ ਕਾਲਜ ਦੇ ਪੰਜਾਬੀ ਦੇ ਪ੍ਰੋਫੈਸਰ ਸਨ ਇਸ ਲਈ ਭਾਈ ਤਖਤ ਸਿੰਘ ਜੀ ਦੀ ਜ਼ਿੰਦਗੀ ਲਈ ਪੱਥ-ਪਰਦਰਸ਼ਕ ਸਾਬਤ ਹੋਏ।

ਭਾਈ ਤਖਤ ਸਿੰਘ ਨੇ ਕਈ ਜਿਕਰਯੋਗ ਕਾਰਜ ਕੀਤੇ ਉਹ ਗਿਆਨੀ ਜੀ ਦੀ ਇਸਤਰੀ ਸਿਖਿਆ ਪ੍ਰਤੀ ਸੋਚ ਤੋਂ ਬਹੁਤ ਜ਼ਿਆਦਾ ਪ੍ਰਭਾਵਿਤ ਸਨ ਇਸ ਲਈ ਉਹਨਾਂ ਨੇ ਪਹਿਲਾ ਵੱਡਾ ਕਾਰਜ ਇਹ ਕੀਤਾ ਕਿ ਇਸਤਰੀ ਸਿੱਖਿਆ ਦੇ ਪ੍ਰਚਾਰ ਲਈ ਫਿਰੋਜ਼ਪੁਰ ਵਿਖੇ 1904 ਵਿੱਚ ਸਿੱਖ ਕੰਨਿਆ ਵਿਦਿਆਲਾ ਸ਼ੁਰੂ ਕੀਤਾ ਜੋ ਅੱਜ ਤੱਕ ਚੱਲ ਰਿਹਾ ਹੈ। **ਪੰਜਾਬੀ ਭੈਣ ਨਾਮ ਦਾ ਇੱਕ ਮਾਸਿਕ ਰਸਾਲਾ ਵੀ ਸ਼ੁਰੂ ਕੀਤਾ।** ਗਿਆਨੀ ਦਿੱਤ ਸਿੰਘ ਦੀ ਯਾਦ ਨੂੰ ਤਾਜਾ ਰੱਖਣ ਲਈ ਫਿਰੋਜ਼ਪੁਰ ਵਿਖੇ ਹੀ ਭਾਈ ਦਿੱਤ ਸਿੰਘ ਲਾਇਬਰੇਰੀ ਵੀ ਸ਼ੁਰੂ ਕੀਤੀ ਸੀ। ਇਸ ਸਬੰਧੀ ਉਹਨਾਂ ਦੀ ਇਕ ਚਿੱਠੀ ਤੋਂ ਵੀ ਪੁਸ਼ਟੀ ਹੁੰਦੀ ਹੈ।

## ਭਾਈ ਦਿੱਤ ਸਿੰਘ ਲਾਇਬਰੇਰੀ ਫਿਰੋਜ਼ਪੁਰ

*ਗੁਰਪੁਰ ਨਿਵਾਸੀ ਕੌਮ ਨੂੰ ਜਗਾਣੇ ਵਾਲਾ, ਖਾਲਸਾ ਜੀ ਨੂੰ ਖਾਲਸਾ ਬਣਾਨੇ ਵਾਲਾ, ਆਪਣੇ ਸੁੱਖਾਂ ਨੂੰ ਕੌਮ ਦੀ ਸੇਵਾ ਵਿੱਚ ਰੋੜਨੇ ਵਾਲਾ, ਅੱਠੇ ਪਹਿਰ ਕੌਮ ਦੇ ਭਲੇ ਖਾਤਰ ਕਲਮ ਚਲਾਨੇ ਵਾਲਾ, ਬਿਮਾਰ ਹੋ ਕੇ ਮੰਜੇ ਪਰ ਪਿਆ ਮਜਮੂਨ ਲਿਖਨੇ ਵਾਲਾ, ਪਿਆਰੀ ਪੁਤਰੀ ਦੇ ਗੁਜਰੇ ਪਏ ਤੇ ਖਾਲਸਾ ਅਖਬਾਰ ਨੂੰ ਮਜਮੂਨ ਲਿਖਣ ਵਾਲੇ ਦੀ ਯਾਦਗਾਰ ਫਿਰੋਜ਼ਪੁਰ ਖਾਲਸੇ ਨੇ ਕਾਇਮ ਕਰ ਦਿੱਤੀ ਹੈ ਜਿਸ ਦਾ ਨਾਮ "ਭਾਈ ਦਿੱਤ ਸਿੰਘ ਲਾਇਬਰੇਰੀ ਫਿਰੋਜ਼ਪੁਰ" ਰੱਖਿਆ ਗਿਆ ਹੈ।*

ਭਾਈ ਤਖਤ ਸਿੰਘ ਦੀ ਮੌਤ ਤੋਂ ਬਾਅਦ ਇਸ ਲਾਇਬਰੇਰੀ ਦੀਆਂ ਪੁਸਤਕਾਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੂੰ ਦੇ ਦਿਤੀਆਂ ਗਈਆਂ ਸਨ। ਦਰਅਸਲ ਭਾਈ ਤਖਤ ਸਿੰਘ ਦਾ ਗਿਆਨੀ ਦਿੱਤ ਸਿੰਘ ਨਾਲ ਦਿਲੀ ਪਿਆਰ ਸੀ ਇਹੀ ਕਾਰਨ ਹੈ ਕਿ ਜ਼ਿੰਦਗੀ ਭਰ ਗਿਆਨੀ ਦਿੱਤ ਸਿੰਘ ਦੇ ਪਰਿਵਾਰ ਨਾਲ ਅਤੁੱਟ ਸਬੰਧ ਰਹੇ। ਗਿਆਨੀ ਜੀ ਨੇ ਆਪਣੀ ਪੁੱਤਰੀ ਦੀ ਮੌਤ ਦੀ ਚਿੱਠੀ ਭਾਈ ਤਖਤ ਸਿੰਘ ਨੂੰ ਹੀ ਲਿਖੀ ਸੋ ਇਸ ਤੋਂ ਉਹਨਾਂ ਦੇ ਪਿਆਰ ਸਤਿਕਾਰ ਦਾ ਪਤਾ ਚੱਲਦਾ ਹੈ। ਡਾ. ਬਲਦੇਵ ਸਿੰਘ ਦਾ ਦੂਜਾ ਵਿਆਹ ਆਪ ਨੇ ਆਪਣੇ ਹੋਸਟਲ ਦੀ ਇਕ ਸੁਸ਼ੀਲ ਲੜਕੀ ਸਤਵੰਤ ਕੌਰ ਨਾਲ ਕਰਵਾਇਆ। ਗਿਆਨੀ ਦਿੱਤ ਸਿੰਘ ਜੀ ਦੀ ਪਤਨੀ ਨੇ ਆਪਣੇ ਆਖਰੀ ਸਾਲ ਵੀ ਭਾਈ ਤਖਤ ਸਿੰਘ ਪਾਸ ਫਿਰੋਜ਼ਪੁਰ ਵਿਖੇ ਹੀ ਬਿਤਾਏ ਸਨ। ਉਮਰ ਭਰ ਦੀ ਇਸ ਦੋਸਤੀ ਨੇ ਦੋਹਾਂ ਪਰਿਵਾਰਾਂ ਦੀ ਸਾਂਝ ਹਮੇਸ਼ਾਂ ਚੜ੍ਹਦੀ ਕਲਾ ਵਿੱਚ ਰੱਖੀ।

## ਸ. ਪ੍ਰੀਤਮ ਸਿੰਘ ਐਮ.ਏ-ਮੁਹਾਲੀ

ਸ. ਪ੍ਰੀਤਮ ਸਿੰਘ ਐਮ.ਏ ਪੰਜਾਬੀ ਸਾਹਿਤ ਦੇ ਗਲਿਆਰਿਆਂ ਵਿੱਚ ਉਹ ਜਾਣਿਆ ਪਹਿਚਾਣਿਆ ਨਾਂ ਹੈ ਜਿਸ ਨੇ ਆਪਣੀ ਸਰਕਾਰੀ ਨੌਕਰੀ ਦੀ ਸੇਵਾ ਉਪਰੰਤ ਆਪਣੀ ਪੈਨਸ਼ਨ ਵਿੱਚੋਂ 30 ਪੁਸਤਕਾਂ ਪ੍ਰਕਾਸ਼ਿਤ ਕਰਨ ਉਪਰੰਤ ਪਾਠਕਾਂ ਨੂੰ ਮੁਫਤ ਪ੍ਰਦਾਨ ਕੀਤੀਆਂ ਹਨ। ਇਥੇ ਹੀ ਬੱਸ ਨਹੀਂ ਅਪਰੈਲ 2001 ਵਿੱਚ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਚੰਡੀਗੜ੍ਹ ਵਲੋਂ ਪਿੰਡ ਨੰਦਪੁਰ ਕਲੌੜ ਜਿਲ੍ਹਾ ਫਤਹਿਗੜ੍ਹ ਸਾਹਿਬ ਵਿਖੇ ਗਿਆਨੀ ਦਿੱਤ ਸਿੰਘ ਜੀ ਦੀ 100 ਸਾਲਾ ਯਾਦ ਨੂੰ ਸਮਰਪਿਤ ਕੀਤੇ ਗਏ ਚਾਰ ਦਿਨਾਂ ਸਮਾਗਮ ਦੇ ਆਖਰੀ ਦਿਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੇ ਸੁਸਾਇਟੀ ਦੀ ਮੰਗ ਮੰਨ ਕੇ ਗਿਆਨੀ ਦਿੱਤ ਸਿੰਘ ਜੀ ਦੀਆਂ ਸਾਰੀਆਂ ਰਚਨਾਵਾਂ ਨੂੰ ਮੁੜ ਪ੍ਰਕਾਸ਼ਿਤ ਕਰਨ

ਦਾ ਐਲਾਨ ਕੀਤਾ ਸੀ ਅਤੇ ਕਮੇਟੀ ਦੀ 24 ਸਤੰਬਰ ਦੀ ਮੀਟਿੰਗ ਵਿੱਚ ਇਹ ਮਤਾ ਪਾਸ ਵੀ ਹੋ ਗਿਆ ਸੀ ਪਰ ਅੱਜ ਤੱਕ ਭਾਵ 17 ਸਾਲ ਤੱਕ ਵੀ ਲਾਗੂ ਨਹੀਂ ਹੋ ਪਾਇਆ। ਸ. ਪ੍ਰੀਤਮ ਸਿੰਘ ਹੀ ਅਜੇਹੇ ਮਹਾਨ ਵਿਅਕਤੀ ਹਨ ਜਿਨ੍ਹਾਂ ਨੇ ਇਹ ਬੀੜਾ ਚੁੱਕਿਆ ਅਤੇ ਗਿਆਨੀ ਦਿੱਤ ਸਿੰਘ ਜੀ ਦੀਆਂ ਉਪਲਬਧ 44 ਪੁਸਤਕਾਂ ਨੂੰ ਦੁਬਾਰਾ ਸੰਪਾਦਿਤ ਕੀਤਾ ਤੇ ਮੁਫਤ ਵੰਡਿਆ ਅਤੇ ਨਾਲ ਹੀ ਗਿਆਨੀ ਜੀ ਦੀਆਂ ਰਚਨਾਵਾਂ ਦੀ ਭਾਲ ਵੀ ਕੀਤੀ ਜੋ ਕਿ ਇਹਨਾਂ ਦੀ ਖੋਜ ਮੁਤਾਬਿਕ 72 ਬਣਦੀਆਂ ਹੈ। ਇਸ ਵਡੇਰੇ ਕਾਰਜ ਨੂੰ ਮੁੱਖ ਰੱਖ ਕੇ ਇਹਨਾਂ ਨੂੰ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਤੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਵਲੋਂ ਕਰਵਾਏ ਗਏ ਜਨਵਰੀ 2011 ਦੇ ਇੱਕ ਵਿਸ਼ੇਸ਼ ਸਨਮਾਨ ਸਮਾਰੋਹ ਵਿੱਚ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ 2011 ਨਾਲ ਸਨਮਾਨਿਤ ਵੀ ਕੀਤਾ ਗਿਆ।

ਸ. ਪ੍ਰੀਤਮ ਸਿੰਘ ਐਮ.ਏ. ਦਾ ਜਨਮ ਮਿਤੀ 05-10-1942 ਨੂੰ ਜਿਲ੍ਹਾ ਸੰਗਰੂਰ ਦੇ ਪਿੰਡ ਅੰਧੇੜੀ (ਪੰਜਾਬ) ਵਿਖੇ ਹੋਇਆ। ਇਹਨਾਂ ਦੇ ਪਿਤਾ ਜੀ ਸ. ਈਸ਼ਰ ਸਿੰਘ ਬਲਦ, ਸ. ਕਿਸ਼ਨ ਸਿੰਘ ਅਤੇ ਮਾਤਾ ਸ੍ਰੀਮਤੀ ਬਚਨ ਕੌਰ ਸਨ ਜੋ ਕਿ 6 ਸਾਲ ਦੀ ਉਮਰ ਵਿੱਚ ਹੀ ਇਹਨਾਂ ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਮਾਂ ਬਾਪ ਦੇ ਸਾਏ ਤੋਂ ਬਿਨਾਂ ਗਰੀਬੀ ਦੀ ਹਾਲਤ ਵਿੱਚ ਵੀ ਬਚਪਨ ਤੋਂ ਲਗਨ, ਮਿਹਨਤ ਤੇ ਸਿਰੜ ਨਾਲ ਐਮ.ਏ . (ਲੋਕ ਸਾਸ਼ਤਰ ਅਤੇ ਲੋਕ ਪ੍ਰਸ਼ਾਸਨ) ਤੱਕ ਪੜ੍ਹਾਈ ਕੀਤੀ। ਆਪਣੀ ਮਿਹਨਤ ਤੇ ਪੜ੍ਹਾਈ ਦੀ ਬਦੌਲਤ ਹੀ ਉਹਨਾਂ ਨੇ 8 ਵਿਭਾਗਾਂ ਵਿੱਚ 9 ਵੱਖ-ਵੱਖ ਆਸਾਮੀਆਂ 'ਤੇ ਕੰਮ ਕੀਤਾ ਅਤੇ 31-10-2000 ਨੂੰ ਡਿਪਾਰਟਮੈਂਟ ਆਫ ਪਲਾਨਿੰਗ ਵਿਭਾਗ ਪੰਜਾਬ ਸਰਕਾਰ ਤੋਂ ਜਾਇੰਟ ਡਾਇਰੈਕਟਰ ਅਰਥ ਅਤੇ ਅੰਕੜਾ ਦੇ ਉੱਚ ਅਹੁਦੇ ਦੀ ਪੋਸਟ ਤੋਂ ਸਾਢੇ 35 ਸਾਲ ਦੀ ਲਗਾਤਾਰ ਕੀਤੀ ਸੇਵਾ ਤੋਂ ਬਾਅਦ ਸੇਵਾ ਮੁਕਤ ਹੋਏ। ਇਹਨਾਂ ਦਾ ਸਾਰਾ ਪਰਿਵਾਰ ਭਾਵ ਪੁੱਤਰ, ਪੁੱਤਰੀਆਂ, ਨੂੰਹਾਂ, ਜਵਾਈ ਸਭ ਚੰਗੇ ਪੜ੍ਹੇ-ਲਿਖੇ ਹਨ ਤੇ ਚੰਗੀਆਂ ਆਸਾਮੀਆਂ 'ਤੇ ਨੌਕਰੀਆਂ ਕਰ ਰਹੇ ਹਨ। ਇਹਨਾਂ ਦੀ ਪਤਨੀ ਸ਼੍ਰੀਮਤੀ ਜਗੀਰ ਕੌਰ ਹਮੇਸ਼ਾ ਇਹਨਾਂ ਨਾਲ ਹਰ ਕਾਰਜ ਲਈ ਮਦਦ ਕਰਦੇ ਆ ਰਹੇ ਹਨ। ਅੱਜ ਕੱਲ ਇਹ ਮਕਾਨ ਨੰ. 416 ਫੇਜ 10 ਮੁਹਾਲੀ ਵਿਖੇ ਆਪਣੇ ਘਰ ਵਿੱਚ ਰਹਿ ਰਹੇ ਹਨ। ਇਹਨਾਂ ਦਾ ਨੰਬਰ 0172-2212020 ਹੈ। ਆਪਣੀ ਸੇਵਾ ਮੁਕਤੀ ਤੋਂ ਬਾਅਦ ਜੋ ਇਹਨਾਂ ਨੇ ਮੁਫਤ ਪੁਸਤਕਾਂ ਵੰਡਣ ਦਾ ਕਾਰਜ ਕੀਤਾ ਹੋਇਆ ਹੈ, ਇਹ ਅਤੀ ਸ਼ਲਾਘਾਯੋਗ ਹੈ। ਗਿਆਨੀ ਦਿੱਤ ਸਿੰਘ ਜੀ ਦੀਆਂ ਪੁਸਤਕਾਂ ਨੂੰ 16 ਭਾਗਾਂ ਵਿੱਚ ਸੰਪਾਦਿਕ ਕਰਨ ਉਪਰੰਤ ਗਿਆਨੀ ਦਿੱਤ ਸਿੰਘ ਜੀ ਦੀ ਜੀਵਨੀ ਲਿਖ ਕੇ ਇੱਕ ਵੱਡਾ ਮਾਅਰਕਾ ਮਾਰਿਆ ਹੈ। ਸ. ਪ੍ਰੀਤਮ ਸਿੰਘ ਦੀ ਉਪਰੋਕਤ ਕਾਰਜ ਵਿਧੀ, ਸੁਚੱਜੀ ਸੋਚ ਨੂੰ ਤਾਂ ਹਰ ਇਕ ਵੱਲੋਂ ਸਲਾਮ ਕਰਨੀ ਬਣਦੀ ਹੈ ਪਰ ਅਦਾਰਾ ਭਾਈ ਦਿੱਤ ਸਿੰਘ

ਪੱਤ੍ਰਿਕਾ ਤੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਇਹਨਾਂ ਦੀ ਹਮੇਸ਼ਾ ਰਿਣੀ ਰਹੇਗੀ ਕਿ ਜੋ ਗਿਆਨੀ ਦਿੱਤ ਸਿੰਘ ਜੀ ਬਾਰੇ ਕਾਰਜ ਇਹਨਾਂ ਨੇ ਕਰ ਵਿਖਾਏ ਹਨ ਉਹ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਨਹੀਂ ਕਰ ਸਕੀ। ਉਹਨਾਂ ਦੀ ਇੱਛਾ, ਲਗਨ, ਸਿਦਕ, ਸਿਰੜ ਤੇ ਜਨੂੰਨ ਨੂੰ ਲੱਖ ਲੱਖ ਪ੍ਰਣਾਮ ਕੀਤਾ ਜਾਂਦਾ ਹੈ। ਵਾਹਿਗੁਰੂ ਅੱਗੇ ਅਰਦਾਸ ਹੈ ਕਿ ਉਹਨਾਂ ਦੀ ਜਿੰਦਗੀ ਨੂੰ ਹੋਰ ਲੰਮੇਰੀ ਕਰਨ ਦੇ ਨਾਲ ਨਾਲ ਹਮੇਸ਼ਾ ਤੰਦਰੁਸਤੀ ਦੀ ਦਾਤ ਬਖਸ਼ੇ ਤਾਂ ਕਿ ਉਹ ਕੌਮ ਲਈ ਹੋਰ ਨਵੇਕਲੇ ਕੰਮ ਕਰ ਸਕਣ।

## ਡਾ: ਕਰਨੈਲ ਸਿੰਘ 'ਸੋਮਲ'

ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਗੱਲ ਕਰਦਿਆਂ ਡਾ. ਕਰਨੈਲ ਸਿੰਘ 'ਸੋਮਲ' ਦਾ ਨਾਂ ਆਪ ਮੁਹਾਰੇ ਸਾਹਮਣੇ ਆ ਜਾਂਦਾ ਹੈ। ਇਹ ਸੁਭਾਵਿਕ ਇਸ ਲਈ ਹੈ ਕਿ ਡਾਕਟਰ ਸਾਹਿਬ ਲਗਭਗ 3 ਦਹਾਕਿਆਂ ਤੋਂ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਬਾਰੇ ਅਖਬਾਰਾਂ ਵਿੱਚ ਲਿਖਦੇ ਆ ਰਹੇ ਹਨ, ਦੂਜਾ ਗਿਆਨੀ ਦਿੱਤ ਸਿੰਘ ਨੂੰ ਇਹ ਆਪਣਾ ਆਦਰਸ਼ ਮੰਨਦੇ ਹਨ ਅਤੇ ਗਿਆਨੀ ਜੀ ਦੀ ਲੇਖਣੀ ਤੋਂ ਅਤਿ ਪ੍ਰਭਾਵਿਤ ਹਨ। 6 ਸਤੰਬਰ 2001 ਨੂੰ ਗਿਆਨੀ ਦਿੱਤ ਸਿੰਘ ਜੀ ਦੀ 100 ਵੀਂ ਬਰਸੀ ਪਿੰਡ ਨੰਦਪੁਰ ਕਲੌੜ ਵਿਖੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨ ਸੁਸਾਇਟੀ (ਰਜਿ:) ਮੁੱਖ ਦਫਤਰ ਚੰਡੀਗੜ੍ਹ ਦੀ ਰਹਿਨੁਮਾਈ ਹੇਠ ਵੱਡੇ ਪੱਧਰ 'ਤੇ ਮਨਾਈ ਗਈ ਸੀ। ਡਾ. ਕਰਨੈਲ ਸਿੰਘ 'ਸੋਮਲ' ਜੀ ਦਾ ਮਨ ਹੋਰ ਕੁੱਝ ਜ਼ਿਆਦਾ ਕਰਨ ਲਈ ਉਤਾਵਲਾ ਸੀ। ਲੇਖਕ ਤਾਂ ਉਹ ਪਹਿਲਾਂ ਹੀ ਸਨ, ਸੋ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਤੇ ਰਚਨਾਵਾਂ ਸਬੰਧੀ ਖੋਜ ਭਰਪੂਰ ਪੁਸਤਕ ਲਿਖਣ ਲਈ ਕੋਸ਼ਿਸ਼ਾਂ ਆਰੰਭ ਕਰ ਦਿੱਤੀਆਂ। ਆਪਣੀ ਲਗਾਤਾਰ ਮਿਹਨਤ ਦੇ ਨਤੀਜੇ ਵਜੋਂ ਉਨ੍ਹਾਂ ਨੇ ਕੁੱਝ ਸਾਲਾਂ ਅੰਦਰ ਹੀ ਗਿਆਨੀ ਜੀ ਸਬੰਧੀ ਬਹੁਤ ਖੋਜ ਭਰਪੂਰ ਪੁਸਤਕ ਦੀ ਰਚਨਾ ਕੀਤੀ ਜਿਸ ਦਾ ਨਾਂ ਰਖਿਆ ਗਿਆ **"ਭਾਈ ਦਿੱਤ ਸਿੰਘ ਗਿਆਨੀ (ਜੀਵਨ ਰਚਨਾ ਤੇ ਸ਼ਖਸੀਅਤ)"** ਇਸ ਪੁਸਤਕ ਨੂੰ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਨੇ ਪ੍ਰਕਾਸ਼ਿਤ ਕੀਤਾ ਸੀ। ਇਸ ਪੁਸਤਕ ਤੋਂ ਪਹਿਲਾਂ ਵੀ 7-8 ਲੇਖਕਾਂ ਨੇ ਗਿਆਨੀ ਦਿੱਤ ਸਿੰਘ ਸਬੰਧੀ ਪੁਸਤਕਾਂ ਲਿਖੀਆਂ ਸਨ ਪਰ ਡਾਕਟਰ ਸਾਹਿਬ ਦੀ ਪੁਸਤਕ ਇਨ੍ਹਾਂ ਪੁਸਤਕਾਂ ਤੋਂ ਨਿਵੇਕਲੀ ਸੀ। ਇਹ ਇਸ ਲਈ ਹੈ ਕਿਉਂਕਿ ਇਨ੍ਹਾਂ ਨੇ ਹਰ ਪਹਿਲੂ ਬਾਰੇ, ਖੋਜ ਉਪਰੰਤ ਬਹੁਤ ਗੰਭੀਰਤਾ ਅਤੇ ਵੇਰਵੇ ਸਹਿਤ ਲਿਖਿਆ ਹੈ। ਹਰ ਤਰ੍ਹਾਂ ਦੇ ਭੁਲੇਖਿਆਂ ਨੂੰ ਤਰਕ ਤੇ ਦਲੀਲਾਂ ਦੀ ਕਸਵੱਟੀ ਤੇ ਪੂਰੀ ਤਰ੍ਹਾਂ ਨਾਪ ਤੋਲ ਕੇ ਸ਼ਪੱਸ਼ਟ ਸ਼ਬਦਾਂ ਵਿੱਚ ਲਿਖਿਆ।

ਭਾਵ ਕਿਸੇ ਵੀ ਤਰ੍ਹਾਂ ਦੀ ਸ਼ੱਕ ਦੀ ਗੁੰਜਾਇਸ਼ ਨਹੀਂ ਛੱਡੀ।

ਡਾ. ਕਰਨੈਲ ਸਿੰਘ ਸੋਮਲ ਗਿਆਨੀ ਦਿੱਤ ਸਿੰਘ ਜੀ ਦੇ ਪਿੰਡ ਕਲੌੜ ਨਾਲ ਹੀ ਸਬੰਧਤ ਹਨ। ਇਨ੍ਹਾਂ ਦਾ ਜਨਮ ਇਸ ਇਤਿਹਾਸਕ ਪਿੰਡ ਕਲੌੜ (ਨੰਦਪੁਰ) ਜ਼ਿਲ੍ਹਾ ਫਤਹਿਗੜ੍ਹ ਸਾਹਿਬ, ਜਿਸ ਪਿੰਡ ਵਿੱਚ ਕਿ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਿੱਲੀ ਜਾਂਦੇ ਸਮੇਂ ਠਹਿਰੇ ਸਨ, ਮਿਤੀ 28-09-1940 ਨੂੰ ਹੋਇਆ। ਇਨ੍ਹਾਂ ਦੇ ਪਿਤਾ ਲੰਬਰਦਾਰ ਸ. ਪ੍ਰੇਮ ਸਿੰਘ ਤੇ ਮਾਤਾ ਸ਼੍ਰੀਮਤੀ ਸੁਰਜੀਤ ਕੌਰ ਸਨ। ਅੱਜਕਲ ਇਹ ਮਕਾਨ ਨੰਬਰ 337, ਫੇਜ਼ 6, ਮੁਹਾਲੀ ਵਿਖੇ ਪੱਕੇ ਤੌਰ 'ਤੇ ਆਪਣੇ ਘਰ ਵਿੱਚ ਰਹਿ ਰਹੇ ਹਨ। ਇਨ੍ਹਾਂ ਦੀ ਜੀਵਨ ਸਾਥਣ ਸ਼੍ਰੀਮਤੀ ਸਲਿੰਦਰ ਕੌਰ ਇਤਿਹਾਸਕ ਪਿੰਡ ਘੜੂੰਆ (ਮੁਹਾਲੀ) ਨਾਲ ਸਬੰਧਤ ਹੈ। ਦੋ ਧੀਆਂ ਹਨ ਜੋ ਕਿ ਵਿਆਹੀਆਂ ਹੋਈਆਂ ਹਨ।

ਇਨ੍ਹਾਂ ਨੇ ਆਪਣੀ ਜ਼ਿੰਦਗੀ ਇਕ ਅਧਿਆਪਕ ਦੇ ਤੌਰ 'ਤੇ ਸ਼ੁਰੂ ਕੀਤੀ ਅਤੇ ਨਾਲ-ਨਾਲ ਉਚੇਰੀ ਪੜ੍ਹਾਈ ਕਰਦੇ ਰਹੇ, ਸੋ ਇਨ੍ਹਾਂ ਨੇ ਐਮ.ਏ. (ਪੰਜਾਬੀ, ਹਿੰਦੀ) ਪੀ.ਐਚ.ਡੀ. ਤੱਕ ਵਿਦਿਆ ਹਾਸਲ ਕੀਤੀ ਹੋਈ ਹੈ। ਇਸੇ ਕਰਕੇ ਸਾਹਿਤਕ ਰੁਚੀਆਂ ਇਨ੍ਹਾਂ ਦੇ ਅੰਦਰੋਂ ਆਪ ਮੁਹਾਰੇ ਉਭਰਨ ਲੱਗੀਆਂ। ਸਾਹਿਤ ਪੜ੍ਹਨਾ ਤੇ ਲਿਖਣਾ ਉਨ੍ਹਾਂ ਦੀ ਰੁਚੀ ਬਣ ਗਈ। ਉਹ ਪੰਜਾਬ ਸਕੂਲ ਸਿਖਿਆ ਬੋਰਡ ਮੁਹਾਲੀ ਵਿਖੇ ਬਤੌਰ ਭਾਸ਼ਾ ਮਾਹਿਰ ਬਣੇ ਅਤੇ ਬਾਅਦ ਵਿੱਚ ਸਹਾਇਕ ਡਾਇਰੈਕਟਰ (ਪੰਜਾਬੀ ਵਿਕਾਸ ਕੇਂਦਰ) ਦੇ ਅਹੁਦੇ 'ਤੇ 23 ਸਾਲ ਸੇਵਾ ਕਰਕੇ ਸੇਵਾ ਮੁਕਤ ਹੋਏ।

ਇਕ ਹੋਰ ਵਡੇਰੀ ਜ਼ਿਕਰਯੋਗ ਰਚਨਾ ਉਨ੍ਹਾਂ ਦੀ ਜ਼ਿੰਦਗੀ ਦੀ ਇਕ ਅਹਿਮ ਰਚਨਾ ਹੈ ਜੋ ਸਾਹਿਤਕ ਹਲਕਿਆਂ ਵਿੱਚ ਹਮੇਸ਼ਾ ਯਾਦ ਰੱਖੀ ਜਾਵੇਗੀ। ਇਹ ਰਚਨਾ ਹੈ **ਗਿਆਨੀ ਦਿੱਤ ਸਿੰਘ ਜੀ ਦੀ ਚੋਣਵੀ ਰਚਨਾਵਲੀ"।** ਇਸ ਪੁਸਤਕ ਵਿੱਚ ਲਗਭਗ ਸਾਰੀਆਂ ਪੁਸਤਕਾਂ ਸ਼ਾਮਲ ਹਨ, ਇਸ ਵੱਡ ਅਕਾਰੀ ਪੁਸਤਕ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਜਨਵਰੀ 2017 ਵਿੱਚ ਪ੍ਰਕਾਸ਼ਿਤ ਕਰਨ ਉਪਰੰਤ ਲੋਕ ਅਰਪਣ ਕੀਤਾ। ਡਾਕਟਰ ਸਾਹਿਬ ਨੇ ਹੋਰ ਬਹੁਤ ਸਾਰੀਆਂ ਪੁਸਤਕਾਂ ਰਾਹੀਂ ਪੰਜਾਬੀ ਸਾਹਿਤ ਦੇ ਖਜ਼ਾਨੇ ਨੂੰ ਅਮੀਰ ਕੀਤਾ ਹੈ। ਡਾ. ਕਰਨੈਲ ਸਿੰਘ 'ਸੋਮਲ' ਇਕ ਬਹੁਤ ਪ੍ਰਭਾਵਸ਼ਾਲੀ ਬਹੁ-ਪੱਖੀ ਸ਼ਖਸੀਅਤ ਦੇ ਮਾਲਕ ਹਨ। ਉਨ੍ਹਾਂ ਦਾ ਅਤੀ ਸਾਊ ਸੁਭਾਅ ਹਰ ਕਿਸੇ ਨੂੰ ਕੀਲ ਲੈਂਦਾ ਹੈ।

ਗਿਆਨੀ ਦਿੱਤ ਸਿੰਘ ਜੀ ਪ੍ਰਤੀ ਜੋ ਕਾਰਜ ਉਨ੍ਹਾਂ ਨੇ ਕੀਤੇ ਹਨ ਜਾਂ ਕਰ ਰਹੇ ਹਨ, ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਹਮੇਸ਼ਾ ਉਨ੍ਹਾਂ ਦੇ ਰਿਣੀ ਰਹਿਣਗੇ। ਵਾਹਿਗੁਰੂ ਅੱਗੇ ਅਰਦਾਸ ਹੈ ਕਿ ਉਹ ਡਾ. ਸਾਹਿਬ ਨੂੰ ਲੰਮੀ ਉਮਰ ਬਖਸ਼ੇ ਤੇ ਹਮੇਸ਼ਾ ਤੰਦਰੁਸਤੀ ਦੀ

ਦਾਤ ਦੀ ਮਿਹਰ ਰਹੇ ਤਾਂ ਕਿ ਉਹ ਆਪਣੇ ਕਾਰਜਾਂ ਨੂੰ ਨਿਰੰਤਰ ਕਰਦੇ ਰਹਿਣ।

## ਡਾ: ਇੰਦਰਜੀਤ ਸਿੰਘ 'ਗੋਗੋਆਣੀ'

ਡਾ: ਇੰਦਰਜੀਤ ਸਿੰਘ 'ਗੋਗੋਆਣੀ' ਦਾ ਨਾਮ ਅਜੋਕੇ ਯੁੱਗ ਦੇ ਸਿੱਖ ਵਿਦਵਾਨਾਂ ਦੀ ਪਹਿਲੀ ਕਤਾਰ ਵਿੱਚ ਆਉਂਦਾ ਹੈ। ਉਨ੍ਹਾਂ ਦਾ ਸਿੱਖੀ ਪ੍ਰਤੀ ਸੁਹਿਰਦਤਾ, ਸਿਦਕ, ਸਿਰੜ ਤੇ ਮਿਹਨਤੀ ਹੋਣਾ, ਉਨ੍ਹਾਂ ਦੀ ਇਸ ਬੁਲੰਦੀ ਦਾ ਕਾਰਨ ਹੈ। ਅੱਜ ਕੱਲ ਉਨ੍ਹਾਂ ਦਾ ਨਾਂ ਸਿੱਖ ਕੌਮ ਦੇ ਗੌਰਵਮਈ ਵਿਦਵਾਨ ਮਹਾਨ ਸਾਹਿਤਕਾਰ ਪੰਥ ਰਤਨ ਗਿਆਨੀ ਦਿੱਤ ਸਿੰਘ ਲਈ ਕੀਤੇ ਵਿਸ਼ੇਸ਼ ਕਾਰਜਾਂ ਕਰਕੇ ਵੀ, ਸਿੱਖੀ ਦੇ ਗਲਿਆਰੀਆਂ ਵਿੱਚ ਵਿਸ਼ੇਸ਼ ਰੂਪ ਵਿੱਚ ਜਾਣਿਆ ਜਾਂਦਾ ਹੈ। ਜਾਣਿਆ ਵੀ ਕਿਉਂ ਨਾ ਜਾਵੇ ? ਕਿਉਂਕਿ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਅਤੇ ਰਚਨਾਵਾਂ 'ਤੇ ਪੀ.ਐਚ.ਡੀ. ਕਰਨ ਵਾਲੇ ਉਹ ਪਹਿਲੇ ਝੰਡਾ ਬਰਦਾਰਾਂ ਵਿੱਚ ਸ਼ਾਮਲ ਹਨ। ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਜੀਵਨ ਰਚਨਾ ਤੇ ਸਿੱਖ ਕੌਮ ਨੂੰ ਦੇਣ ਦੀ ਜੋ ਪਹਿਲੀ ਪੁਸਤਕ ਲਿਖੀ ਸੀ ਉਹ ਹੀ ਉਨ੍ਹਾਂ ਦੀ ਪੀ.ਐਚ.ਡੀ. ਦਾ ਖੋਜ ਕਾਰਜ ਸੀ। ਉਨ੍ਹਾਂ ਨੇ ਆਪਣੇ ਆਪ ਨੂੰ ਸਿਰਫ ਏਥੇ ਤੱਕ ਹੀ ਸੀਮਿਤ ਨਹੀਂ ਰਖਿਆ ਬਲਕਿ ਗਿਆਨੀ ਦਿੱਤ ਸਿੰਘ ਦੀਆਂ ਸਾਰੀਆਂ ਰਚਨਾਵਾਂ ਨੂੰ ਮੁੜ ਸੰਪਾਦਿਤ ਕਰਨ ਦਾ ਰਾਹ ਵੀ ਚੁਣਿਆ ਹੈ ਅਤੇ ਕਾਫੀ ਕੰਮ ਨਿਬੇੜ ਵੀ ਲਿਆ ਹੈ। ਗਿਆਨੀ ਜੀ ਦੀਆਂ ਉਨ੍ਹਾਂ ਨੇ ਹੁਣ ਤੱਕ ਕਾਫੀ ਪੁਸਤਕਾਂ ਸੰਪਾਦਿਤ ਕਰ ਦਿੱਤੀਆਂ ਹਨ ਜਿਵੇਂ ਕਿ:

1. *ਗਿਆਨੀ ਦਿੱਤ ਸਿੰਘ ਜੀਵਨ, ਰਚਨਾ ਅਤੇ ਸਿੱਖ ਪੰਥ ਨੂੰ ਦੇਣ*
2. *ਗਿਆਨੀ ਦਿੱਤ ਸਿੰਘ ਤੇ ਸਿੱਖ ਮਸਲੇ*
   *(1895 ਤੋਂ 1901 ਤੱਕ) ਖਾਲਸਾ ਅਖਬਾਰ ਲਾਹੌਰ ਦੇ ਸੰਪਾਦਕੀ ਲੇਖ*
3. *ਨੀਤੀ ਬਚਨ-ਕ੍ਰਿਤ ਗਿ: ਦਿੱਤ ਸਿੰਘ*
4. *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ (ਵਿਆਖਿਆ ਗਿ. ਦਿੱਤ ਸਿੰਘ)*
5. *ਗਿਆਨੀ ਦਿੱਤ ਸਿੰਘ ਰਚਨਾਵਲੀ-ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਬਾਦ*
6. *ਗਿਆਨੀ ਦਿੱਤ ਸਿੰਘ ਰਚਨਾਵਲੀ: ਵਿਅੰਗ ਤੇ ਆਲੋਚਨਾ-ਗੁੱਗਾ ਗਪੌੜਾ, ਮੀਰਾਂ ਮਨੌਤ, ਸੁਲਤਾਨ ਪੁਆੜਾ*
7. *ਗਿਆਨੀ ਦਿੱਤ ਸਿੰਘ ਰਚਨਾਵਲੀ-ਧਰਮ ਤੇ ਫਲਸਫਾ: ਨਕਲੀ ਸਿੱਖ ਪ੍ਰਬੋਧ, ਗੁਰਮਤਿ ਆਰਤੀ ਪ੍ਰਬੋਧ, ਧਰਮ ਦਰਪਨ, ਡਰਪੋਕ ਸਿੰਘ ਦਲੇਰ ਸਿੰਘ*

***ਛਪਵਾਈ ਅਧੀਨ:***

ਇਨ੍ਹਾਂ ਸਾਰੀਆਂ ਪੁਸਤਕਾਂ ਨੂੰ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਵਾਲਿਆਂ ਵਲੋਂ ਪ੍ਰਕਾਸ਼ਿਤ ਕੀਤਾ ਗਿਆ ਹੈ। ਬਾਕੀ ਰਚਨਾਵਾਂ ਵੀ ਸੰਪਾਦਿਤ ਹੋ ਰਹੀਆਂ ਹਨ। ਉਪਰੋਕਤ ਵੇਰਵੇ ਤੋਂ ਭਾਵ ਹੈ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਗਿਆਨੀ ਦਿੱਤ ਸਿੰਘ ਜੀ ਨੂੰ ਪੂਰੀ ਤਰ੍ਹਾਂ ਸਮਰਪਿਤ ਹਨ।

ਡਾ. ਇੰਦਰਜੀਤ ਸਿੰਘ ਗੋਗੋਆਣੀ ਦਾ ਜਨਮ 26 ਜਨਵਰੀ 1962 ਨੂੰ ਹੋਇਆ ਇਨ੍ਹਾਂ ਦੀ ਮਾਤਾ ਦਾ ਨਾਂ ਸਰਦਾਨੀ ਬਲਵੀਰ ਕੌਰ ਤੇ ਪਿਤਾ ਦਾ ਨਾਂ ਸਰਦਾਰ ਗੁਰਮੇਜ ਸਿੰਘ ਹੈ। ਇਨ੍ਹਾਂ ਨੇ ਐਮ.ਏ. (ਧਰਮ ਅਧਿਐਨ, ਪੰਜਾਬੀ, ਸੰਗੀਤ ਪ੍ਰਭਾਕਰ ਵਿਸ਼ਾਰਦ ਉਪਰੰਤ ਪੀ.ਐਚ.ਡੀ. ਕੀਤੀ ਹੋਈ ਹੈ ਅਤੇ ਅੱਜ ਕੱਲ ਮਕਾਨ ਨੰਬਰ 1/160 ਪ੍ਰਤਾਪ ਐਵਨਿਓ ਜੀ.ਟੀ.ਰੋਡ ਅੰਮ੍ਰਿਤਸਰ ਵਿਖੇ ਰਹਿ ਰਹੇ ਹਨ ਅਤੇ ਖਾਲਸਾ ਕਾਲਜ ਅੰਮ੍ਰਿਤਸਰ ਵਿਖੇ ਧਾਰਮਿਕ ਵਿਭਾਗ ਦੇ ਮੁਖੀ ਦੇ ਤੌਰ 'ਤੇ ਸੇਵਾ ਨਿਭਾ ਰਹੇ ਹਨ। ਗਿਆਨੀ ਦਿੱਤ ਸਿੰਘ ਜੀ ਦੀਆਂ ਰਚਨਾਵਾਂ ਦੀ ਸੰਪਾਦਨਾ ਤੋਂ ਬਿਨਾਂ ਵੀ ਡਾ. ਸਾਹਿਬ ਨੇ ਦਰਜਨ ਤੋਂ ਵਧੇਰੇ ਪੁਸਤਕਾਂ ਰਚੀਆਂ ਹਨ। ਇਨ੍ਹਾਂ ਨੇ ਧਾਰਮਿਕ ਨਾਟਕ 'ਤੇ ਐਨੀਮੇਸ਼ਨ ਫਿਲਮ ਸਕਰਪਿਟ ਲਿਖੇ ਹਨ। ਜਿਵੇਂ ਕਿ ਛੋਟੇ ਸਾਹਿਬਜ਼ਾਦੇ ਜੀਵਨ ਤੇ ਸ਼ਹਾਦਤ, ਸਿੰਘ ਸੂਰਮੇ , ਗੁਰੂ ਮਾਨਿਓ ਗ੍ਰੰਥ ਅਤੇ ਦਾਸਤਾਨ-ਏ-ਮੀਰੀ ਪੀਰੀ ਆਦਿ। ਇਸ ਤੋਂ ਇਲਾਵਾ ਡਾਕੂਮੈਂਟੀ ਫਿਲਮ ਸ੍ਰੀ ਹਰਿਮੰਦਰ ਦਰਸ਼ਨ, ਮੇਰੀ ਦਸਤਾਰ ਮੇਰਾ ਮਾਣ, ਦੇਗ ਤੇਗ ਫਤਹਿ ਆਦਿ ਲਿਖੀਆਂ ਹਨ।

**ਵਿਚਾਰ ਗੋਸ਼ਟੀ** - ਜਲੰਧਰ ਦੂਰਦਰਸ਼ਨ, ਪੀ.ਟੀ.ਸੀ., ਜੀ ਪੰਜਾਬੀ ਦਿੱਲੀ, ਫਤਹਿ ਟੀ.ਵੀ., ਸੰਗਤ ਟੀ.ਵੀ. ਯੂ.ਕੇ., ਜੱਗ ਟੀ.ਵੀ. (ਕਨੇਡਾ), ਮਸਤੀ ਟੀ.ਵੀ. ਕਨੇਡਾ, ਪੰਜਾਬੀ ਰੇਡੀਓ ਟਰਾਂਟੋ ਸਰੀ ਤੇ ਅਕਾਸ਼ਬਾਣੀ ਜਲੰਧਰ ਤੇ ਵਿਚਾਰ ਗੋਸ਼ਟੀਆਂ ਕਰ ਚੁੱਕੇ ਹਨ।

ਅਖਬਾਰਾਂ ਰਸਾਲਿਆਂ ਵਿੱਚ ਵੀ ਇਨ੍ਹਾਂ ਦੇ ਲੇਖ ਆਮ ਛਪਦੇ ਰਹਿੰਦੇ ਹਨ ਜਿਵੇ : ਅਜੀਤ, ਪੰਜਾਬੀ ਟ੍ਰਿਬਊਨ, ਪੰਜਾਬੀ ਜਾਗਰਣ ਅੱਜ ਦੀ ਅਵਾਜ਼, ਗੁਰਮਤਿ ਪ੍ਰਕਾਸ਼, ਸੰਤ ਸਿਪਾਹੀ, ਸਿੱਖ ਫੁਲਵਾੜੀ, ਭਾਈ ਦਿੱਤ ਸਿੰਘ ਪੱਤ੍ਰਿਕਾ, ਦਲੇਰ ਖਾਲਸਾ, ਕੌਮੀ ਦਰਦ, ਖਾਲਸਾ ਖੰਡੇਧਾਰ, ਗੁਰੂ ਗਜ਼ਟ ਤੇ ਜੀਵਨ ਰਿਸ਼ਮਾ ਆਦਿ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਅਤੇ ਗਿਆਨੀ ਦਿੱਤ ਸਿੰਘ ਮੈਮੋਰੀਐਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਵਲੋਂ ਉਨ੍ਹਾਂ ਦੀਆਂ ਸੇਵਾਵਾਂ ਬਦਲੇ ਜਨਵਰੀ 2011 ਵਿੱਚ ਉਨ੍ਹਾਂ ਨੂੰ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ ਨਾਲ ਸਨਮਾਨਿਤ ਕੀਤਾ ਗਿਆ ਸੀ। ਗਿਆਨੀ ਜੀ ਨਾਲ ਸਬੰਧਤ ਤੇ ਸਿੱਖੀ ਲਈ ਉਹ ਲਗਾਤਾਰ ਲਾਸਾਨੀ

ਕਾਰਜ ਕਰਦੇ ਆ ਰਹੇ ਹਨ, ਵਾਹਿਗੁਰੂ ਅੱਗੇ ਅਰਦਾਸ ਹੈ ਕਿ ਉਨ੍ਹਾਂ ਦੀ ਉਮਰ ਵਡੇਰੀ ਹੋਵੇ ਅਤੇ ਹਮੇਸ਼ਾ ਤੰਦਰੁਸਤ ਰਹਿਣ ਤਾਂ ਕਿ ਕੌਮ ਦੀ ਵੱਧ ਤੋਂ ਵੱਧ ਸੇਵਾ ਕਰ ਸਕਣ।

## ਖਾਲਸਾ ਅਖ਼ਬਾਰ ਲਾਹੌਰ ਦੀਆਂ ਕੁੱਝ ਸੰਪਾਦਕੀਆਂ

ਖਾਲਸਾ ਅਖਬਾਰ ਵਿਚੋਂ ਕੁੱਝ ਸੰਪਾਦਕੀ ਦਿੱਤੀਆਂ ਜਾ ਰਹੀਆਂ ਹਨ ਜਿਨ੍ਹਾਂ ਰਾਹੀਂ ਗਿਆਨੀ ਦਿੱਤ ਸਿੰਘ ਜੀ ਵੱਲੋਂ ਸਿੱਖੀ ਅਤੇ ਸਮਾਜ ਪ੍ਰਤੀ ਚਿੰਤਾ ਪ੍ਰਗਟਈ ਗਈ ਹੈ। ਉਨ੍ਹਾਂ ਸੰਪਾਦਕੀਆਂ ਤੋਂ ਪਹਿਲਾਂ ਅਖਬਾਰਾਂ ਦੀਆਂ ਫੋਟੋ ਕਾਪੀਆਂ, ਅਖ਼ਬਾਰ ਦੇ ਉਸ ਸਮੇਂ ਦੇ ਨਮੂਨੇ ਦੇ ਤੌਰ 'ਤੇ ਲਾਈਆਂ ਜਾਂਦੀਆਂ ਹਨ:



## ਸਾਡੀ ਕ੍ਰਿਤਘਨਤਾ

*(31 ਮਈ 1895)*

ਪਯਾਰੇ ਖਾਲਸਾ ਭਾਈਯੋ! ਇਸ ਸੰਸਾਰ ਪਰ ਕਈ ਪ੍ਰਕਾਰ ਦੀ ਹਤਯਾ ਅਤੇ ਪਾਪ ਹਨ ਜਿਨਾ ਤੇ ਪੁਰਖ ਕਈ ਪਰਕਾਰ ਦੇ ਦੁੱਖਾਂ ਦਾ ਭਾਗੀ ਹੋ ਸਕਦਾ ਹੈ, ਪਰੰਤੂ ਸਾਡੇ ਖ਼ਯਾਲ ਵਿਚ ਹੋਰ ਸਭਨਾਂ ਪਾਪਾਂ ਤੇ ਕ੍ਰਿਤਘਨ ਹੋਨਾ ਅਰਥਾਤ ਕਿਸੀ ਦੇ ਕੀਤੇ ਹੋਏ ਉਪਕਾਰ ਨੂੰ ਭੁਲਾ ਦੇਣਾ ਸਭ ਤੇ ਬੁਰਾ ਹੈ ਇਸ ਪਰ ਭਾਈ ਗੁਰਦਾਸ ਜੀ ਸਾਹਿਬ ਜੀ ਨੇ ਭੀ ਪੌੜੀ ਵਿਚ ਏਹੋ ਆਖਿਆ ਹੈ ਕਿ ਕ੍ਰਿਤਘਨਤਾ ਜੇਡਾ ਹੋਰ ਕੋਈ ਪਾਪ ਨਹੀਂ ਹੈ ਯਥਾ

*ਮਦ ਵਿਚਿ ਰਿਧਾ ਪਾਇ ਕੈ ਕੁਤੇ ਦਾ ਮਾਸੁ॥*
*ਧਰਿਆਂ ਮਾਣਸ ਖੋਪਰੀ ਤਿਸੁ ਮੰਦੀ ਵਾਸੁ॥*
*ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ॥*
*ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ॥*
*ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ॥*
*ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ॥*

ਇਸ ਪੌੜੀ ਤੇ ਇਹ ਸਿੱਧ ਹੁੰਦਾ ਹੈ ਕਿ ਕ੍ਰਿਤਘਨਤਾ ਕਰਨੇ ਵਾਲਾ ਪੁਰਖ ਨੀਚਾਂ ਤੇ ਮਹਾਂ ਨੀਚ ਹੈ ਅਤੇ ਉਸ ਦਾ ਦਰਸਨ ਕਰਨਾ ਭੀ ਮਹਾਂ ਪਾਪ ਹੈ, ਪਰੰਤੂ ਦਸਮੇਂ ਪਾਤਸਾਹਿ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਨੈ ਜੋ ਉਪਕਾਰ ਇਸ ਭਾਰਤ ਭੂਮੀ ਪਰ ਆ ਕੇ ਹਿੰਦੂ ਕੌਮ ਅਤੇ ਖਾਲਸਾ ਕੌਮ ਪਰ ਕੀਤੇ ਹਨ ਸੋ ਇਕ ਯਾ ਦੋ ਆਦਮੀ ਨਹੀਂ ਜਾਨਦੇ ਕਿੰਤੂ ਇਸ ਦੀ ਗੁਵਾਹੀ ਸਾਰੇ ਮਨੁੱਖ ਮਾਤ੍ਰ ਦੇ ਰਿਦੇ ਦੇ ਰਹੇ ਹਨ ਜਿਸ ਤੇ ਕਿਤਾਬਾਂ ਵਿਚ ਇਹ ਕਹਾਣੀਆਂ ਤੋਤੇ ਮੈਨਾ ਦੀ ਕਹਾਣੀਆਂ ਵਾਂਗ ਸਾਰੇ ਲੋਕ ਪੜ੍ਹਦੇ ਸੁਨਦੇ ਹਨ ਕਿ ਤੁਰਕੀ ਹਕੂਮਤ ਵਿਚ ਖਾਸ ਕਰਕੇ ਔਰੰਗਜੇਬ ਦੇ ਸਮਯ ਵਿਚ ਹਿੰਦੂਆਂ ਦੇ ਸਵਾ-ਸਵਾ ਮਨ ਜਨੇਊ ਉਤਰਦੇ ਸਨ ਅਤੇ ਉਨ੍ਹਾਂ ਦੇ ਪਵਿੱਤ ਮੰਦਰ ਗਿਰਾ ਕੇ ਮਸੀਤਾਂ ਪਾਈਆਂ ਜਾਂਦੀਆਂ ਸਨ ਅਰ ਜੋਰ ਨਾਲ ਹਿੰਦੂਆਂ ਨੂੰ ਮੁਸਲਮਾਨ ਬਣਾਇਆ ਜਾਂਦਾ ਸੀ, ਪਰੰਤੂ ਉਸ ਦਸਮੇ ਗੁਰੂ ਨੈ ਅਪਨਾ ਸਰਬੰਸ ਦੇ ਕੇ ਇਸ ਹਿੰਦੂ ਕੌਮ ਦੀ ਰਖਯਾ ਕੀਤੀ ਸੀ ਸੋ ਕਯਾ ਹਿੰਦੂ ਕੌਮ ਨੈ ਦਸਮ ਗੁਰੂ ਜੀ ਦੇ ਇਸ ਉਪਕਾਰ ਨੂੰ ਯਾਦ ਰਖ ਕੇ ਕੁਛ ਕਦਰ ਕੀਤਾ, ਕੋਈ ਨਹੀਂ, ਕਿਉਂਕਿ ਜੇ ਇਹ ਹਿੰਦੂ ਕੌਮ ਇਸ ਦਾ ਕਦਰ ਕਰਦੀ ਤਾਂ ਇਹ ਜ਼ਰੂਰ ਕਰਦੀ ਕਿ ਅਪਨੀ ਔਲਾਦ ਨੂੰ ਸਿੰਘ ਬਨਾ ਕੇ ਸੂਰਬੀਰ ਬਨਾਉਂਦੀ ਜੋ ਹੋਰ ਨਾ ਹੁੰਦਾ ਤਾਂ ਇੰਨਾ ਤਾਂ ਹੁੰਦਾ ਕਿ ਜਿਸ ਦੇ ਘਰ ਚਾਰ ਪੁੱਤ੍ਰ ਹਨ ਉਨ੍ਹਾਂ ਵਿੱਚੋਂ ਦੋ ਨਹੀਂ ਤਾਂ ਇਕ ਤਾਂ ਜਰੂਰ ਸਿੰਘ ਸਜਾਉਦੀ। ਸੋ ਦੇਖਨੇ ਵਿਚ ਆਇਆ ਹੈ ਜੋ ਸਗੋਂ ਹਿੰਦੂ ਲੋਗ ਸਿੱਖਾਂ ਤੇ ਐਥੋਂ ਤੋੜੀ

ਨਫਰਤ ਕਰਦੇ ਹਨ ਕਿ ਸਿਖ ਲੜਕਾ ਜਾਨ ਕੇ ਕੁੜਮਾਈ ਨਹੀਂ ਕਰਦੇ ਅਰ ਅਸੀਂ ਅਪਨੀ ਅੱਖੀ ਦੇਖਯਾ ਅਤੇ ਕੰਨੀ ਸੁਨਿਆ ਹੈ ਕਿ ਬੇਸਕ ਜਾਤ ਭੀ ਉਚੀ ਹੈ ਅਰ ਲੜਕਾ ਭੀ ਹੋਨਹਾਰ ਹੈ ਪਰ ਇਤਨਾ ਹੀ ਘਾਟਾ ਹੈ ਜੋ ਉਹ ਸਿਖ ਹੈ ਜਿਸ ਤੇ ਰੋਕ ਹੈ ਸੋ ਤੁਸੀਂ ਦੇਖ ਸਕਦੇ ਹੋ ਕਿ ਜਿਸ ਛਤ੍ਰੀ ਸੋਢ ਬੰਸ ਅਵਤਾਰ ਦਾ ਇਹ ਪੰਥ ਹੈ ਜਿਸ ਛਤ੍ਰੀ ਨੇ ਸਰਵੰਸ ਗਵਾ ਕੇ ਇਨਾਂ ਦੀ ਰਖਯਾ ਕੀਤੀ ਹੈ ਉਸ ਦੀ ਨਸ਼ਾਨੀ ਜੋ ਕੇਸ ਹਨ ਉਨਾ ਨੂੰ ਦੇਖ ਦੇ ਭੀ ਆਨੰਦ ਨਹੀਂ ਹੁੰਦੇ ਅਰ ਸਰਾਧਾਂ ਦੇ ਦਿਨਾਂ ਵਿਚ ਕਾਵਾਂ ਨੂੰ ਪਿੱਤਰ ਬਨਾਉਨੋਂ ਨਹੀਂ ਸਰਮਾਂਦੇ, ਪਰੰਤੂ ਦਸਮ ਗੁਰੂ ਜੀ ਦੇ ਸਿੱਖ ਦਾ ਕਾਉਂ ਜਿਤਨਾ ਭੀ ਆਦਰ ਯਾ ਕਦਰ ਨਹੀਂ ਕੀਤਾ ਜਾਂਦਾ, ਜਿਸ ਤੇ ਕਈ ਸਿੱਖਾਂ ਨੈ ਅਪਨੇ ਲੜਕਿਯਾਂ ਦੇ ਸਿਰ ਮੁਨਾ ਕੇ ਰੋਡੇ ਕਰ ਦਿੱਤਾ ਹੈ ਅਰ ਜਦ ਉਸ ਨੂੰ ਪੁਛੀਦਾ ਹੈ ਤਾਂ ਏਹੋ ਆਖਦਾ ਹੈ ਕਿ ਸਾਡੇ ਸਹਜਧਾਰੀ ਭਾਈ ਤਕਲੀਫ ਦਿੰਦੇ ਸਨ ਇਸ ਤੇ ਤੁਸੀ ਦੇਖ ਸਕਦੇ ਹੋ ਜੋ ਹਿੰਦੂ ਕੌਮ ਨੈ ਕਯਾ ਕੁਛ ਉਪਕਾਰ ਮੰਨਯਾ ਹੈ ਇਸ ਤੇ ਬਿਨਾ ਖਾਸ ਕਰਕੇ ਬ੍ਰਹਮਨ ਲੋਗ ਜਿਨਾਂ ਨੂੰ ਉਸ ਸਮਯ ਗੁਰੂ ਤੇ ਬਿਨਾ ਹੋਰ ਕੋਈ ਦੇਵੀ ਦੇਵਤਾ ਬਚਾਉਨੇ ਵਾਲਾ ਨਹੀਂ ਸਾ ਬਲਕੇ ਦੇਵਤਿਆਂ ਨੇ ਅਜੁਧਿਆ ਅਤੇ ਕਾਸੀ ਵਿਚ ਮੁਸਲਮਾਨਾ ਦੇ ਡਰ ਤੇ ਖੂਹਾਂ ਵਿਚ ਛਾਲਾਂ ਮਾਰੀਆਂ ਤੇ ਜਾਨਾਂ ਬਚਾਈਆਂ ਸਨ ਅਤੇ ਦਸਮ ਗੁਰੂ ਨੈ ਉਨ੍ਹਾਂ ਡਰੇ ਹੋਏ ਦੇਉਤਿਆਂ ਸਮੇਤ ਤੁਰਕੀ ਬਾਦਸਾਹਤ ਨੂੰ ਗੁਆ ਕਰਕੇ ਦੀਨੁ ਪੁਤ੍ਰ ਦੇ ਕੇ ਇਨਾਂ ਦੀ ਰਖਯਾ ਕੀਤੀ ਸੀ ਉਹੋ ਬ੍ਰਹਮਨ ਲੋਗ ਜਨਮ ਅਤੇ ਮਰਨ ਸਮਯ ਦੀ ਮ੍ਰਯਾਦਾ ਕਰਾਉਨ ਪਰ ਸਿੱਖਾਂ ਦੇ ਲੱਕੋਂ ਕੱਛਾਂ ਅਤੇ ਹਥੋਂ ਕੜੇ ਅਰ ਸਿਰਾਂ ਤੇ ਕੰਘੇ ਜੋ ਸਿੱਖੀ ਦਾ ਪੱਕਾ ਨਸਾਨ ਹੈ ਉਤਰਾ ਦਿੰਦੇ ਹਨ। ਕਯਾ ਇਸ ਤੇ ਤੁਸੀਂ ਕਰ ਸਕਦੇ ਹੋ ਕਿ ਹਿੰਦੂ ਕੌਮ ਨੈ ਗੁਰੂ ਜੀ ਦੇ ਉਪਕਾਰਾਂ ਦਾ ਕਦਰ ਕੀਤਾ ਯਾ ਕ੍ਰਿਤਗਯ ਰਹੇ? ਇਸ ਬਾਤ ਨੂੰ ਅਗਲੇ ਹਫਤੇ ਤਕ ਸੋਚੋ ਜਿਸ ਤੇ ਅਸੀਂ ਅਗੇ ਇਹ ਭੀ ਲਿਖਾਂਗੇ ਕਿ ਕਯਾ ਸਿੱਖ ਭੀ ਕ੍ਰਿਤਗਯ ਰਹੇ ਯਾ ਰਹ ਸਕਨਗੇ।

## ਕਯਾ ਸਿੱਖ ਕ੍ਰਿਤਗਯ ਹਨ? *(7 ਜੂਨ, 1895)*

ਪਿਛਲੇ ਪਰਚੇ ਵਿੱਚ ਅਸੀਂ ਇਸ ਬਾਤ ਦਾ ਕਥਨ ਕਰ ਆਏ ਹਾਂ ਕਿ ਹਿੰਦੂ ਕੌਮ ਨੈ ਸ੍ਰੀ ਦਸਮੇ ਪਾਤਸ਼ਾਹ ਜੀ ਦੇ ਉਪਕਾਰਾਂ ਦਾ ਕੋਈ ਪਰਉਪਕਾਰ ਨਹੀਂ ਜਾਤਾ ਜਿਸ ਦੇ ਕਈ ਸਬੂਤ ਦੇ ਆਏ ਹਾਂ॥

ਹੁਣ ਅਸੀਂ ਇਹ ਦਿਖਾਉਨਾ ਚਾਹੁੰਦੇ ਹਾਂ ਕਿ ਹਿੰਦੂ ਭਾਈ ਤਾਂ ਕਿਧਰੇ ਰਹੇ ਕਿੰਤੂ ਖਾਲਸਾ ਪੰਥ ਜੋ ਗੁਰੂ ਜੀ ਨੈ ਅਪਨਾ ਰੂਪ ਬਨਾਇਆ ਸੀ ਉਸ ਨੈ ਭੀ ਉਨਾਂ ਦੇ ਉਪਕਾਰਾਂ ਨੂੰ ਨਹੀ ਜਾਤਾ ਜਿਸ ਤੇ ਅਸੀ ਇਹ ਆਖ ਸਕਦੇ ਹਾਂ ਕਿ ਇਹ ਭੀ ਕ੍ਰਿਤਘਨਤਾ ਤੇ

ਖਾਲੀ ਨਹੀਂ ਹੈ॥

ਦਸਮੇ ਪਾਤਸ਼ਾਹ ਨੇ ਇਹ ਬਚਨ ਅਪਨੇ ਸ੍ਰੀ ਮੁਖ ਤੇ ਉਚਾਰਨ ਕੀਤੇ ਕਿ *(ਚਿੜੀਆਂ ਕੋਲੋਂ ਬਾਜ ਤੁੜਾਉਂ। ਤਬੀ ਗੋਬਿੰਦ ਸਿੰਘ ਨਾਮ ਧਰਾਊਂ)* ਇਸ ਦਾ ਭਾਵ ਇਹ ਸੀ ਕਿ ਮੁਗਲੀਆਂ ਸਲਤਨਤ ਵਿੱਚ ਮੁਗ਼ਲ ਅਤੇ ਪਠਾਨ ਇਸ ਦੇਸ ਦੇ ਲੋਗਾਂ ਨੂੰ ਇਸ ਪ੍ਰਕਾਰ ਨਾਲ ਖਯਾਲ ਕਰਦੇ ਸਨ ਜਿਸ ਪ੍ਰਕਾਰ ਬਾਜ ਚਿੜੀਆਂ ਨੂੰ ਅਪਨਾ ਖਾਣਾ ਸਮਝਦਾ ਹੈ ਜੈਸਾ ਕਿ ਕਸੂਰ ਦੇ ਪਠਾਣਾਂ ਦਾ ਇਹ ਕਿੱਸਾ ਸਾਰੇ ਲੋਗ ਜਾਨਦੇ ਹਨ ਕਿ ਜਦ ਉਨਾਂ ਦੇ ਲੜਕੇ ਜੁਆਨ ਹੋ ਜਾਂਦੇ ਸੇ ਅਰ ਗੋਲੀ ਯਾ ਤਲਵਾਰ ਦਾ ਚਲਾਉਨਾ ਸਿਖਦੇ ਸੇ ਤਦ ਉਹ ਕਿਸੇ ਨਗਰ ਵਿਚੋਂ ਜਿਮੀਦਾਰ ਨੂੰ ਪਕੜ ਲਿਆਉਂਦੇ ਸੇ ਅਰ ਆਖਦੇ ਸੇ ਕਿ (ਅਰੇ ਜਾਟ ਅਪਨੀ ਟਾਂਗ ਆਗੇ ਕਰ ਮੇਰੇ ਬੇਟੇ ਨੈ ਤਲਵਾਰ ਅਜਮਾਨੀ ਹੈ) ਯਾ (ਅਰੇ ਸੀਧਾ ਖੜਾ ਰਹੁ ਮੇਰੇ ਬੇਟੇ ਨੈ ਗੋਲੀ ਚਲਾ ਕਰ ਅਜਮਾਨੀ ਹੈ) ਅਰ ਇਸੀ ਪ੍ਰਕਾਰ ਖਾਣੇ ਦੇ ਬਾਰੇ ਵਿੱਚ ਆਖਦੇ ਸੇ ਕਿ (ਜਾਟ ਭੀ ਕਣਕ ਖਾਏ ਅਰ ਹਮ ਭੀ) ਜਿਸ ਦਾ ਫਲ ਇਹ ਹੁੰਦਾ ਸੀ ਕਿ ਮੁਗਲਾਂ ਦੇ ਨਸ਼ਾਨੇ ਇਨਾਂ ਦੇਸੀ ਆਦਮੀਆਂ ਦੇ ਸੀਨੇ ਅਤੇ ਇਨਾਂ ਦੇ ਖਾਣੇ ਛੋਲੇ ਅਤੇ ਜੌਂ ਹੁੰਦੇ ਸਨ ਅਰ ਜੋ ਇਨਾਂ ਦੇ ਘਰ ਚੰਗਾ ਲੜਕਾ ਤੇ ਲੜਕੀ ਹੁੰਦੇ ਸੀ ਸੋ ਮੁਗਲਾਂ ਦੀ ਜਾਇਦਾਤ ਹੁੰਦਾ ਸੀ, ਪਰੰਤੂ ਅਜੇਹੇ ਨਿਰਬਲਾਂ ਆਦਮੀਆਂ ਨੂੰ ਦਸਮ ਗੁਰੂ ਜੀ ਨੇ ਅਪਨਾ ਪਵਿੱਤ੍ਰ ਅੰਮ੍ਰਿਤ ਛਕਾ ਕੇ ਅਜਿਹਾ ਬਲ ਬਖਸ਼ਿਆ ਜੋ ਉਨਾਂ ਹੀ ਮੁਗਲਾਂ ਦੀਆਂ ਤਲਵਾਰਾਂ ਅਤੇ ਬੰਦੂਕਾਂ ਨੂੰ ਖੋਹ ਕੇ ਉਨ੍ਹਾਂ ਦੇ ਹੀ ਸਿਰ ਉਤਾਰੇ ਅਰ ਉਨ੍ਹਾਂ ਦੇ ਖਾਨਦਾਨਾਂ ਦੇ ਜੜ ਮੂਲ ਉਖਾੜੇ ਤੇ ਉਨਾਂ ਦੀ ਹਕੂਮਤ ਦਾ ਨਾਸ ਕਰ ਕੇ ਆਪ ਰਾਜੇ ਮਹਾਰਾਜੇ ਹੋ ਗਏ, ਜਿਸ ਪਰ ਇਕ ਮੁਸਲਮਾਨ ਫਕੀਰ ਜੋ ਕਸੂਰ ਵਿਚ ਹੀ ਹੋਇਆ ਹੈ ਜਿਸ ਨੂੰ ਲੋਗ ਬੁੱਲ੍ਹੇ ਸ਼ਾਹ ਕਰਕੇ ਸੱਦਦੇ ਹਨ ਉਹ ਆਖਦਾ ਹੈ ਕਿ (ਭੂਰਿਆਂ ਵਾਲੇ ਰਾਜੇ ਕੀਤੇ ਮੁਗਲਾਂ ਜਹਰ ਪਯਾਲੇ ਪੀਤੇ ਜੋ ਸਰਦਾਰ ਫਿਰਨ ਚੁਪ ਕੀਤੇ ਭਲਾ ਉਨ੍ਹਾਂ ਨੂੰ ਝਾੜਿਆ ਹੀ ਰਹੁ, ਰਹੁ ਬੇ ਇਸ਼ਕਾ ਮਾਰਿਆ ਹੀ ਕਹੁ ਕਿਸ ਨੂੰ ਪਾਰ ਉਤਾਰਿਆ ਹੀ) ਇਸ ਤੇ ਤੁਸੀਂ ਦੇਖ ਸਕਦੇ ਹੋ ਜੋ ਗੁਰੂ ਜੀ ਨੇ ਇਸ ਪੰਥ ਪਰ ਕਿਆ 2 ਬਰਕਤਾਂ ਦਿੱਤੀਆਂ ਸਨ ਇਸ ਤੇ ਬਿਨਾ ਅਪਨੇ ਪਿਤਾ ਦਾ ਸੀਸ ਅਤੇ ਸਾਹਿਬਜ਼ਾਦਿਆਂ ਦੀ ਕੁਰਬਾਨੀਆਂ ਅਰ ਅਪਨੇ ਸਰੀਰ ਪਰ ਖੇਦ ਸਹਾਰਨੇ ਕੋਈ ਛੁਪੀ ਹੋਈ ਬਾਤ ਨਹੀਂ ਹੈ, ਪਰੰਤੂ ਹੁਨ ਓਹੋ ਖਾਲਸਾ ਪੰਥ ਦੇ ਘਰਾਣੇ ਜੇਹੜੇ ਗੁਰੂ ਜੀ ਨੇ ਬਾਜ ਬਣਾਏ ਸੇ ਸੋ ਅੱਜ ਕੱਲ ਇੱਲਾਂ ਭੀ ਰਹਿੰਦੇ ਨਹੀਂ ਦਿੱਸਦੇ, ਜਿਸ ਤੇ ਸਾਡੇ ਸਾਮਨੇ ਇਕ ਫਰਿਸਤ ਪਈ ਹੈ ਜਿਸ ਵਿਚ ਕਈ ਸਰਦਾਰ ਜੋ ਵੱਡੇ-ਵੱਡੇ ਜਾਗੀਰਦਾਰ ਹਨ ਸੋ ਸਿਰ ਮੁਨਾ ਕੇ ਮੀਏਂ ਬਣ ਗਏ ਹਨ ਅਤੇ ਕਈ ਅਜੇਹੇ ਹਨ ਜਿਨਾਂ ਨੈ ਅਜੇ ਮੀਯਾਂ ਯਾ ਮਿਸਟਰਪਣਾਂ ਤਾਂ ਪੂਰਾ-ਪੂਰਾ ਨਹੀਂ ਲੀਤਾ, ਪਰੰਤੂ ਉਨਾਂ ਦੇ ਕੇਸ ਪਰਦੇਸ ਨੂੰ ਚਲੇ ਗਏ ਹਨ ਅਰ ਖਾਣ ਪਕਾਉਨ ਵਾਲੇ ਮੀਏਂ ਘਰਾਂ ਵਿੱਚ ਆਇ ਗਏ ਹਨ ਜਿਨਾਂ ਦੇ ਅਜੇਹੇ ਹਾਲ ਦੇਖ ਕੇ ਸਾਡੇ

ਰੋਮ ਖੜੇ ਹੋ ਜਾਂਦੇ ਹਨ ਅਤੇ ਇਹ ਸੋਚਦੇ ਹਾਂ ਕਿ ਕਯਾ ਦਸਮੇ ਪਾਤਸ਼ਾਹ ਨੈ ਇਨਾਂ ਦੇ ਵਾਸਤੇ ਅਪਨੇ ਪਯਾਰੇ ਬੱਚੇ ਮਰਵਾਏ ਸੇ (ਸ਼ਹੀਦ ਕਰਵਾਏ ਸਨ) ਯਾ ਇਨਾਂ ਦੇ ਵਾਸਤੇ ਹੀ ਅਪਨੇ ਸਰੀਰ ਪਰ ਇਤਨੇ ਦੁੱਖ ਸਹਾਰੇ ਸੇ ਕਿ ਮੈਂ ਅਪਨਾ ਸਰਬੰਸ ਕੁਰਬਾਨ ਕਰ ਕੇ ਇਜੇਹੇ ਆਦਮੀਆਂ ਵਾਸਤੇ ਛਡ ਜਾਵਾਂ ਜੋ ਚੁਰਟ ਪੀਣ ਅਤੇ ਹਲਾਲ ਖਾਉਨ ਅਰ ਮੁਸਲਮਾਨਾਂ ਨੂੰ ਬਵਰਚੀ ਬਨਾਉਨ ਅਤੇ ਮੇਰੇ ਖਾਲਸਾ ਧਰਮ ਨੂੰ ਸੱਪ ਦੀ ਕੁੰਜ ਵਾਂਗ ਛੱਡ ਦੇ ਕਿਨਾਰੇ ਹੋ ਜਾਨ। ਇਸ ਵਾਸਤੇ ਅਸੀਂ ਅਪਨੇ ਅਜੇਹੇ ਭੇਸ ਵਾਲੇ ਸਰਦਾਰਾਂ ਅਤੇ ਜਾਗੀਰਦਾਰਾਂ ਅੱਗੇ ਪ੍ਰਸ਼ਨ ਕਰਦੇ ਹਾਂ ਕਯਾ ਉਹ ਕ੍ਰਿਤਗਯ ਹਨ॥

## ਸੀਤਲਾ ਮਾਤਾ ਦੀ ਪੂਜਾ *(6 ਮਾਰਚ, 1986)*

ਸਾਡੇ ਦੇਸ ਦੇ ਲੋਗਾਂ ਨੂੰ ਸੁਲਤਾਨ ਅਤੇ ਗੁੱਗੇ ਨੇ ਤਾਂ ਮਾਰਿਆ ਹੀ ਸੀ, ਪਰੰਤੂ ਇਨ੍ਹਾਂ ਨੇ ਇਕ ਪ੍ਰਕਾਰ ਦੀਆਂ ਬੀਮਾਰੀਆਂ ਨੂੰ ਭੀ ਅਪਨਾ ਪੂਜ ਬਨਾ ਕੇ ਉਸ ਦਾ ਨਾਮ ਮਾਤਾ ਰੱਖ ਦਿੱਤਾ ਹੈ ਜਿਸ ਤੇ ਕਈ ਜਗ੍ਹਾ ਪਰ ਉਸ ਬੀਮਾਰੀ ਦਾ ਨਾਮ ਸੀਤਲਾ ਰੱਖ ਕੇ ਉਸ ਦੇ ਅਸਥਾਨ ਬਨਾ ਕੇ ਪੂਜੇ ਜਾਂਦੇ ਹਨ।

ਅਸਲ ਵਿੱਚ ਇਹ ਇਕ ਪ੍ਰਕਾਰ ਦੀ ਉਹ ਬੀਮਾਰੀ ਹੈ ਜੋ ਗੰਦਾ ਮਾਦਾ ਬੱਚੇ ਦੇ ਸਰੀਰ ਵਿਚ ਮਾਈ ਦੇ ਗਰਭ ਵਿੱਚੋਂ ਹੀ ਚਲਿਆ ਆਉਂਦਾ ਹੈ ਅਰ ਸਿਆਣੀਆਂ ਦਾਈਆਂ ਇਸ ਦਾ ਇਹ ਇਲਾਜ ਕਰਦੀਆਂ ਹਨ ਜੋ ਬੱਚੇ ਦੇ ਜਨਮ ਸਮਯ ਪਰ ਉਸ ਦੇ ਨਾੜੂ ਨੂੰ ਅੱਛੀ ਤਰ੍ਹਾਂ ਸਾਫ ਕਰ ਦੇਂਦੀਆਂ ਹਨ ਜਿਸ ਤੇ ਉਹ ਜ਼ਹਿਰ ਵਾਲਾ ਮਾਦਾ ਨਿਕਲ ਜਾਂਦਾ ਹੈ ਅਤੇ ਬਾਲਕ ਨੂੰ ਮਾਤਾ ਨਹੀਂ ਨਿਕਲਦੀ, ਪਰੰਤੂ ਜੇ ਨਿਕਲਦੀ ਭੀ ਹੈ ਤਾਂ ਬਹੁਤ ਥੋੜੀ ਨਿਕਲਦੀ ਹੈ।

ਇਸੀ ਪ੍ਰਕਾਰ ਪਹਾੜੀ ਲੋਗ ਅਪਨੇ ਬੱਚਿਆਂ ਨੂੰ ਇਕ ਨਹਿਰ ਦੇ ਪਾਸ ਜਾ ਕੇ ਲੰਮੇ ਪਾਇ ਦੇਂਦੇ ਹਨ ਜਿਸ ਦੇ ਸਿਰ ਪਰ ਇਕ ਵੱਡੀ ਸੂਖਮ ਧਾਰ ਪਾਣੀ ਦੀ ਪੈਂਦੀ ਰਹਿੰਦੀ ਹੈ ਅਰ ਉਹ ਬੱਚਾ ਸੁੱਤਾ ਰਹਿੰਦਾ ਹੈ ਜਿਸ ਦੇ ਨਾਲ ਉਸ ਬਾਲਕ ਦਾ ਉਹ ਜਹਿਰ ਵਾਲਾ ਮਾਦਾ ਦੂਰ ਹੋ ਜਾਂਦਾ ਹੈ ਅਰ ਪਹਾੜੀ ਬੱਚਿਆਂ ਨੂੰ ਇਹ ਚੇਚਕ ਦੀ ਬੀਮਾਰੀ ਅਕਸਰ ਨਹੀਂ ਹੁੰਦੀ॥

ਅੰਗ੍ਰੇਜ਼ਾਂ ਨੇ ਇਸ ਬੀਮਾਰੀ ਦਾ ਨਾਉਂ (ਸਮਾਲ ਪੋਕਸ) ਅਰਥਾਤ ਛੋਟੇ ਫੋੜੇ ਰੱਖਯਾ ਹੋਇਆ ਹੈ ਅਰ ਇਸ ਦਾ ਇਲਾਜ ਬੱਚੇ ਵਾਸਤੇ ਟੀਕਾ ਕਰਾਉਨਾ ਅਰੰਭ ਕੀਤਾ ਹੈ, ਜਿਸ ਤੇ ਹਰ ਸਾਲ ਡਾਕਟਰ ਇਸ ਦੇ ਵਾਸਤੇ ਜਗ੍ਹਾ-ਜਗ੍ਹਾ ਪਰ ਜਾ ਕੇ ਯਤਨ ਕਰਦੇ ਰਹਿੰਦੇ ਹਨ ਅਤੇ ਜਿਸ ਦੀ ਕ੍ਰਿਪਾ ਤੇ ਲੱਖਾਂ ਬੱਚੇ ਇਸ ਦੁਸ਼ਟ ਬੀਮਾਰੀ ਦੇ ਹੱਥੋਂ ਬਚ

ਜਾਂਦੇ ਹਨ ਅਰ ਅਪਨੀ ਸਾਰੀ ਉਮਰਾ ਸੁਖ ਪਾਉਂਦੇ ਹਨ॥

ਸਾਡੇ ਦੇਸ ਦੇ ਅਗਯਾਨੀ ਇਸਤ੍ਰੀ ਪੁਰਖ ਇਸ ਬੀਮਾਰੀ ਦਾ ਇਹ ਇਲਾਜ ਦੱਸਦੇ ਹਨ ਕਿ ਜਦ ਮਾਤਾ ਅਪਨੀ ਕ੍ਰਿਪਾ ਕਰੇ ਤਦ ਗਧੇ ਦੇ ਬੱਚੇ ਨੂੰ ਜਾ ਕੇ ਭਿਗੋਏ ਹੋਏ ਛੋਲੇ ਪੱਲੇ ਵਿਚ ਪਾ ਕੇ ਚਾਰਨੇ ਤੇ ਮਾਤਾ ਪ੍ਰਸੰਨ ਹੋ ਜਾਂਦੀ ਹੈ, ਕਿਉਂਕਿ ਉਸ ਦੀ ਅਸਵਾਰੀ ਗਧੇ ਦੀ ਹੈ, ਇਸ ਤੇ ਬਿਨਾਂ ਸੁਆਹ ਦੇ ਪਿੰਨੇ ਬਨਾ ਕੇ ਉਨ੍ਹਾਂ ਨੂੰ ਕਾਲੀ ਤਾਉੜੀ ਵਿਚ ਰੱਖ ਕੇ ਚੋਰਾਹੇ ਵਿਚ ਧਰਨਾ ਹੀ ਮਾਤਾ ਦੀ ਪੂਜਾ ਹੈ, ਜਿਸ ਪਰ ਉਹ ਬਾਲਕ ਨੂੰ ਸੁਖ ਦੇਂਦੀ ਹੈ, ਇਸ ਤੇ ਬਿਨਾਂ ਹੋਰ ਸੀਤਲਾ ਦੇ ਥਾਨਾਂ ਪਰ ਜਾ ਕੇ ਮੱਥੇ ਟੇਕਨੇ ਤੇ ਭੀ ਸਮਝਦੇ ਹਨ ਕਿ ਮਾਤਾ ਅਪਨੀ ਸੁਖ ਵਰਤਾਉਂਦੀ ਹੈ ਅਰ ਮਾਤਾ ਰਾਣੀ ਦੇ ਨਾਉਂ ਦੇ ਕੌਡੀਆਂ ਦੇ ਗੰਡੇ ਬਨਾ ਕੇ ਬੱਚਿਆਂ ਦੇ ਹੱਥਾਂ ਪੈਰਾਂ ਅਤੇ ਗਲ ਵਿਚ ਪਾਉਂਦੇ ਹਨ ਅਰ ਆਖਦੇ ਹਨ ਕਿ ਇਹ ਮਾਤਾ ਰਾਣੀ ਦੇ ਗੰਡੇ ਹਨ, ਜਿਸ ਤੇ ਓਹ ਪ੍ਰਸੰਨ ਹੋ ਕੇ ਬਾਲਕ ਦੀ ਰੱਖਯਾ ਕਰਦੀ ਹੈ।

ਇਸ ਤੇ ਬਿਨਾਂ ਓਹ ਅਪਨੇ ਪੁੱਤ੍ਰਾਂ ਦੇ ਨਾਮ ਭੀ ਅਜੇਹੇ ਰੱਖਦੇ ਹਨ ਜੋ ਮਹਾਂ ਮੂਰਖਪਣ ਦੇ ਹੁੰਦੇ ਹਨ ਅਰ ਸਿਆਣੇ ਹੋ ਕੇ ਬੱਚੇ ਨੂੰ ਸ਼ਰਮ ਦੇਨ ਦਾ ਕਾਰਨ ਹੁੰਦੇ ਹਨ ਜੈਸਾ ਕਿ ਇਕ ਲੜਕੇ ਦਾ ਨਾਮ ਗਧੂਆ ਦੂਜੇ ਦਾ ਨਾਉਂ ਖੋਤੜਾ ਅਤੇ ਤੀਜੇ ਦਾ ਨਾਉਂ ਛਿੱਤ੍ਰ ਅਰ ਚੌਥੇ ਦਾ ਨਾਮ ਛੱਜੂ ਅਸੀਂ ਅਪਨੇ ਕੰਨੀਂ ਸੁਨਿਆ ਹੈ, ਇਹ ਲੜਕੇ ਨਹੀਂ ਰਹੇ ਕਿੰਤੂ ਹੁਣ ਚਾਲੀ-ਚਾਲੀ ਸਾਲ ਦੇ ਆਦਮੀ ਹਨ ਜੋ ਏਨ੍ਹਾਂ ਹੀ ਨਾਮਾਂ ਕਰਕੇ ਬੁਲਾਏ ਜਾਂਦੇ ਹਨ। ਇਸ ਤੇ ਤੁਸੀਂ ਦੇਖ ਸਕਦੇ ਹੋ ਜੋ ਸਾਡਾ ਦੇਸ ਕਿਸ ਪ੍ਰਕਾਰ ਧਰਮ ਦੀ ਹਾਲਤ ਵਿਚ ਗਿਰ ਗਿਆ ਹੈ।

## ਕੁਰੀਤੀਆਂ ਨਾਲ ਜੰਗ *(13 ਮਾਰਚ, 1896)*

ਪਿਆਰੇ ਪਾਠਕ ਇਸ ਬਾਤ ਨੂੰ ਅੱਛੀ ਤਰ੍ਹਾਂ ਜਾਨਦੇ ਹਨ ਕਿ ਸੰਸਾਰਕ ਅਤੇ ਧਾਰਮਕ ਰਾਜ ਦੀ ਉੱਨਤੀ ਯੁੱਧ ਦੇ ਬਿਨਾਂ ਨਹੀਂ ਹੋਈ ਅਤੇ ਨਾ ਹੋਵੇਗੀ, ਜਿਸ ਦੇ ਸਬੂਤ ਵਿਚ ਗਵਾਹੀ ਕੇਵਲ ਤਾਰੀਖਾਂ ਦੇ ਸਫੇ ਹੀ ਨਹੀਂ ਦੇਂਦੇ ਕਿੰਤੂ ਇਸ ਬਾਤ ਦੀ ਗੁਵਾਹੀ ਹਰ ਇਕ ਪੁਰਖ ਦੇ ਆਤਮਾ ਅਤੇ ਅੱਖੀਆਂ ਭੀ ਦੇ ਰਹੀਆਂ ਹਨ, ਜਿਸ ਪਰ ਕਿਸੇ ਨੂੰ ਭੀ ਇਨਕਾਰ ਨਹੀਂ ਹੈ॥

ਪਹਿਲੇ ਜਦ ਅਸੀਂ ਸੰਸਾਰਕ ਰਾਜ ਦਾ ਹਾਲ ਦੇਖਦੇ ਹਾਂ ਤਾਂ ਕਿਆ ਸਿੱਖਯਾ ਸਾਨੂੰ ਮਿਲਦੀ ਹੈ ਕਿ ਜੇ ਕਰਕੇ ਮੁਸਲਮਾਨ ਲੋਗ ਅਪਨੇ ਰਾਜ ਨੂੰ ਤੁਰਕਸਤਾਨ ਅਤੇ ਕਾਬਲ ਆਦਿਕ ਦੇਸਾਂ ਵਿਚ ਕੇਵਲ ਤਸਬੀਆਂ ਫੇਰ ਕੇ ਹੀ ਕਾਇਮ ਰੱਖਨਾ ਚਾਹੁੰਦੇ ਆ ਓਥੋਂ ਸਾਰੀ ਫੌਜ ਲੈ ਕੇ ਹਿੰਦੁਸਤਾਨ ਵੱਲ ਚੜ੍ਹਾਈ ਕਰਦੇ ਅਤੇ ਕੁਰਾਨ ਦੇ ਮਸਲੇ ਸੁਨਾ ਕੇ ਦੇ

ਸ ਨੂੰ ਫਤੇ ਕਰਨਾ ਚਾਹੁੰਦੇ ਤਾਂ ਇਸ ਦਾ ਨਤੀਜਾ ਇਹ ਨਿਕਲਦਾ ਜੋ ਹਿੰਦੁਸਤਾਨ ਦੇ ਵੱਡੇ-ਵੱਡੇ ਹਿੰਦੂ ਰਾਜੇ ਅਤੇ ਮਹਾਰਾਜੇ ਅਪਨੇ ਦੋਧਾਰੇ ਖੰਡਯਾਂ ਨਾਲ ਉਨ੍ਹਾਂ ਦੇ ਖੰਡ-ਖੰਡ ਕਰਕੇ ਧਰਤੀ ਦੇ ਨਾਲ ਮਿਲਾ ਦੇਂਦੇ, ਜਿਸ ਤੇ ਉਹ ਮੁੜ ਕੇ ਫੇਰ ਕਦੇ ਇਸ ਦੇਸ ਵਿਚ ਆਉਨ ਦਾ ਨਾਉਂ ਭੀ ਨਾ ਲੈਂਦੇ॥

ਪਰੰਤੂ ਮੁਸਲਮਾਨਾਂ ਬਾਦਸ਼ਾਹਾਂ ਨੇ ਇਸ ਦੇਸ ਦੇ ਫਤੇ ਕਰਨ ਲਈ ਕਿਆ ਕੀਤਾ ਸੀ ਜਿਸ ਕਰਕੇ ਉਨ੍ਹਾਂ ਨੇ ਇਸ ਦੇਸ ਪਰ ਆ ਕੇ ਕਈ ਸੈ ਸਾਲ ਤੱਕ ਹਕੂਮਤ ਕੀਤੀ ਸੀ, ਸੋ ਇਸ ਦਾ ਉੱਤਰ ਸਾਨੂੰ ਏਹੋ ਮਿਲਦਾ ਹੈ ਕਿ ਉਨ੍ਹਾਂ ਨੇ ਕੇਵਲ ਅਪਨੀ ਭੁਜਾਂ ਦੇ ਬਲ ਨਾਲ ਇਸ ਦੇਸ ਪਰ ਆ ਕੇ ਜੰਗ ਕੀਤੇ, ਜਿਨ੍ਹਾਂ ਨਾਲ ਵੱਡੇ-ਵੱਡੇ ਰਾਜੇ ਅਤੇ ਮਹਾਰਾਜਿਆਂ ਨੇ ਮੈਦਾਨ ਵਿਚ ਆ ਕੇ ਮੁਕਾਬਲੇ ਭੀ ਕੀਤੇ ਕਿੰਤੂ ਫੇਰ ਭੀ ਮੁਸਲਮਾਨੀ ਜੰਗੀ ਤਲਵਾਰ ਨੇ ਸਾਰਿਆਂ ਨੂੰ ਅਪਨੇ ਚਰਨਾਂ ਦਾ ਦਾਸ ਕਰ ਲੀਤਾ॥

ਇਸ ਤੇ ਪਿੱਛੇ ਜਦ ਖਾਲਸਾ ਕੌਮ ਨੇ ਅਪਨੀ ਤੇਗ ਨੂੰ ਉਠਾਇਆ ਅਤੇ ਇਸ ਪੰਜਾਬ ਦੇ ਮੈਦਾਨ ਵਿੱਚ ਲੌਹੂ ਦੇ ਦਰਆਉ ਵਗਾਏ ਜਿਸ ਵਿਚ ਹਜਾਰਾਂ ਨਹੀਂ ਕਿੰਤੂ ਲੱਖਾਂ ਸਿੱਖ ਸ਼ਹੀਦ ਹੋਏ ਅਰ ਵੱਡੀ ਭਾਰੀ ਮੁਸਲਮਾਨੀ ਬਾਦਸ਼ਾਹਤ ਦੀ ਸਮਰੱਥਾ ਨੂੰ ਤੋੜ ਕੇ ਅਪਨਾ ਰਾਜ ਇਸ ਧਰਤੀ ਪਰ ਕਾਇਮ ਕੀਤਾ ਅਤੇ ਖਾਲਸਾ ਦੇਗ ਤੇਗ ਦਾ ਧਨੀ ਸਦਾਇਆ॥

ਇਸ ਤੇ ਅੱਗੇ ਜਦ ਅਸੀਂ ਸਰਕਾਰ ਅੰਗ੍ਰਜ਼ੀ ਦੇ ਰਾਜ ਨੂੰ ਦੇਖਦੇ ਹਾਂ ਕਿ ਇਹ ਜੋ ਸਾਰੀ ਧਰਤੀ ਪਰ ਫੈਲ ਰਿਹਾ ਹੈ ਸੋ ਇਸ ਦਾ ਕੀ ਕਾਰਨ ਹੈ ਇਸ ਤੇ ਭੀ ਸਾਨੂੰ ਏਹੋ ਸਿੱਖਯਾ ਮਿਲਦੀ ਹੈ ਕਿ ਕੇਵਲ ਯੁੱਧ ਅਤੇ ਜੰਗ ਦਾ ਹੀ ਇਹ ਪ੍ਰਤਾਪ ਹੈ, ਜਿਸ ਦੇ ਬਲ ਨਾਲ ਦੇਸ਼ਾਂ ਦੇ ਦੇਸ਼ ਕਬਜ਼ੇ ਵਿਚ ਆਇ ਰਹੇ ਹਨ॥

ਜਿਸ ਤਰ੍ਹਾਂ ਅਸੀਂ ਸੰਸਾਰਕ ਬਾਦਸ਼ਾਹਿਤ ਨੂੰ ਸੰਸਾਰ ਪਰ ਫੈਲਾਉਨ ਦਾ ਕਾਰਨ ਸੰਸਾਰਕ ਦੁਸ਼ਮਨਾਂ ਨਾਲ ਜੰਗ ਕਰਕੇ ਉਨ੍ਹਾਂ ਨੂੰ ਫਤੇ ਕਰਨਾ ਸਮਝਦੇ ਹਾਂ, ਇਸੀ ਪ੍ਰਕਾਰ ਜਦ ਅਸੀਂ ਧਰਮ ਦਾ ਰਾਜ ਇਸ ਸੰਸਾਰ ਪਰ ਅਟੱਲ ਅਤੇ ਨਿਸਕੰਟਕ ਫੈਲਾਉਨਾ ਚਾਹੁੰਦੇ ਹਾਂ ਤਦ ਸਾਨੂੰ ਭੀ ਯੁੱਧ ਕਰਨ ਦੀ ਲੋੜ ਪੈਂਦੀ ਹੈ, ਪਰੰਤੂ ਉਹ ਯੁੱਧ ਕਿਸੇ ਸੰਸਾਰਕ ਸ਼ੱਤਰੂ ਨਾਲ ਨਹੀਂ ਕਰਨਾ ਪੈਂਦਾ, ਕਿੰਤੂ ਉਹ ਕੇਵਲ ਕੁਰੀਤੀਆਂ ਰੂਪੀ ਧਾੜਵੀ ਜੋ ਅਗਯਾਨੀ ਪੁਰਖਾਂ ਦੇ ਦਿਲ ਰੂਪੀ ਜੰਗਲਾਂ ਵਿਚ ਰਹਿ ਕੇ ਪਰਮੇਸ਼੍ਵਰ ਦੇ ਧਰਮਾਤਮਾ ਭਗਤਾਂ ਦੇ ਅੱਛੇ ਗੁਣਾਂ ਰੂਪੀ ਧਨ ਨੂੰ ਲੁੱਟ ਕੇ ਬੇ-ਅਮਨੀ ਫੈਲਾਉਂਦੇ ਹਨ ਉਨ੍ਹਾਂ ਦੇ ਨਾਲ ਇਸ ਦੇਸ ਦੇ ਧਰਮਾਤਮਾ ਪੁਰਖਾਂ ਦਾ ਸਦਾ ਤੇ ਹੀ ਜੰਗ ਹੁੰਦਾ ਆਇਆ ਹੈ, ਜਿਸ ਤੇ ਕੁਰੀਤੀਆਂ ਦੇ ਸੇਵਕਾਂ ਨੇ ਉਨ੍ਹਾਂ ਮਹਾਤਮਾਂ ਨੂੰ ਕਈ-ਕਈ ਪ੍ਰਕਾਰ ਦੇ ਦੁੱਖ ਭੀ ਦਿੱਤੇ ਸਨ॥

ਪਰੰਤੂ ਫੇਰ ਭੀ ਉਨ੍ਹਾਂ ਬਹਾਦਰਾਂ ਨੇ ਉਸ ਸੱਚੇ ਪਾਤਸ਼ਾਹ ਅਕਾਲ ਪੁਰਖ ਦੇ ਧਰਮ

ਦਾ ਰਾਜ ਅਟੱਲ ਰੱਖਨ ਲਈ ਅਪਨੇ ਜੀਵਨ ਤੱਕ ਭੀ ਦੇ ਕੇ ਉਨ੍ਹਾਂ ਕੁਰੀਤੀਆਂ ਪਰ ਫਤੇ ਪਾਈ ਹੈ॥

ਇਸੀ ਪ੍ਰਕਾਰ ਅੱਜ ਕੱਲ ਭੀ ਜੋ ਲੋਗ ਕੁਰੀਤੀਆਂ ਨਾਲ ਯੁੱਧ ਕਰ ਰਹੇ ਹਨ ਸੋ ਭਾਵੇ ਂ ਉਨ੍ਹਾਂ ਨੂੰ ਭੀ ਕਈ ਪ੍ਰਕਾਰ ਦੇ ਖੇਦ ਸਹਾਰਨੇ ਪੈਂਦੇ ਹਨ, ਪਰੰਤੂ ਅਸੀਂ ਆਸ਼ਾ ਰੱਖਦੇ ਹਾਂ ਜੋ ਅੰਤ ਨੂੰ ਓਹ ਸੱਚੇ ਬਹਾਦਰ ਜ਼ਰੂਰ ਇਨ੍ਹਾਂ ਕੁਰੀਤੀਆਂ ਪਰ ਫਤੇ ਪਾਉਣਗੇ ਅਤੇ ਧਰਮ ਦੇ ਰਾਜ ਨੂੰ ਇਸ ਸਾਰੀ ਧਰਤੀ ਪਰ ਫੈਲਾਨਗੇ॥

## ਖਾਲਸਾ ਵਿਚ ਸਰਾਧਾਂ ਦਾ ਪ੍ਰਚਾਰ *(29 ਸਤੰਬਰ, 1899)*

ਅੱਜ ਕੱਲ ਹਿੰਦੂ ਮੱਤ ਅਨੁਸਾਰ ਪਿਤ੍ਰ ਲੋਗ ਇਨ੍ਹਾਂ ਦਿਨਾਂ ਵਿਚ ਆਪਨੀ ਆਪਨੀ ਜਗ੍ਹਾ ਥੋਂ ਆ ਕੇ ਅਪਨੀ ਸੰਤਾਨ ਥੋਂ ਸਰਾਧ ਛੱਕ-ਛੱਕ ਕੇ ਪ੍ਰਸੰਨ ਹੁੰਦੇ ਹਨ ਯਾ ਐਉਂ ਆਖੋ ਜੋ ਇਨ੍ਹਾਂ ਦੇ ਐਥੋਂ ਭੋਜਨ ਛਕਾਇਆ ਹੋਇਆ ਉਨ੍ਹਾਂ ਨੂੰ ਓਥੇ ਪਹੁੰਚਦਾ ਹੈ, ਜਿਸ ਨੂੰ ਖਾ ਕੇ ਓਹ ਤ੍ਰਿਪਤ ਹੁੰਦੇ ਹਨ ਅਰ ਅਪਨੇ ਪਿਛਲਿਆਂ ਨੂੰ ਅਸੀਸਾ ਦਿੰਦੇ ਹਨ॥

ਭਾਵੇਂ ਇਸ ਬਾਤ ਨੂੰ ਵਿਚਾਰਨ ਤੇ ਬਹੁਤ ਹੀ ਕਠਨਾਈ ਪ੍ਰਤੀਤ ਹੁੰਦੀ ਹੈ, ਕਿਉਂਕਿ ਜਦ ਵਿਚਾਰ ਕੇ ਦੇਖੀਦਾ ਹੈ ਤਦ ਇਹ ਖਿਆਲ ਆਉਂਦਾ ਹੈ ਕਿ ਧਰਮ ਸ਼ਾਸਤ੍ਰ ਅਰ ਗੀਤਾ ਦੇ ਪ੍ਰਮਾਣ ਨਾਲ ਹਿੰਦੂ ਮੱਤ ਸਿੱਧ ਕਰਦਾ ਹੈ ਕਿ ਜੀਵ ਜਦ ਇਸ ਪੁਰਾਣੇ ਚੋਲੇ ਨੂੰ ਤਿਆਗਦਾ ਹੈ ਤਦ ਨਵਾਂ ਸਰੀਰ ਇਸ ਨੂੰ ਕਰਮਾਂ ਅਨੁਸਾਰ ਮਿਲਦਾ ਹੈ ਯਾ ਇਹ ਅਪਨੇ ਪਾਪ ਪੁੰਨ ਦੇ ਪ੍ਰਭਾਵ ਨਾਲ ਨਰਕ ਸੁਰਗ ਨੂੰ ਚਲਿਆ ਜਾਂਦਾ ਹੈ, ਫਿਰ ਅਸੀਂ ਨਹੀਂ ਜਾਨਦੇ ਜੇ ਅਜੇਹੀਆਂ ਹਾਲਤਾਂ ਵਿਚ ਇਹ ਜੀਵ ਕਿਸ ਤਰ੍ਹਾਂ ਨਾਲ ਆ ਕੇ ਅਪਨੇ ਸਬੰਧੀਆਂ ਦਾ ਭੋਜਨ ਛਕਦਾ ਹੈ ਯਾ ਇਨ੍ਹਾਂ ਖਾਣ ਵਾਲਿਆਂ ਦੇ ਪੇਟ ਵਿਚ ਦੀ ਕਿਸ ਤਰ੍ਹਾਂ ਉਨ੍ਹਾਂ ਪਾਸ ਪਹੁੰਚਦਾ ਹੈ॥

ਜਦ ਵਿਚਾਰ ਕੇ ਦੇਖੀਦਾ ਹੈ ਤਦ ਇਹ ਸਾਬਤ ਹੁੰਦਾ ਹੈ ਕਿ ਹਰ ਇੱਕ ਚਾਲਾਕ ਆਦਮੀ ਅਪਨੇ ਨਾਲੋਂ ਮੂਰਖਾਂ ਨੂੰ ਅਪਨੇ ਲਾਭ ਲਈ ਧੋਖਾ ਦੇ ਕੇ ਮਨ-ਭਾਉਂਦੇ ਨਾਚ ਨਚਾਉਂਦਾ ਹੈ, ਜਿਸ ਨੂੰ ਓਹ ਲੋਗ ਅਪਨੇ ਪੁੰਨ ਦਾ ਸਾਧਨ ਯਾ ਸੁਰਗ ਦਾ ਹੇਤੂ ਜਾਨ ਕੇ ਕਰਦੇ ਹਨ, ਜਿਸ ਤੇ ਉਨ੍ਹਾਂ ਦੇ ਮੂਰਖਤਾ ਵਾਲੇ ਵਿਸ਼ਵਾਸ ਤੇ ਹਜ਼ਾਰਾਂ ਚਾਲਾਕ ਲਾਭ ਲੈ ਰਹੇ ਹਨ ਅਤੇ ਮੂਰਖ ਲੋਗ ਉਨ੍ਹਾਂ ਨੂੰ ਕਈ ਤਰ੍ਹਾਂ ਦੀਆਂ ਕਹਾਣੀਆਂ ਸੁਨਾ ਕੇ ਭਰਮਾ ਰਹੇ ਹਨ॥

ਮੈਨ ਦੁਆਬ ਵਿੱਚੋਂ ਸਰਦਾਰ ਸਾਹਿਬ ਨੇ ਸਾਨੂੰ ਲੋਗਾਂ ਦੇ ਸਰਾਧ ਕਰਨ ਪਰ ਇਕ ਕਹਾਣੀ ਸੁਨਾਈ ਸੀ ਕਿ ਇਕ ਬਨੀਏ ਦੀ ਮਾਈ ਗੁਜ਼ਰ ਗਈ ਸੀ, ਜਿਸ ਪਰ ਉਸ ਬਨੀਏ ਨੇ ਅਪਨੇ ਮੋਹ ਦੇ ਅਧੀਨ ਹੋ ਕੇ ਅਪਨੇ ਘਰ ਦੇ ਪਾਂਧੇ ਤੋ ਪੁਛਿਆ ਕਿ ਪੰਡਤ

ਜੀ ਮੈਨੂੰ ਅਪਨੀ ਮਾਈ ਦੀ ਸੇਵਾ ਕਰਨਾ ਮੁਕਤੀ ਦਾ ਸਾਧਨ ਦਿੱਸਦਾ ਹੈ ਅਰ ਮੈਂ ਚਾਹੁੰਦਾ ਹਾਂ ਜੋ ਉਨ੍ਹਾਂ ਦੀ ਟਹਿਲ ਕਰਾਂ ਸੋ ਤੁਸੀਂ ਦੱਸੋ ਜੋ ਓਹ ਕਿਸ ਜੂਨੀ ਨੂੰ ਪ੍ਰਾਪਤ ਹੋਏ ਹਨ।

ਉਸ ਬਨੀਏ ਦੇ ਬਹੁਤ ਵੇਰ ਸਤਾਉਣ ਤੇ ਉਸ ਠੱਠੇਬਾਜ਼ ਬ੍ਰਹਮਨ ਨੇ ਉਸ ਦੇ ਚਿੱਤ ਨੂੰ ਤਸੱਲੀ ਦੇਨ ਵਾਸਤੇ ਆਖਿਆ ਕਿ ਜਜਮਾਨ ਇਹ ਕੁੱਤੀ ਜੋ ਤੇਰੇ ਬੂਹੇ ਵਿਚ ਪਈ ਰਹਿੰਦੀ ਹੈ ਸੋ ਤੇਰਹ ਮਾਈ ਹੀ ਇਸ ਜੂਨ ਵਿਚ ਪੈ ਕੇ ਤੇਰੇ ਮੋਹ ਦੇ ਅਧੀਨ ਬੈਠੀ ਰਹਿੰਦੀ ਹੈ, ਸ਼ਾਸ਼ਤ੍ਰ ਵਿਚ ਲਿਖਿਆ ਹੈ ਕਿ ਜਿਸ ਦਾ ਅਪਨੇ ਘਰ ਯਾ ਟੱਬਰ ਨਾਲ ਪ੍ਰੇਮ ਹੋਵੇ ਸੋ ਕੂਕਰ ਅਤੇ ਸਰਪ ਬਣ ਕੇ ਓਥੇ ਰਹਿੰਦਾ ਹੈ॥

ਪੰਡਤ ਜੀ ਦੀ ਇਹ ਬਾਤ ਸੁਨਦੇ ਹੀ ਉਸ ਬਨੀਏ ਦੇ ਮਨ ਵਿਚ ਐਸਾ ਨਿਸਚਾ ਹੋ ਗਿਆ ਜੋ ਜਾਂਦੇ ਹੀ ਉਸ ਕੁੱਤੀ ਦੇ ਪੈਰਾਂ ਵਿਚ ਮੱਥਾ ਟੇਕਿਆ ਅਰ ਮਾਈ ਜੀ-ਮਾਈ ਜੀ ਕਰਕੇ ਅੰਦਰ ਲੈ ਗਿਆ ਅਤੇ ਇਕ ਪਲੰਘ ਪਰ ਚੰਗਾ ਬਛਾਉਨਾ ਕਰ ਦਿੱਤਾ ਅਰ ਚੰਗਾ ਭੋਜਨ ਬਨਾ ਕੇ ਖਲਾਉਨ ਲੱਗਾ। ਇਸੇ ਤਰ੍ਹਾਂ ਅਪਨੀ ਇਸਤ੍ਰੀ ਨੂੰ ਆਗਿਆ ਦਿੱਤੀ ਕਿ ਇਹ ਮੇਰੀ ਮਾਈ ਅਰ ਤੇਰੀ ਸੱਸ ਹੈ ਜੋ ਸਾਡੇ ਪ੍ਰੇਮ ਦੇ ਅਧੀਨ ਇਸ ਜਨਮ ਨੂੰ ਪਾ ਬੈਠੀ ਹੈ ਇਸ ਵਾਸਤੇ ਇਸ ਦੀ ਸੇਵਾ ਕਰਨੀ ਮੇਰਾ ਅਤੇ ਤੇਰਾ ਪਰਮ ਧਰਮ ਹੈ, ਜਿਸ ਪਰ ਉਹ ਸਿੱਧੀ ਸਾਦੀ ਇਸਤ੍ਰੀ ਭੀ ਵੱਡੀ ਸ਼ਰਧਾ ਨਾਲ ਉਸ ਕੁੱਤੀ ਦੀ ਸੇਵਾ ਕਰਨ ਲੱਗੀ॥

ਇਕ ਦਿਨ ਓਹ ਕੁੱਤੀ ਥਾਲੀ ਵਿੱਚ ਭੋਜਨ ਛਕ ਰਹੀ ਸੀ ਅਰ ਉਸ ਬਨੀਏ ਦੀ ਇਸਤ੍ਰੀ ਚੌਂਕੇ ਵਿੱਚ ਬੈਠੀ ਸੀ ਤਦ ਉਸ ਕੁੱਤੀ ਨੂੰ ਰੋਟੀ ਖਾਂਦੀ ਦੇਖ ਕੇ ਇਕ ਕੁੱਤਾ ਭੀ ਜਾ ਕੇ ਉਸ ਦੇ ਨਾਲ ਘੁਰਕ-ਘੁਰਕ ਕੇ ਖਾਨ ਲੱਗ ਗਿਆ, ਜਿਸ ਨੂੰ ਸੁਨ ਕੇ ਉਸ ਇਸਤ੍ਰੀ ਨੇ ਜਾਤਾ ਜੋ ਮਾਈ ਜੀ ਮੈਨੂੰ ਸੱਦਦੇ ਹਨ ਜਿਸ ਪਰ ਨੱਸੀ-ਨੱਸੀ ਅੰਦਰ ਗਈ ਅਰ ਜਾ ਕੇ ਕਯਾ ਦੇਖਯਾ ਜੋ ਇਕ ਮੋਟਾ ਤਾਜ਼ਾ ਕੁੱਤਾ ਭੀ ਖਾਂਦਾ ਹੈ, ਉਸ ਵਿਚਾਰੀ ਨੇ ਇਸ ਬਾਤ ਨੂੰ ਦੇਖ ਕੇ ਖਯਾਲ ਕੀਤਾ ਕਿ ਅੱਜ ਮੇਰਾ ਸਹੁਰਾ ਭੀ ਸਾਡੇ ਘਰ ਵਿਚ ਆ ਗਿਆ ਹੈ ਇਸ ਵਾਸਤੇ ਝੱਟ ਪੱਟ ਘੁੰਡ ਕੱਢ ਕੇ ਥਾਲੀ ਵਿਚ ਹੋਰ ਪ੍ਰਸ਼ਾਦ ਪਾ ਕੇ ਛੇਤੀ ਨਾਲ ਅੰਦਰ ਗਈ ਅਤੇ ਕੁੱਤੇ ਦੇ ਅੱਗੇ ਰੱਖ ਦਿੱਤਾ ਅਰ ਪੈਰਾਂ ਪਰ ਮੱਥਾ ਟੇਕਿਆ, ਫਿਰ ਇਹ ਸਮਝ ਕੇ ਵੱਡਿਆਂ ਪਾਸ ਬੈਠਨਾ ਅੱਛਾ ਨਹੀਂ ਬਾਹਰ ਆ ਗਈ ਅਰ ਮਨ ਵਿਚ ਵੱਡੀ ਆਨੰਦ ਹੋਈ ਕਿ ਅੱਜ ਸਹੁਰੇ ਦਾ ਭੀ ਦਰਸ਼ਨ ਕਰ ਲੀਤਾ ਹੈ॥

ਇਤਨੇ ਚਿਰ ਵਿਚ ਉਸ ਦਾ ਪਤੀ ਭੀ ਆ ਗਯਾ ਜਿਸ ਨੂੰ ਵੱਡੇ ਪ੍ਰੇਮ ਨਾਲ ਆਖਨ ਲੱਗੀ ਕਿ "ਲੋ" ਵਧਾਏ-ਵਧਾਏ ਅੱਜ ਤਾਂ ਸੱਸੂ ਜੀ ਦੇ ਪਾਸ ਲਾਲਾ ਜੀ ਭੀ ਆ ਗਏ ਹਨ ਜੋ ਅੰਦਰ ਭੋਜਨ ਛਕਦੇ ਹਨ, ਜਦ ਉਸ ਬਨੀਏ ਨੇ ਦੇਖਯਾ ਕਿ ਸੱਚਮੁੱਚ ਹੀ ਕੁੱਤਾ ਥਾਲੀ ਵਿਚ ਪ੍ਰਸ਼ਾਦ ਛਕ ਰਿਹਾ ਹੈ ਤਦ ਵੱਡੀ ਨਿਮਰਤਾ ਨਾਲ ਮੱਥਾ ਟੇਕਯਾ ਅਰ

ਆਖਨ ਲੱਗਾ ਕਿ ਪਿਤਾ ਜੀ ਆਪ ਨੂੰ ਮਾਈ ਜੀ ਦੀ ਖਬਰ ਕਿਸ ਨੇ ਦਿੱਤੀ ਸੀ॥

ਸੋ ਇਸੇ ਤਰ੍ਹਾਂ ਲੱਖਾਂ ਸੰਸਾਰੀ ਜੀਵ ਅਪਨੇ ਮੋਹ ਦੇ ਅਧੀਨ ਹੋ ਕੇ ਇਸ ਤਰ੍ਹਾਂ ਦੇ ਭਰਮ ਜਾਲਾਂ ਵਿਚ ਫਸੇ ਹੋਏ ਅੱਜ ਕੱਲ ਕਾਵਾਂ ਅਤੇ ਕੁੱਤਿਆਂ ਨੂੰ ਅਪਨੇ ਇਸ਼ਟ ਯਾ ਪਿਤ੍ਰ ਜਾਨ ਕੇ "ਕੋਵਾਸ-ਕੋਵਾਸ" ਆਖ ਕੇ ਸੁਚੇ ਭੋਜਨ ਖਲਾਉਂਦੇ ਹਨ॥

ਪਰੰਤੂ ਵੱਡੇ ਅਚੰਭੇ ਕੀ ਬਾਤ ਹੈ ਜੋ ਸਾਡੇ ਖਾਲਸਾ ਭਾਈ ਭੀ ਅੱਜ ਕੱਲ ਇਸੇ ਮੂਰਖਤਾਈ ਦੇ ਘੁੰਮਨਘੇਰ ਵਿਚ ਗੋਤੇ ਖਾ ਰਹੇ ਹਨ ਜੋ ਜਾਨਦੇ ਹਨ ਕਿ ਅੱਜ ਦਾ ਭੋਜਨ ਛਕਾਇਆ ਸਾਡੇ ਪਿੱਤ੍ਰਾਂ ਨੂੰ ਪਹੁੰਚੇਗਾ, ਕਿੰਤੂ ਕਿਤਨੇ ਹੀ ਸਿੰਘ ਸਭਾ ਦੇ ਮਿੰਬਰ ਭਾਵੇਂ ਬ੍ਰਾਹਮਣਾਂ ਨੂੰ ਤਾਂ ਨਹੀਂ ਸੱਦਦੇ, ਪਰ ਇਸ ਕੰਮਾਂ ਦੇ ਪੂਰਾ ਕਰਨ ਲਈ ਸਿੱਖਾਂ ਨੂੰ ਹੀ ਭੋਜਨ ਛਕਾ ਕੇ ਅਪਨੇ ਪਿੱਤਰਾਂ ਨੂੰ ਖੁਸ਼ ਕਰਦੇ ਹਨ। ਇਸ ਵਾਸਤੇ ਅੱਛਾ ਹੋਵੇ ਜੋ ਪਹਿਲੇ ਇਹ ਦਰਯਾਫ਼ਤ ਕਰ ਲੈਨ ਕਿ ਸਾਡੇ ਪਿੱਤ੍ਰ ਕਿਸ ਜੂਨ ਵਿਚ ਹਨ, ਫਿਰ ਜੇ ਤੋਤੇ ਹਨ ਤਾਂ ਬਾਦਾਮ ਅਰ ਚੂਰੀ ਖਲਾ ਦੇਨ ਜੇ ਬਿੱਲੀ ਹੋਨ ਤਾਂ ਛਿਛੜੇ ਪਾ ਦੇਨ ਇਸੇ ਤਰ੍ਹਾਂ ਜੇ ਬੈਲ ਹੋਨ ਤਾਂ ਤੂੜੀ ਦਾ ਭੋਜਨ ਦੇਨ ਅਤੇ ਜੋ ਅੱਜ ਕੱਲ ਨਿਰਾ ਕੜਾਹ ਪੂਰੀ ਅਰ ਦਾਲ ਪ੍ਰਸ਼ਾਦਾ ਹੀ ਦੇਂਦੇ ਹਨ ਸੋ ਪਤਾ ਨਹੀਂ ਕਿ ਜੇ ਪਿੱਤ੍ਰ ਘੁੱਗੀ ਹੋਇਆ ਤਾਂ ਕਿਕਰੁ ਖਾਏਗਾ। ਅਸੀਂ ਆਸ਼ਾ ਰੱਖਦੇ ਹਾਂ ਜੋ ਸਾਡੇ ਸਿੰਘ ਭਾਈ ਤਾਂ ਜ਼ਰੂਰ ਅਪਨੇ ਪਿੱਤ੍ਰਾਂ ਦਾ ਹਾਲ ਦਰਯਾਫ਼ਤ ਕਰਕੇ ਸਰਾਧ ਕਰਨਗੇ।

## ਆਰੀਜਾ ਸਮਾਜੀਆਂ ਦੇ ਸਿੱਖਾਂ ਪਰ ਝੂਠੇ ਹਮਲੇ

*(10 ਨਵੰਬਰ, 1899)*

ਭਾਈ ਜਗਤ ਸਿੰਘ ਜੀ ਉਪਦੇਸ਼ਕ ਅਪਨੇ ਮਜ਼ਮੂਨ ਵਿਚ ਗੁਰੂਆਂ ਨੂੰ ਵੇਦ ਭਗਤ ਸਿੱਧ ਕਰਨੇ ਲਈ ਉਨ੍ਹਾਂ ਦੀਆਂ ਸ਼ਾਦੀਆਂ ਦਾ ਵੇਦਕ ਰੀਤੀ ਨਾਲ ਹੋਨਾ ਸਾਬਤ ਕਰਦੇ ਹਨ ਅਤੇ ਭਾਈ ਸੰਤੋਖ ਸਿੰਘ ਜੀ ਦੇ ਸੂਰਜ ਪ੍ਰਕਾਸ਼ ਨਾਮੇ ਗ੍ਰੰਥ ਦਾ ਹਵਾਲਾ ਦੇ ਕੇ ਦੱਸਦੇ ਹਨ ਕਿ ਜੋ ਗੁਰੂਆਂ ਨੇ ਅਪਨੇ ਸਾਰੇ ਬਿਵਾਹ ਸੰਸਕਾਰ ਵੇਦਕ ਰੀਤੀ ਨਾਲ ਕੀਤੇ ਸਨ ਤਾਂ ਖਾਲਸਾ ਪੰਥ ਨੂੰ ਭੀ ਓਹੋ ਮਰਯਾਦਾ ਕਰਨੀ ਚਾਹੀਦੀ ਹੈ॥

ਅਸੀਂ ਇਸ ਬਾਤ ਦਾ ਉੱਤ੍ਰ ਖਾਲਸਾ ਅਖਬਾਰ ਦੇ ਕਿਸੇ ਪਿਛਲੇ ਪੱਤ੍ਰ ਵਿਚ ਦੇ ਚੁੱਕੇ ਹਾਂ ਜਿਸ ਵਿਚ ਇਕ ਮਕਾਨ ਦਾ ਦ੍ਰਿਸ਼ਟਾਂਤ ਦੇ ਕੇ ਸਮਝਾਇਆ ਹੈ ਕਿ ਜਿਸ ਤਰ੍ਹਾਂ ਜਦ ਤੱਕ ਪੁਰਖ ਨਵਾਂ ਮਕਾਨ ਪੂਰਾ-ਪੂਰਾ ਨਹੀਂ ਬਨਾ ਲੈਂਦਾ ਉਤਨਾ ਚਿਰ ਓਹ ਪੁਰਾਣੀਆਂ ਝੋਂਪੜੀਆਂ ਵਿਚ ਰਹਿ ਕੇ ਹੀ ਗੁਜ਼ਾਰਾ ਕਰਦਾ ਹੈ, ਏਸੇ ਤਰ੍ਹਾਂ ਇਹ ਬਾਤ ਹੋ ਸਕਦੀ ਹੈ ਕਿ ਜਿਤਨਾ ਚਿਰ ਗੁਰੂ ਮਹਾਰਾਜ ਅਪਨੇ ਮਿਸ਼ਨ ਨੂੰ ਪੂਰਾ ਕਰਦੇ ਰਹੇ ਸੇ ਅਰ ਪੰਥ

ਪੂਰੀ-ਪੂਰੀ ਸਮਰੱਥਾ ਵਿਚ ਨਹੀਂ ਆਇਆ ਸਾ ਤਦ ਤੱਕ ਪੁਰਾਨੀ ਝੁੱਗੀ, ਜੋ ਵੇਦਕ ਰੀਤੀ ਹੈ, ਸੋ ਰੱਖੀ ਹੋਈ ਹੋਵੇ, ਪ੍ਰੰਤੂ ਜਦ ਇਹ ਖਾਲਸਾ ਪੰਥ ਦਾ ਮਹਿਲ ਬਿਲਕੁਲ ਤਯਾਰ ਹੋ ਗਿਆ ਫਿਰ ਕੋਈ ਜਰੂਰਤ ਨਹੀਂ ਜੋ ਉਨ੍ਹਾਂ ਪੁਰਾਣੀਆਂ ਕੁੱਲੀਆਂ ਰੂਪੀ ਵੇਦ ਵਿਧੀ ਨੂੰ ਤਰਕ ਨਾ ਕੀਤਾ ਜਾਏ॥

ਇਸ ਤੇ ਬਿਨਾਂ ਸਾਡੇ ਪਯਾਰੇ ਸੱਜਨ ਆਰੀਯਾ ਉਪਦੇਸ਼ਕ ਨੂੰ ਇਸ ਬਾਤ ਪਰ ਭੀ ਖਯਾਲ ਰੱਖਨਾ ਚਾਹੀਦਾ ਹੈ ਕਿ ਗੁਰੂਆਂ ਨੇ ਜਨਮ ਤੋਂ ਲੈ ਕੇ ਦੇਹਾਂਤ ਤੱਕ ਦੇ ਸਾਰੇ ਸੰਸਕਾਰ ਜੋ ਇਨ੍ਹਾਂ ਜੀਵਾਂ ਲਈ ਕਰਨੇ ਜ਼ਰੂਰੀ ਹਨ, ਸੋ ਗੁਰੂ ਗ੍ਰੰਥ ਸਾਹਿਬ ਵਿਚ ਰੱਖ ਦਿੱਤੇ ਹਨ ਅਰ ਜਿਸ ਪ੍ਰਕਾਰ ਵਾਰੋ ਵਾਰੀ ਗੁਰੂਆਂ ਦੇ ਉਪਦੇਸ਼ਾਂ ਨੂੰ ਸੰਗਤ ਮੰਨਦੀ ਆਈ ਸੀ ਇਸੇ ਤਰ੍ਹਾਂ ਦਸਮ ਗੁਰੂ ਜੀ ਮਹਾਰਾਜ ਨੇ ਅਪਨੀ ਜਗ੍ਹਾ ਗੁਰਯਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਦਾਨ ਕੀਤੀ, ਜਿਸ ਨੂੰ ਸੰਪੂਰਨ ਪੰਥ ਅੱਜ ਕੱਲ ਗੁਰੂ ਮੰਨਦਾ ਹੈ ਉਸ ਖਾਲਸਾ ਦੇ ਧਰਮ ਪੁਸਤਕ ਗੁਰੂ ਗ੍ਰੰਥ ਸਾਹਿਬ ਵਿਚ ਵੇਦਾਂ ਦੀ ਵਿਧੀ ਦ ਖੰਡਨ ਦਾ ਹੁਕਮ ਹੈ ਅਰ ਅਪਨੇ ਉਪਦੇਸ਼ਾਂ ਦੇ ਮੰਨਨ ਦੀ ਆਗਯਾ ਹੈ, ਜਿਸ ਤੇ ਉਸ ਵਿਚ ਸੂਤਕ ਪਾਤਕ ਦਾ ਖੰਡਨ ਕਰਕੇ ਵੇਦਕ ਰੀਤੀ ਦਾ ਨਖੇਧ ਕੀਤਾ ਹੈ ਇਸੇ ਤਰ੍ਹਾਂ ਰੁਕਮਣੀ ਦੀਆਂ ਲਾਵਾਂ ਅਰ ਵੇਦ ਮੰਤ੍ਰਾਂ ਦੀ ਮਰਯਾਦਾ ਦੇ ਹਟਾਉਨ ਲਈ ਅਪਨੀਆਂ ਲਾਵਾਂ ਪ੍ਰਗਟ ਕੀਤੀਆਂ ਹਨ, ਫਿਰ ਇਸੇ ਤਰ੍ਹਾਂ ਬਿਵਾਹ ਵਿਚ ਗਾਉਣ ਦੀਆਂ ਸਿਠਨੀਆਂ ਅਰ ਮਰਨੇ ਦੀਆਂ ਉਲਾਹਨੀਆਂ ਤੱਕ ਭੀ ਇਸ ਪੰਥ ਲਈ ਪ੍ਰਗਟ ਕਰ ਦਿੱਤੀਆਂ ਹਨ ਜਿਸ ਦਾ ਤਾਤਪਰਜ ਇਹ ਹੈ ਕਿ ਪੁਰਾਣੀ ਰੀਤੀ ਇਨ੍ਹਾਂ ਵਿਚ ਕੋਈ ਭੀ ਨਾ ਰਹੇ, ਜਿਸ ਤੇ ਸਾਬਤ ਹੁੰਦਾ ਹੈ ਕਿ ਇਸ ਪੰਥ ਨੂੰ ਗੁਰੂ ਜੀ ਨੇ ਏਸੇ ਵਾਸਤੇ ਗੁਰੂ ਗ੍ਰੰਥ ਸਾਹਿਬ ਦਾ ਪੱਲਾ ਪਕੜਾਇਆ ਸਾ ਜੋ ਇਸ ਦੇ ਮਗਰ ਲੱਗ ਕੇ ਇਹ ਅਗਨੀ ਵਾਯੂ ਅਤੇ ਅੰਗ੍ਰਾ ਆਦਿਕ ਦੇ ਰਚੇ ਹੋਏ ਪੁਸਤਕ ਵੇਦਾਂ ਥੋਂ ਕਿਨਾਰਾ ਕਰੇ, ਜਿਸ ਦਾ ਫਲ ਅੱਜ ਕੱਲ ਲੱਗਦਾ ਦਿਖਾਈ ਦੇ ਰਿਹਾ ਹੈ॥

ਭਾਈ ਜਗਤ ਸਿੰਘ ਜੀ ਆਰੀਯਾ ਉਪਦੇਸ਼ਕ ਨੇ ਅਪਨੇ ਸਾਰੇ ਹਵਾਲੇ ਸੂਰਜ ਪ੍ਰਕਾਸ਼ ਵਿੱਚੋਂ ਭਾਈ ਸੰਤੋਖ ਸਿੰਘ ਜੀ ਦੇ ਕਥਨ ਕੀਤੇ ਹੋਏ ਪ੍ਰਗਟ ਕੀਤੇ ਹਨ, ਪ੍ਰੰਤੂ ਜਿਸ ਪ੍ਰਕਾਰ ਆਰੀਯਾ ਸਮਾਜ ਸਿੰਮ੍ਰਤੀਆਂ ਅਤੇ ਪੁਰਾਣਾਂ ਨੂੰ ਓਥੋਂ ਤੱਕ ਸੱਤ ਮੰਨਦੀ ਹੈ ਜਿਥੋਂ ਤੱਕ ਉਨ੍ਹਾਂ ਦਾ ਕਥਨ ਵੇਦਾਂ ਦੇ ਅਨੁਸਾਰ ਹੈ, ਏਸ ਤਰ੍ਹਾਂ ਖਾਲਸਾ ਭੀ ਭਾਈ ਸੰਤੋਖ ਸਿੰਘ ਜੀ ਆਦਿਕ ਦੇ ਕਥਨਾਂ ਨੂੰ ਉਥੋਂ ਤੱਕ ਹੀ ਸੱਚੇ ਜਾਨਦਾ ਹੈ ਜਿਥੋਂ ਤੱਕ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਮਿਲਦੇ ਹਨ, ਪ੍ਰੰਤੂ ਸੂਤਕ ਪਾਤਕ ਅਤੇ ਬਿਵਾਹ ਦੀਆਂ ਲਾਵਾਂ ਜੋ ਸੂਰਜ ਪ੍ਰਕਾਸ਼ ਵਿਚ ਭਾਈ ਸਾਹਿਬ ਨੇ ਵੇਦਕ ਰੀਤੀ ਨਾਲ ਲਿਖੀਆਂ ਹੋਨਗੀਆਂ ਸੋ ਅਸੀਂ ਉਨ੍ਹਾਂ ਦਾ ਮੰਨਨਾ ਜ਼ਰੂਰੀ ਨਹੀਂ ਜਾਨਦੇ, ਕਿਉਂਕਿ ਉਹ ਗੁਰੂਆਂ ਦੇ ਮਤ ਥੋਂ ਵਿਰੁੱਧ ਸਾਢੇ ਤਿੰਨ ਸੋ ਸਾਲ ਥੋਂ ਲੈ ਕੇ ਡੇਢ ਸੋ ਸਾਲ ਤੱਕ ਮਗਰੋਂ ਲਿਖੀਆਂ ਗਈਆਂ ਹਨ, ਇਸ ਵਾਸਤੇ ਸਾਡਾ ਪਹਲਾ ਫਰਜ਼ ਇਹ ਹੈ ਜੋ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਮੰਨੀਏ ਅਰ ਮਗਰੋਂ

ਜਿਸ ਕਵੀ ਦੀ ਬਾਣੀ ਗੁਰਬਾਣੀ ਅਨੁਸਾਰ ਹੈ ਉਸ ਨੂੰ ਮੰਨੀਏ, ਇਸ ਵਾਸਤੇ ਭਾਈ ਸੰਤੋਖ ਸਿੰਘ ਜੀ ਦੀ ਬਾਣੀ ਜੋ ਗੁਰੂਆਂ ਦੀ ਸ਼ਾਦੀ ਵਿਚ ਨਵਾਂ ਗ੍ਰਹਾਂ ਦੀ ਪੂਜਾ ਦੱਸਦੀ ਹੈ ਸੋ ਗੁਰਮਤ ਵਿਰੁੱਧ ਹੋਨ ਤੇ ਖਾਲਸੇ ਦੇ ਸ਼ਰਧਾ ਜੋਗ ਨਹੀਂ ਹੈ॥

ਇਸ ਤੇ ਸਿਵਾਇ ਅਸੀਂ ਅਪਨੇ ਆਰੀਯਾ ਭਾਈ ਪ੍ਰਤਿ ਇਹ ਭੀ ਆਖਦੇ ਹਾਂ ਕਿ ਇਸ ਸਨਾਤਨ ਵੇਦਕ ਧਰਮ ਦੀ ਰੀਤੀ ਨੂੰ ਅਰ ਇਸ ਦੇ ਸੰਸਕਾਰਾਂ ਨੂੰ ਖੁਦ ਆਰੀਯਾ ਕਹਾਉਨ ਵਾਲੇ ਅਰ ਵੇਦਕ ਧਰਮ ਦੀ ਪੁਕਾਰ ਕਰਨੇ ਵਾਲੇ ਭੀ ਤਯਾਗਦੇ ਜਾਂਦੇ ਹਨ, ਜਿਸ ਤਰ੍ਹਾਂ ਸ਼ਾਦੀ ਪ੍ਰਕਰਣ ਵਿਚ ਯਾਗਯਵਲਕ ਮੁਨੀ ਨੇ, ਜੋ ਸਿੰਮ੍ਰਤੀਆਂ ਕਥਨ ਕੀਤੀਆਂ ਹਨ, ਉਨ੍ਹਾਂ ਨੂੰ ਉਨ੍ਹਾਂ ਦੇ ਹੀ ਭਗਤ ਆਰੀਯਾ ਸਮਾਜੀ ਵਹਸ਼ਿਆਨਾਂ ਖਯਾਲ ਜਾਨ ਕੇ ਨਫਰਤ ਕਰਦੇ ਹਨ, ਜੈਸਾ ਕਿ ਜਦ ਕਿਸੇ ਇਸਤ੍ਰੀ ਦਾ ਪਤਿ ਗੁਜ਼ਰ ਜਾਏ ਤਦ ਓਸ ਦਾ ਜੇਠ ਯਾ ਦੇਵਰ ਪਿੰਡੇ ਨੂੰ ਤੇਲ ਮਲ ਕੇ ਉਸ ਵਿੱਚੋਂ ਇਕ ਯਾ ਦੋ ਪੁੱਤ੍ਰ ਪੈਦਾ ਕਰੇ ਅਰ ਜਦ ਓਹ ਬਾਲਕ ਵੱਡੇ ਹੋ ਜਾਨ ਤਦ ਓਸ ਇਸਤ੍ਰੀ ਦਾ ਤਯਾਗਨ ਕਰ ਦੇਵੇ, ਪ੍ਰੰਤੂ ਓਹ ਬਾਲਕ ਉਸ ਮਰੇ ਹੋਏ ਪਤੀ ਦੀ ਹੀ ਸੰਤਾਨ ਸੱਦੇ ਜਾਣਗੇ, ਸੋ ਦੱਸੋ ਖਾਂ ਜੋ ਇਹ ਧਰਮ ਸ਼ਾਸਤ੍ਰ ਦੀ ਸਨਾਤਨ ਰੀਤੀ ਕਿਤਨੇ ਕੁ ਆਰੀਯਾ ਸਮਾਜੀ ਪੂਰੀ ਕਰਦੇ ਹਨ॥

ਇਸ ਤੇ ਬਿਨਾਂ ਸਰਾਧਾਂ ਵਿਚ ਗੈਂਡੇ ਦਾ ਮਾਸ ਅਰ ਕੱਛੂ ਦਾ ਮਾਸ ਖਾਨ ਤੇ ਪਿੱਤਰਾਂ ਦੀ ਛੇ-ਛੇ ਮਹੀਨੇ ਤ੍ਰਿਪਤੀ ਦੱਸੀ ਹੈ ਸੋ ਕੋਈ ਆਰੀਯਾ ਸਮਾਜੀ ਕਹ ਸਕਦਾ ਹੈ ਜੋ ਓਹ ਅਪਨੇ ਪਿੱਤ੍ਰਾਂ ਦੇ ਨਮਿੱਤ ਕੱਛੂਆਂ ਦਾ ਮਾਸ ਖੁਲਾਉਨ ਲਈ ਤਿਆਰ ਹੈ, ਇਸ ਤੇ ਸਾਫ ਸਿੱਧ ਹੈ ਜੋ ਵੇਦਕ ਰੀਤੀਆਂ ਅੱਜ ਕੱਲ ਦੇ ਕਰਨੇ ਜੋਗ ਤਾਂ ਕਿਧਰੇ ਰਹੀਆਂ, ਕਿੰਤੂ ਸੁਨਨੇ ਦੇ ਜੋਗ ਭੀ ਨਹੀਂ ਹਨ॥

ਖਾਲਸਾ ਪੰਥ ਲਈ ਗੁਰੂ ਜੀ ਮਹਾਰਾਜ ਨੇ ਇਸ ਵੇਦਕ ਜਾਲ ਵਿੱਚੋਂ ਕੱਢਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਰਚ ਕੇ ਸਭ ਕੁਛ ਮਰਯਾਦਾ ਉਸ ਵਿਚ ਪ੍ਰਗਟ ਕਰ ਦਿੱਤੀ ਇਸ ਵਾਸਤੇ ਸਾਡੇ ਆਰੀਯਾ ਭਾਈਆਂ ਨੂੰ ਚਾਹੀਦਾ ਹੈ ਜੋ ਉਹ ਭੀ ਪੁਰਾਣੀਆਂ ਵੇਦਾਂ ਦੇ ਜ਼ਮਾਨੇ ਵਾਲੀਆਂ ਅਪ੍ਰਚਲਤ ਰੀਤੀਆਂ ਨੂੰ, ਜੋ ਇਸ ਵਕਤ ਹਾਸੀ ਦੇ ਜੋਗ ਹੋ ਰਹੀਆਂ ਹਨ, ਤਯਾਗ ਕੇ ਖਾਲਸਾ ਧਰਮ ਵਿਚ ਆਉਨ ਅਤੇ ਪੁਰਾਣੇ ਅੰਧਕਾਰ ਨੂੰ ਗੁਰਬਾਣੀ ਦੇ ਉਪਦੇਸ਼ਾਂ ਦੀ ਰੋਸ਼ਨੀ ਨਾਲ ਗੁਵਾਉਨ॥

## ਇੱਕ ਆਰੀਯਾ ਉਪਦੇਸ਼ਕ ਦੇ ਉੱਤ੍ਰ ਵਿੱਚ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਵਿੱਚ ਵੱਖਯਾਨ

*(15 ਦਸੰਬਰ, 1899)*

ਪਿਆਰੇ ਪਾਠਕਾਂ ਪ੍ਰਤਿ ਵਿੱਦਤ ਹੋਵੇ ਕਿ ਭਾਈ ਜਗਤ ਸਿੰਘ ਜੀ ਆਰੀਯਾ ਉਪਦੇਸ਼ਕ ਦੇ ਵੱਖਯਾਨ ਦਾ (ਜੋ ਉਸਨੇ ਸਮਾਜ ਦੇ ਸਾਲਾਨੇ ਜਲਸੇ ਪਰ ਦਿੱਤਾ ਸਾ) ਉੱਤ੍ਰ ਅਸੀਂ

3 ਦਸੰਬ੍ਰ ਨੂੰ ਸ੍ਰੀ ਗੁਰੂ ਸਿੰਘ ਸਭਾ ਦੇ ਜਲਸੇ ਵਿੱਚ ਦੇ ਚੁੱਕੇ ਹਾਂ ਪ੍ਰੰਤੂ ਉਸ ਦਾ ਖੁਲਾਸਾ ਹੋਰਨਾਂ ਦੂਰ ਦੇਸ਼ ਨਿਵਾਸੀ ਖਾਲਸਾ ਭਾਈਆਂ ਦੇ ਵਿਚਾਰਨ ਅਤੇ ਦ੍ਰਿਸ਼ਟੀ ਗੋਚਰ ਕਰਨ ਲਈ ਅਸੀਂ ਅਖਬਾਰ ਵਿੱਚ ਲਿਖਦੇ ਹਾਂ ਜਿਸ ਦਾ ਕਾਰਨ ਇਹ ਹੈ ਕਿ ਇਹ ਅੰਨਮਤ ਪ੍ਰਚਾਰਕ ਨਾਮ ਮਾਤ੍ਰ ਸਿੱਖ ਭਾਈ ਇਨ੍ਹਾਂ ਹੀ ਯੁਕਤੀਆਂ ਨੂੰ, ਜੋ ਇਸ ਨੇ ਲਾਹੌਰ ਦੇ ਆਰੀਯਾ ਸਮਾਜ ਵਿੱਚ ਦਿੱਤੀਆਂ ਸਨ, ਸੁਨਾ ਕੇ ਸਿੱਧੇ ਸਾਦੇ ਖਾਲਸਾ ਨੂੰ ਅਪਨੇ ਜਾਲ ਵਿੱਚ ਨਾ ਫਸਾ ਲਏ ॥

ਪਯਾਰੇ ਭਾਈਓ ਇਸ ਸਮਯ ਪਰ ਸਾਡਾ ਪ੍ਰਸ਼ਨ ਉੱਤ੍ਰ ਕਰਨ ਦਾ ਹੀ ਤਾਤਪਰਜ ਨਹੀਂ ਹੈ ਕਿੰਤੂ ਇਸ ਸਮਯ ਜ਼ਿੰਦਗੀ ਅਤੇ ਮੌਤ, ਵੇਦ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ, ਇਸੀ ਤਰ੍ਹਾਂ ਸ੍ਰੀ ਗੁਰੂ ਕਲਗੀਧਰ ਜੀ ਦੇ ਕੇਸਾਂ ਧਾਰੀ ਖਾਲਸੇ ਅਤੇ ਪੰਡਤ ਦਯਾਨੰਦ ਜੀ ਦੇ ਮੁੰਡਨ ਸੰਸਕਾਰ ਦਾ ਮੁਕਾਬਲਾ ਹੈ। ਇੱਕ ਤਰਫ ਤਾਂ ਖਾਲਸਾ ਕੌਮ ਖਾਲਸਾ ਹੋ ਕੇ ਸਦਾ ਦੇ ਲਈ ਹੋਰਨਾਂ ਕੌਮਾਂ ਵਾਂਗ ਇਸ ਸੰਸਾਰ ਪਰ ਜ਼ਿੰਦਗੀ ਪਾ ਸਕਦੀ ਹੈ ਅਤੇ ਦੂਸਰੀ ਵੱਲ ਆਰੀਯਾ ਸਮਾਜ ਦੀ ਭੱਠੀ ਵਿੱਚ ਪੈ ਕੇ ਅਪਨਾ ਨਾਮੋ ਨਸ਼ਾਨ ਗੁਵਾ ਸਕਦੀ ਹੈ ਜਿਸ ਦਾ ਫਲ ਪੰਥ ਦੀ ਮ੍ਰਿਤੂ ਹੈ॥

ਇਸੀ ਪ੍ਰਕਾਰ ਇਕ ਵੱਲ ਤਾਂ ਉਹ ਵੇਦ ਅਤੇ ਪੰਡਤ ਦਯਾ ਨੰਦ ਜੀ ਦੇ ਕਥਨਾਂ ਪਰ, ਜੋ ਮੁੰਡਨ ਸੰਸਕਾਰ ਅਤੇ ਯਗਯੋਂ ਪਵੀਤ ਦਾ ਧਾਰਨ ਕਰਨਾ ਦੱਸਦੇ ਹਨ, ਅਮਲ ਕਰਨਾ ਹੈ ਜਿਸ ਤੇ ਸਿੰਘਾਂ ਦੇ ਸਿਰ ਚੱਟਮ ਅਤੇ ਗਲਾਂ ਵਿੱਚ ਸੂਤ੍ਰ ਪਾ ਕੇ ਅਪਨੀ ਸੂਰਤ ਬਦਲ ਲੈਣੀ ਹੈ, ਇਸੀ ਤਰ੍ਹਾਂ ਦੂਸਰੀ ਵੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਗੁਰੂ ਜੀ ਦੀ ਰਹਤ ਦੇ ਉਹ ਉਪਦੇਸ਼, ਜੋ ਜਨੇਊ ਦਾ ਖੰਡਨ ਅਤੇ ਕੇਸਾਂ ਦਾ ਧਾਰਨ ਕਰਨਾ ਦੱਸਦੇ ਹਨ, ਮੰਨਨਾ ਪੈਂਦਾ ਹੈ ਜਿਸਤੇ ਨਤੀਜਾ ਇਹ ਨਿਕਲਦਾ ਹੈ ਕਿ ਯਾ ਤਾਂ ਵੇਦਾਂ ਦੀ ਆਗਿਆ ਅਰ ਦਯਾਨੰਦ ਜੀ ਦੇ ਕਥਨ ਹੀ ਰਹਿ ਕੇ ਸਿੱਖਾਂ ਦੇ ਮੁੰਡਨ ਕਰਨਗੇ ਯਾ ਇਸ ਤੇ ਬਿਨਾਂ "ਬੇਦ ਕਤੇਬ ਕਹਾਨ ਉਠੇਂਗੇ" ਪਰ ਨਿਸਚਾ ਕਰਕੇ ਇਨ੍ਹਾਂ ਦੀ ਜਗ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਜੀ ਦਾ ਹੁਕਮ ਮੰਨਨਾ ਪਏਗਾ॥

ਇਸੀ ਵਾਸਤੇ ਵਿਚਾਰ ਕੇ ਦੇਖਨ ਤੇ ਇਹ ਨਜ਼ਾਰਾ ਵੱਡਾ ਭਯਾਨਕ ਨਜ਼ਰ ਆਉਂਦਾ ਹੈ ਜਿਸ ਦੇ ਨਤੀਜੇ ਪਰ ਗੌਰ ਕਰਕੇ ਅਸੀਂ ਚੁੱਪ ਨਹੀਂ ਰਹਿ ਸਕਦੇ ਕਿਉਂਕਿ ਜ਼ਿੰਦਗੀ ਸਭ ਦੇ ਲਈ ਪਯਾਰੀ ਹੁੰਦੀ ਹੈ ਪਸ਼ੂ, ਪੰਖੀ, ਕੀੜਾ, ਪਤੰਗਾ, ਰਾਜਾ, ਰੰਕ, ਫਕੀਰ, ਅਮੀਰ, ਮੂਰਖ ਅਤੇ ਚਤਰ ਨੂੰ ਜ਼ਿੰਦਗੀ ਦੇ ਜ਼ਿੰਦਾ ਰੱਖਨ ਦਾ ਖਯਾਲ ਇੱਕੋ ਜੇਹਾ ਬਰਾਬਰ ਹੈ, ਜਿਸ ਤੇ ਸਾਨੂੰ ਭੀ ਅਪਨੀ ਜ਼ਿੰਦਗੀ ਰੱਖਨੀ ਇੱਕ ਜ਼ਰੂਰੀ ਬਾਤ ਅਤੇ ਸੁਭਾਵਕ ਧਰਮ ਪ੍ਰਤੀਤ ਹੁੰਦੀ ਹੈ॥

ਸਾਡੇ ਵਾਸਤੇ ਇੱਕ ਹੋਰ ਬਾਤ ਹੈ ਜੋ ਸਭ ਤੇ ਦੁਖਦਾਈ ਪਾਈ ਜਾਂਦੀ ਹੈ ਅਤੇ ਜੋ ਅੱਜ ਤੱਕ ਕਿਸੇ ਮਜ਼ਹਬ ਵਿੱਚ ਨਹੀਂ ਦੇਖੀ ਗਈ ਕਿੰਤੂ ਓਹ ਬੁਰਾਈ ਸਭ ਤੇ ਵਧਕੇ ਸਿੱਖਾਂ ਵਿੱਚ

ਹੀ ਦਖਾਈ ਦੇਂਦੀ ਹੈ, ਜੋ ਅਪਨੇ ਨਾਸ ਵਾਸਤੇ ਸਿੱਖ ਹੀ ਅੰਨਮਤੀਆਂ ਦੇ ਫੰਧੇ ਵਿੱਚ ਆਕੇ ਤਨੋਂ ਮਨੋਂ ਅਪਨੇ ਘਾਤ ਕਰਨ ਲਈ ਯਤਨ ਕਰਦੇ ਹਨ॥

ਵੱਡੀ ਹੈਰਾਨੀ ਦੀ ਇੱਕ ਇਹ ਬਾਤ ਹੈ ਕਿ ਜਿਸ ਤਰ੍ਹਾਂ ਸ਼ਕਾਰੀ ਆਦਮੀ ਮ੍ਰਿਗਾਂ ਦੇ ਮਾਰਨੇ ਲਈ ਇੱਕ ਮ੍ਰਿਗ ਨੂੰ ਪਾਲਦਾ ਹੈ ਅਰ ਓਸੇ ਨੂੰ ਅੱਗੇ ਕਰਕੇ ਓਹ ਦੂਸਰੇ ਮ੍ਰਿਗਾਂ ਦਾ ਸ਼ਕਾਰ ਕਰਦਾ ਹੈ ਅਰ ਓਹ ਸੀਧੇ ਸਾਦੇ ਜਾਨਵਰ ਅਪਨਾ ਭਾਈ ਸਾਮ੍ਹਨੇ ਦੇਖਕੇ ਭੁੱਲ ਜਾਂਦੇ ਹਨ, ਇਸੀ ਤਰ੍ਹਾਂ ਸਾਡੇ ਆਰੀਯਾ ਭਾਈਆਂ ਨੇ ਭੀ ਸੀਧੇ ਸਾਦੇ ਸਿੱਖਾਂ ਨੂੰ ਅਪਨੇ ਗੁਲਾਮ ਕਰਨ ਲਈ ਤਨਖਾਹਾਂ ਅਤੇ ਲਾਲਚ ਦੇ ਕੇ ਸਿੱਖ ਹੀ ਮੁਕਰਰ ਕੀਤੇ ਹੋਏ ਹਨ, ਜੋ ਸਿੱਖਾਂ ਨੂੰ ਘੇਰ 2 ਕੇ ਗੁਰੂਆਂ ਦੀ ਸਰਨੋਂ ਮੋੜ ਕੇ ਆਰੀਯਾ ਸਮਾਜੀ ਬਨਾਉਂਦੇ ਹਨ, ਜਿਸ ਤੇ ਉਨ੍ਹਾਂ ਦਾ ਸਿੱਖੀ ਬਾਣਾ ਦੇਖਕੇ ਭੋਲੇ ਖਾਲਸਾ ਭਾਈ ਭੁੱਲ ਜਾਂਦੇ ਹਨ॥

ਜਿਸ ਤਰ੍ਹਾਂ ਇਹ ਸਿੱਖਾਂ ਦੀ ਅਗਯਾਨਤਾ ਹੈ ਜੋ ਅੰਨਮਤਾਂ ਵਿੱਚ ਫਸ ਜਾਂਦੇ ਹਨ ਪਰੰਤੂ ਇਸੇ ਤਰ੍ਹਾਂ ਆਰੀਯਾ ਸਮਾਜ ਦੀ ਇਹ ਇੱਕ ਚਾਲਬਾਜ਼ੀ ਹੈ, ਕਿਉਂਕਿ ਇਹ ਐਸੀ ਹੀ ਚਾਲ ਹੈ ਜੈਸਾ ਕਿ ਬਟੇਰਿਆਂ ਦਾ ਬੁਲਾਰਾ ਰੱਖ ਕੇ ਬਟੇਰਬਾਜ਼ ਬਟੇਰੇ ਪਕੜਦੇ ਹਨ ਅਰ ਤਿਤ੍ਰਾਂ ਨੂੰ ਰੱਖ ਕੇ ਤਿੱਤ੍ਰਬਾਜ਼ ਤਿੱਤ੍ਰਾਂ ਦਾ ਸ਼ਕਾਰ ਕਰਦੇ ਹਨ, ਜਿਸ ਤਰ੍ਹਾਂ ਓਹ ਇਸ ਕੰਮ ਦੇ ਕਰਨ ਤੇ ਫੰਧਕ ਅਤੇ ਬੱਧਕ ਸਮਝੇ ਜਾਂਦੇ ਹਨ ਅਤੇ ਇਸੇ ਪ੍ਰਕਾਰ ਸਿੱਖਾਂ ਨੂੰ ਉਪਦੇਸ਼ਕ ਰੱਖ ਕੇ ਆਰੀਯਾ ਸਮਾਜ ਦਾ ਸਿੱਖਾਂ ਨੂੰ ਹੀ ਕਾਬੂ ਕਰਨਾ ਕੋਈ ਧਰਮ ਦਾ ਸ੍ਰੇਸ਼ਟ ਭਾਵ ਨਹੀਂ ਹੈ ਕਿੰਤੂ ਇਹ ਇੱਕ ਪ੍ਰਕਾਰ ਦੀ ਚਾਲਬਾਜ਼ੀ ਹੈ ਜੋ ਸਚਾਈ ਤੇ ਬਾਹਰ ਹੈ॥

ਜਿਸ ਤਰ੍ਹਾਂ ਛੋਟੇ ਬੱਚੇ ਦੇ ਮਾਰਨ ਲਈ ਹਰ ਇੱਕ ਬਲਾ ਮੂੰਹ ਖੋਲੀ ਬੈਠੀ ਹੁੰਦੀ ਹੈ ਜੈਸਾ ਕਿ ਦੰਦੀਆਂ ਦਾ ਨਿਕਲਣਾ, ਚੇਚਕ ਦੀ ਬੀਮਾਰੀ, ਫਿਣਸੀ ਫੋੜਿਆਂ ਦਾ ਦੁਖ ਅਤੇ ਕਾਂਉ, ਕੁੱਤੇ ਭੀ ਉਸ ਤੇ ਗਿਰਾਹੀ ਖੋਹਿੰਦੇ ਨਹੀਂ ਡਰਦੇ, ਇਸੇ ਤਰ੍ਹਾਂ ਜੋ ਕੌਮ ਅਜੇ ਅਪਨੀ ਅਸਲੀ ਉਮਰਾ ਪਰ ਨਹੀਂ ਪਹੁੰਚਦੀ ਉਸ ਦੇ ਨਾਸ਼ ਕਰਨ ਲਈ ਭੀ ਚਾਰੇ ਪਾਸਿਓਂ ਹਮਲੇ ਹੁੰਦੇ ਰਹਿੰਦੇ ਹਨ ਜਿਸ ਤੇ ਉਸ ਦੀ ਜ਼ਿੰਦਗੀ ਵੱਡੇ ਘੁੰਮਨਘੇਰ ਵਿੱਚ ਪਈ ਹੁੰਦੀ ਹੈ, ਜਿਸ ਦਾ ਫਲ ਸਾਡੇ ਸਾਮ੍ਹਨੇ ਦਿਖਾਈ ਦੇਂਦਾ ਹੈ ਜੋ ਸੈਂਕੜੇ ਕੌਮਾਂ ਇਸ ਸੰਸਾਰ ਪਰ ਪੈਦਾ ਹੋ ਕੇ ਨਸ਼ਟ ਹੋ ਗਈਆਂ, ਜੈਸਾ ਕਿ ਯਹੂਦੀਆਂ ਦਾ ਦ੍ਰਿਸ਼ਟਾਂਤ ਆਪ ਦੇ ਸਾਮ੍ਹਨੇ ਹੈ ਅਰ ਹਿੰਦੁਸਤਾਨ ਵਿੱਚ ਜੈਨੀਆਂ ਦਾ ਨਮੂਨਾ ਆਪ ਦੀਆਂ ਅੱਖੀਂ ਸਾਮ੍ਹਨੇ ਹੈ ਜਿਨ੍ਹਾਂ ਨੇ ਕਿਥੋਂ ਤਕ ਉੱਨਤੀ ਕਰਕੇ ਫਿਰ ਅਪਨੇ ਆਪ ਨੂੰ ਸਭ ਤੇ ਪਿੱਛੇ ਸੁਟ ਲੀਤਾ, ਇਸ ਦਾ ਕਾਰਨ ਇਹੋ ਹੈ ਕਿ ਉਨ੍ਹਾਂ ਕੌਮਾਂ ਦੇ ਮਗਰ ਦੂਸਰੀਆਂ ਕੌਮਾਂ ਹੱਥ ਧੋ ਕੇ ਪਈਆਂ ਰਹੀਆਂ ਸਨ ਜਿਸ ਤੇ ਓਹ ਅੰਤ ਨੂੰ ਕਾਮਯਾਬ ਹੋਈਆਂ॥

## ਸੁਆਮੀ ਦਯਾਨੰਦ ਜੀ ਦਾ ਪੋਲ

*(16 ਫਰਵਰੀ, 1900)*

ਅਸੀਂ ਆਪਨੇ ਮਜ਼ਮੂਨਾਂ ਵਿਚ ਬਹੁਤ ਵੇਰ ਇਹ ਬਾਤ ਲਿਖ ਚੁਕੇ ਅਤੇ ਵੱਖਿਆਨਾਂ ਵਿਚ ਆਖ ਥਕੇ ਹਾਂ ਕਿ ਇਸ ਸਾਧੂ ਦਾ ਮਤ ਪੰਜਾਬ ਯਾ ਹਿੰਦੁਸਤਾਨ ਦੇ ਲੋਗਾਂ ਵਿਚ ਉਤਨਾ ਚਿਰ ਹੀ ਕਦਰ ਯਾ ਸ਼ਲਾਘਾ ਦੇ ਯੋਗ ਸਮਝਿਆ ਜਾਂਦਾ ਹੈ ਜਿਤਨਾ ਚਿਰ ਇਸ ਦੇਸ ਦੇ ਰਹਨੇ ਵਾਲਿਆਂ ਵਿਚ ਸੰਸਕ੍ਰਿਤ ਵਿੱਦਯਾ ਦਾ ਪ੍ਰਚਾਰ ਨਹੀਂ ਹੁੰਦਾ, ਪਰੰਤੂ ਜਿਸ ਵੇਲੇ ਲੋਗਾਂ ਨੇ ਸੰਸਕ੍ਰਿਤ ਵਿੱਦਯਾ ਅੱਛੀ ਤਰ੍ਹਾਂ ਜਾਨ ਲੀਤੀ ਤਦ ਉਨ੍ਹਾਂ ਦੇ ਸਾਮ੍ਹਨੇ ਦਯਾਨੰਦ ਜੀ ਦਾ ਮਤ ਅਰ ਉਸ ਦੇ ਰਚਤ ਗ੍ਰੰਥ ਇਕ ਬਾਲਕਾਂ ਦੀ ਖੇਲ ਨਾਲੋਂ ਭੀ ਹਾਸੀ ਦੇ ਜੋਗ ਹੋ ਜਾਨਗੇ॥

ਇਸ ਬਾਤ ਦਾ ਸਬੂਤ ਇਹ ਹੈ ਕਿ ਅੱਜ ਤੱਕ ਹਿੰਦੁਸਤਾਨ ਦੇ ਕਿਸੇ ਵਿਦ੍ਵਾਨ ਪੰਡਤ ਨੇ ਯਾ ਕਿਸੇ ਵਿਦੇਸੀ ਸੰਸਕ੍ਰਿਤ ਦੇ ਅਧਯਾਪਕ ਪੁਰਖ ਨੇ ਉਨ੍ਹਾਂ ਦੇ ਮਤ ਦੀ ਸ਼ਲਾਘਾ ਨਹੀਂ ਕੀਤੀ ਜਿਸ ਤੇ ਹੁਣ ਤੱਕ ਸਾਰੇ ਉਹ ਲੋਗ ਜੋ ਯਾ ਤਾਂ ਅੰਗ੍ਰਜ਼ੀ ਜਾਨਦੇ ਹਨ ਯਾ ਥੋੜੀ ਜੇ ਹੀ ਸੰਸਕ੍ਰਿਤ ਪੜ੍ਹ ਕੇ ਆਰੀਯਾ ਸਮਾਜੀਆਂ ਵਿਚ ਪ੍ਰਤਿਸ਼ਟਤ ਸਦਾਉਂਦੇ ਹਨ ਓਹੀ ਉਨ੍ਹਾਂ ਦੇ ਸ਼ਲਾਘਾ ਕਾਰ ਹੋਏ ਪਾਏ ਜਾਂਦੇ ਹਨ ਜੈਸਾ ਕਿ **"ਨਰਤ ਪਾਦਮੇ ਦੇਸੇ ਅਰਿੰਡੋ ਅਪਿ ਦ੍ਰੂਰਮਾਯਤੇ"** ਦੀ ਤਰ੍ਹਾਂ ਜਿੱਥੇ ਹੋਰ ਰੁੱਖ ਨਹੀਂ ਓਥੇ ਅਰਿੰਡ ਹੀ ਪ੍ਰਧਾਨ ਬਣੇ ਹੋਏ ਹਨ, ਨਹੀਂ ਹੋਰ ਐਸਾ ਸਤਕਾਰ ਕਿੱਥੇ ਪਾ ਸਕਦੇ ਹਨ॥

ਪਰੰਤੂ ਇਸ ਪਾਜ ਦੇ ਖੁੱਲਨੇ ਦੇ ਦਿਨ ਹੁਣ ਨੇੜੇ ਹੀ ਆਉਂਦੇ ਜਾਂਦੇ ਹਨ ਜਿਸ ਦਾ ਨਿਸ਼ਾਨ ਬਨਾਰਸ ਵਿਚ ਇਕ ਸੰਸਕ੍ਰਿਤ ਦਾ ਵੱਡਾ ਭਾਰੀ ਕਾਲਜ ਖੁੱਲਨੇ ਵਾਲਾ ਹੈ, ਕਿਉਂਕਿ ਜਦ ਪੰਜਾਬ ਯੂਨੀਵਰਸਿਟੀ ਦੇ ਸ਼ਾਸਤ੍ਰੀ ਪਾਸ ਕੀਤੇ ਹੋਏ ਪੰਡਤ ਸੁਆਮੀ ਦਯਾਨੰਦ ਰਚਤ ਭਾਸ਼ ਨੂੰ ਅਸ਼ੁੱਧ ਅਤੇ ਉਪਹਾਸ ਜੋਗ ਜਾਨਦੇ ਹਨ ਤਦ ਕਾਂਸ਼ੀ ਨਿਵਾਸੀ ਪੰਡਤ, ਜੋ ਇਕ ਵਿੱਦਯਾ ਰੂਪੀ ਸਮੁੰਦਰ ਦੇ ਰਹਨੇ ਵਾਲੇ ਹੋਨਗੇ, ਸੋ ਕਦ ਇਸ ਬੇਢੰਗੀ ਅਤੇ ਅੜਬੰਗੀ ਭਾਸ਼ਾ ਪਰ ਖੁਸ਼ ਹੋਨਗੇ॥

ਅਸੀਂ ਅਪਨੇ ਇਸ ਕਥਨ ਦੇ ਸੱਚਾ ਸਾਬਤ ਕਰਨ ਲਈ ਆਰੀਯਾ ਸਮਾਜੀ ਘਾਸਕਾ ਦੀ ਸੱਤ ਧਰਮ ਪ੍ਰਚਾਰਕ ਅਖਬਾਰ ਦਾ ਲੇਖ ਪਾਠਕਾਂ ਅੱਗੇ ਧਰਦੇ ਹਾਂ ਜਿਸ ਤੇ ਇਸ ਕਥਨ ਦਾ ਠੀਕ-ਠੀਕ ਪਤਾ ਲੱਗ ਜਾਏਗਾ ਕਿ ਸੁਆਮੀ ਦਯਾਨੰਦ ਜੀ ਦੇ ਮਤ ਥੋਂ ਵਿਦਵਾਨ ਪੰਡਤ ਦਿਲੋਂ ਬਹੁਤ ਹੀ ਨਫਰਤ ਕਰਦੇ ਹਨ ਅਤੇ ਜੋ ਪੰਡਤ ਵਿਦਯਾਵਾਨ ਹੁੰਦਾ ਹੈ ਸੋ ਇਨ੍ਹਾਂ ਦੇ ਮਤ ਦੇ ਜ਼ਰੂਰੀ ਹੀ ਵਿਰੁੱਧ ਹੋ ਜਾਂਦਾ ਹੈ ਤਦ ਇਹ ਉਸ ਨੂੰ ਅਪਨੇ ਉਪਦੇਸ਼ਕਪਣੇ ਤੇ ਖਾਰਜ ਕਰ ਦੇਂਦੇ ਹਨ ਜੈਸਾ ਕਿ 22 ਮਾਘ ਦੇ ਪਰਚੇ ਵਿਚ "ਇਤਲਾਇ ਜ਼ਰੂਰੀ" ਦਾ

ਸਿਰਨਾਮਾ ਲਿਖ ਕੇ ਪੰਡਤ ਗਿਰਧਾਰੀ ਲਾਲ ਦੀ ਮਾਕੂਫੀ ਦੱਸ ਕੇ ਪੰਡਤ ਦੌਲਤ ਰਾਮ ਜੀ ਦੀ ਬਾਬਤ ਭੀ ਲਿਖਿਆ ਹੈ ਕਿ ਇਨ੍ਹਾਂ ਦੀਆਂ ਪਹਿਲੇ ਤਾਰੀਫਾਂ ਆਉਂਦੀਆਂ ਸਨ ਅਤੇ ਫਿਰ ਸ਼ਕਾਇਤਾਂ ਆਰੰਭ ਹੋ ਗਈਆਂ ਸਨ ਜਿਨ੍ਹਾਂ ਪਰ ਲਾਲਾ ਮੁਨਸ਼ੀ ਰਾਮ ਜੀ ਜਲੰਧਰੀ ਨੇ ਉਨ੍ਹਾਂ ਤੇ ਕਈ ਬਾਤਾਂ ਦਰਯਾਫਤ ਕਰਕੇ ਇਸ ਤਰ੍ਹਾਂ ਲਿਖੀਆਂ ਹਨ ਜਿਸ ਤੇ ਪਾਠਕ ਦੇਖਨਗੇ ਕਿ ਆਰੀਯਾ ਧਰਮ ਕਿਆ ਰੰਗ ਦਿਖਾਉਂਦਾ ਜਾਂਦਾ ਹੈ, ਯਥਾ:-

***ਪੰਡਤ ਜੀ ਕਾ ਖਤ:-***

ਸ੍ਰੀਮਾਨ ਮਾਨੀਯ ਵਰ ਮੰਤ੍ਰੀ ਮਹਾਸ਼ਯ ਜੀ ਨਮਸਤੇ॥

ਆਪ ਕਾ ਪੱਤ੍ਰ 1, 12 ਦਸੰਬਰ 99 ਈ. ਕਿ 28 ਦਸੰਬਰ ਕੋ ਮੁਝੇ ਮਿਲਾ। ਉੱਤ੍ਰ ਮੇਂ ਨਵੇਦਨ ਹੈ ਕਿ ਮੇਰੇ ਵਿਸ਼ਯ ਮੇਂ ਜੋ ਕੁਛ ਆਖੇਪ ਕੀਏ ਗਏ ਹੈ ਸੰਖੇਪ ਮੇਂ ਉਨਕਾ ਉੱਤ੍ਰ ਯੇਹ ਹੈ ਕਿ ਮੇਰੇ ਉਪਦੇਸ਼ ਦਾਰਸ਼ਿਨਕ ਵਿਸ਼ਿਓਂ ਕੇ ਹੋਤੇ ਹੈਂ ਸਾਧਾਰਨ ਪੁਰਸ਼ ਉਨਕੋ ਨਹੀਂ ਸਮਝਤੇ ਇਸ ਲੀਏ ਭਰਾਂਤੀ ਸੇ ਆਖੇਪ ਕੀਆ ਕਰਤੇ ਹੈਂ, ਵਸ਼ੇਸ਼ ਉੱਤ੍ਰ ਚਾਹੇਂ ਤੋਂ ਮੈਂ ਲਿਖ ਕਰ ਦੇ ਸਕਤਾ ਹੂੰ ਬਾਕੀ ਰਹੇ ਵੋਹ ਪਾਂਚ ਪ੍ਰਸ਼ਨ ਉਨਕੇ ਉੱਤ੍ਰ:-

1) ਮੈਂ ਸਵਾਮੀ ਜੀ ਕੇ ਸਰਵ ਸਿਧਾਤੋਂ ਕੋ ਵੈਦਾਨਕੂਲ ਸਮਝਤਾ ਹੂੰ ਕੇਵਲ ਮੁਕਤੀ ਸੇ ਪੁੰਨਰ ਅਨੁਵਰਤੀ ਮੇਂ ਮੇਰਾ ਮਤਭੇਦ ਕਹਾ ਜਾਤਾ ਹੈ ਸੋ ਇਸ ਮੇਂ ਨਵੇਦਨ ਯਹ ਹੈ ਕਿ ਮੁਕਤੀ ਕਾ ਵਿਸ਼ੇਯ ਪ੍ਰਤੱਖਯ ਨਹੀਂ ਹੈ ਪਰੋਖਯ ਹੈ, ਪ੍ਰੋਖਯ ਅਰਥ ਮੇਂ ਕੇਵਲ ਪਰਮਾਨ, ਯੁਕਤੀ ਆਦਿ ਸੇ ਵਿਸ਼੍ਵਾਸ ਹੂਆ ਕਰਤਾ ਹੈ ਸੋ ਸੁਆਮੀ ਜੀ ਨੇ ਵੇਦ ਪਰਮਾਨ ਤਥਾ ਯੁਕਤੀ ਲਿਖੀ ਹੈ ਇਸ ਲੀਏ ਮੈਂ ਪੁਨਰ ਆਵਰਤੀ ਕੋ ਮਾਨਤਾ ਹੂੰ ਪਰੰਤੂ ਇਸ ਕੇ ਵਿਰੁੱਧ ਭੀ ਪਰਮਾਨ ਮਿਲਤੇ ਹੈਂ ਇਸ ਲੀਏ ਮੁਝੇ ਸੰਸਯ ਰਹਤਾ ਹੈ ਇਸ ਲੀਏ ਪਰਮਾਨੋਂ ਕੇ ਅਨਵੇਸ਼ਨ ਕਾ ਪਰਯਤਨ ਕਰਤਾ ਰਹਤਾ ਹੂੰ॥

2) ਆਰੀਯਾ ਸਮਾਜੋਂ ਕੋ ਬੁਰਾ ਨਹੀਂ ਸਮਝਤਾ ਹੂੰ। ਜਿਸ ਸਮਯ ਅਪਨੇ ਪੁਰਸ਼ੋਂ ਮੇ ਂ ਦੋਸ਼ ਦੇਖਤਾ ਹੂੰ ਬਹੁਤ ਬੁਰਾ ਮਾਲੂਮ ਹੋਤਾ ਹੈ॥

3) ਯੇਹ ਪ੍ਰਸ਼ਨ ਲੋਗੋਂ ਨੇ ਬਹੁਤਾ ਅਕਸਰ ਮੇਰੇ ਪਾਸ ਕੀਆ ਹੈ ਕਿ ਤੁਮ ਉਪਨਿਖਧੋਂ ਕਾ ਭਾਸ਼ ਕਰੋ ਤੋ ਉਸ ਕਾ ਮੈਂ ਯੇਹ ਉੱਤ੍ਰ ਦੇਤਾ ਰਹਾ ਹੂੰ ਕਿ ਯੇਹ ਬੜਾ ਸੂਖਮ ਵਿਸ਼ਯ ਹੈ, ਆਰੀਯਾ ਸਮਾਜੋਂ ਮੇਂ ਸੂਖਮ ਵਿਸ਼ਓਂ ਕੋ ਸਮਝਨੇ ਵਾਲੇ ਪੁਰਸ਼ ਕਮ ਹੈਂ ਇਸ ਲੀਏ ਮੇਰੇ ਗ੍ਰੰਥ ਪਰ ਬਹੁਤ ਆਖੇਪ ਹੋਂਗੇ॥

4) ਮੈਂ ਗੁਰੂਕੁਲ ਕੋ ਬਹੁਤ ਅੱਛਾ ਸਮਝਤਾ ਹੂੰ, ਬਲਕਿ ਚਾਹਤਾ ਹੂੰ ਕਿ ਗਰਾਮ ਗਰਾਮ ਮੇਂ ਐਸੇ ਗੁਰੂਕੁਲ ਹੋਵੇਂ॥

5) ਮੈਂ ਪੁਰਾਨੋਂ ਕੋ ਸਰਵਥਾ ਵੇਦਾਨਕੂਲ ਨਹੀਂ ਸਮਝਤਾ ਜੋ ਬਾਤੇਂ ਉਨਮੇਂ ਵੇਦਾਨਕੂਲ

ਹੋਂ ਸਿਰਫ ਉਨਕਾ ਮਾਨ ਕਰਤਾ ਹੂੰ॥

ਪਿਆਰੇ ਪਾਠਕਾਂ ਨੇ ਇਹ ਚਿੱਠੀ ਜੋ ਪੰਡਤ ਦੌਲਤ ਰਾਮ ਜੀ ਨੇ ਲਾਲਾ ਮੁਨਸ਼ੀ ਰਾਮ ਜੀ ਦੀ ਪੱਤ੍ਰਕਾ ਦੇ ਉਤ੍ਰ ਵਿਚ ਭੇਜੀ ਹੈ ਸੋ ਪੜ੍ਹ ਲਈ ਹੈ ਅਰ ਇਸ ਚਿੱਠੀ ਤੇ ਇਹ ਸਾਫ ਸਿੱਧ ਹੋ ਗਿਆ ਹੈ ਕਿ ਪੰਡਤ ਦੌਲਤ ਰਾਮ ਜੀ ਪੂਰੇ-ਪੂਰੇ ਵਿਦ੍ਵਾਨ ਹਨ, ਪਰੰਤੂ ਪੰਡਤ ਜੀ ਦੇ ਹਰ ਇਕ ਉਤ੍ਰ ਵਿਚ ਆਰੀਯਾ ਸਮਾਜੀ ਭਾਈਆਂ ਅਤੇ ਉਨ੍ਹਾਂ ਦੇ ਗੁਰੂ ਜੀ ਦੇ ਮਤ ਦੀ ਬਾਬਤ ਨਿਰਾ ਸੰਦਿਘਧ ਅਰਥਾਤ ਸੰਸਯੁਕਤ ਹੋਨਾ ਹੀ ਕਥਨ ਕੀਤਾ ਹੈ, ਕਿਉਂਕਿ ਜਦ ਲਾਲਾ ਮੁਨਸ਼ੀ ਰਾਮ ਜੀ ਨੇ ਪੰਡਤ ਸਾਹਿਬ ਤੇ ਇਹ ਪੁੱਛਿਆ ਹੈ ਕਿ ਲੋਗ ਆਪ ਦੇ ਵੱਖਯਾਨ ਦੀ ਸ਼ਕਾਇਤਾਂ ਕਰਦੇ ਹਨ ਤਦ ਪੰਡਤ ਜੀ ਨੇ ਸਾਫ ਆਖਿਆ ਕਿ ਮੇਰੇ ਵੱਖਯਾਨ ਖਟ ਦਰਸ਼ਨਾਂ ਦੇ ਪ੍ਰਸੰਗ ਪਰ ਹੁੰਦੇ ਹਨ ਜਿਨ੍ਹਾਂ ਦੇ ਸਮਝਨ ਦੀ ਬੁੱਧਿ ਇਨ੍ਹਾਂ ਲੋਗਾਂ ਵਿਚ ਨਹੀਂ ਹੈ ਇਸ ਤੇ ਅਪਨੀ ਮੂਰਖਤਾ ਦਾ ਦੋਖ ਮੇਰੇ ਵਿਖਿਆਨ ਪਰ ਲਾਉਂਦੇ ਹਨ, ਜਿਸ ਤੇ ਇਹ ਸਿੱਧ ਕੀਤਾ ਹੈ ਕਿ ਆਰੀਯਾ ਸਮਾਜੀ ਲੋਗ ਵਿੱਦਿਆ ਅਤੇ ਬੁਧਿ ਤੇ ਰਹਿਤ ਹਨ॥

ਸਭ ਤੇ ਪਹਿਲੇ ਦੁਨੀਆਂ ਵਿਚ ਮੁੱਖ ਮੁਕਤੀ ਦਾ ਪ੍ਰਸੰਗ ਹੈ ਜਿਸ ਪਰ ਸਾਰੇ ਮਤਾਂ ਦਾ ਵਿਸ਼ਵਾਸ ਹੈ ਅਰ ਸੰਸਾਰ ਵਿਚ ਏਹੋ ਵਸਤੂ ਹੈ ਜਿਸ ਨੇ ਹਜ਼ਾਰਾਂ ਦੀ ਮਤ ਮਤਾਂਤ੍ਰ ਪੈਦਾ ਕੀਤੇ ਹੋਏ ਹਨ ਅਤੇ ਇਸੇ ਦੀ ਕਾਮਨਾ ਨੇ ਹਰ ਇੱਕ ਪ੍ਰਾਣੀ ਨੂੰ ਸੁਮਾਰਗ ਵੱਲ ਪ੍ਰੇਰਿਆ ਹੋਇਆ ਹੈ, ਪਰੰਤੂ ਵੇਦ ਮਤ ਅਵਲੰਬੀਆਂ ਨੇ ਮੁਕਤੀ ਨੂੰ ਸੰਸਾਰ ਦੁੱਖ ਦੀ ਨਵਿਰਤੀ ਅਤੇ ਪਰਮਾਨੰਦ ਦੀ ਪ੍ਰਾਪਤੀ ਅੰਗੀਕਾਰ ਕੀਤਾ ਹੈ, ਪਰ ਦਿਯਾਨੰਦ ਜੀ ਨੇ ਸਭ ਤੇ ਉਲਟ ਇਹ ਕਥਨ ਕੀਤਾ ਹੈ ਕਿ ਮੁਕਤ ਪੁਰਖ ਫਿਰ ਭੀ ਜਨਮ ਮਰਨ ਵਿਚ ਆ ਸਕਦਾ ਹੈ ਜਿਸ ਤੇ ਇਸ ਪੰਡਤ ਦੌਲਤ ਰਾਮ ਜੀ ਨੇ ਦਯਾਨੰਦ ਮਤ ਨਾਲ ਸੰਮਤੀ ਨਹੀਂ ਕੀਤੀ ਅਰ ਸਾਫ ਆਖ ਦਿੱਤਾ ਹੈ ਕਿ ਮੈਂ ਇਸ ਤੇ ਉਲਟ ਹਾਂ ਅਰ ਜੋ ਸੁਆਮੀ ਜੀ ਨੇ ਅਪਨੇ ਮਤ ਦੀ ਮੁਕਤੀ ਸਿੱਧ ਕਰਨ ਲਈ ਪਰਮਾਨ ਦਿੱਤੇ ਹਨ ਮੈਂ ਓਸੇ ਤਰ੍ਹਾਂ ਇਸ ਦੇ ਖੰਡਨ ਵਿਚ ਵੇਦ ਦੇ ਪਰਮਾਨ ਪਾਉਂਦਾ ਹਾਂ, ਇਸ ਤੇ ਸਾਫ ਸਾਬਤ ਹੈ ਕਿ ਪੰਡਤ ਦੌਲਤ ਰਾਮ ਜੀ ਦਯਾਨੰਦ ਮਤ ਦੇ ਅਸਲੀ ਮੁਕਤੀ ਵਾਲੇ ਮੋਰਚੇ ਨੂੰ ਵੇਦ ਪ੍ਰਮਾਣਾਂ ਦੇ ਗੋਲਿਆਂ ਨਾਲ ਤੋੜਨ ਲਈ ਪ੍ਰਬੀਨ ਹਨ॥

ਦੂਸਰੇ ਪ੍ਰਸ਼ਨ ਵਿਚ ਪੰਡਤ ਜੀ ਦੇ ਉੱਤਰ ਨੇ ਸਾਬਤ ਕੀਤਾ ਹੈ ਕਿ ਸਮਾਜੀ ਆਦਮੀਆਂ ਵਿੱਚੋਂ ਬਹੁਤ ਸਾਰੇ ਭਾਈ ਦੋਸ਼ਾਂ ਨਾਲ ਭਰੇ ਹੋਏ ਹਨ॥

ਤੀਸਰਾ ਜੋ ਉਪਨਿਖਧਾਂ ਦੇ ਭਾਸ਼ ਨਾ ਕਰਨ ਦਾ ਉੱਤਰ ਦਿੱਤਾ ਹੈ ਉਸ ਵਿਚ ਉਨ੍ਹਾਂ ਨੇ ਸਾਫ ਆਖ ਦਿੱਤਾ ਹੈ ਕਿ ਸਮਾਜੀ ਆਦਮੀ ਐਸੇ ਗੂੜ੍ਹੇ ਪ੍ਰਸੰਗਾਂ ਨੂੰ ਸਮਝਨ ਦੀ ਬੁੱਧਿ ਨਹੀਂ ਰੱਖਦੇ ਜਿਸ ਤੇ *'ਅੰਨੇ ਅੱਗੇ ਰੋਣਾ ਅੱਖੀਆਂ ਦੇ ਜਾਣ'* ਦੀ ਤਰ੍ਹਾਂ ਮੇਰਾ ਪਰਯਤਨ ਬਿਰਥਾ ਜਾਏਗਾ, ਬਲਕਿ ਬੇਸਮਝੀ ਦੇ ਕਾਰਨ ਮੇਰੇ ਪੁਸਤਕ ਪਰ ਕਈ ਤਰ੍ਹਾਂ ਦੇ ਉਲਟੇ ਦੋਸ਼ ਲਗਾਉਨਗੇ ਇਸ ਤੇ ਭੀ ਪੰਡਤ ਨੇ ਸਾਬਤ ਕਰ ਦਿੱਤਾ ਕਿ ਇਹ ਲੋਗ ਸ਼ਾਸਤ੍ਰ ਵਿੱਦਯਾ

ਤੇ ਹੀਨ ਹਨ॥

ਚੌਥੇ ਪ੍ਰਸ਼ਨ ਵਿਚ ਪੰਡਤ ਜੀ ਨੇ ਗੁਰੂਕੁਲ ਦੀ ਉਸਤਤੀ ਇਸ ਵਾਸਤੇ ਕੀਤੀ ਹੈ ਕਿ ਜਦ ਇਸ ਤਰ੍ਹਾਂ ਦੀ ਵੇਦ ਪੜ੍ਹਾਉਨ ਵਾਲੀਆਂ ਪਾਠਸ਼ਾਲਾ ਖੁੱਲ੍ਹ ਜਾਨਗੀਆਂ ਤਦ ਲਾਲਾ ਮੁਨਸ਼ੀ ਰਾਮ ਜੀ ਨੇ ਤਾਂ ਨਹੀਂ ਜਾ ਬੈਠਨਾ, ਕਿੰਤੂ ਫਿਰ ਉਨ੍ਹਾਂ ਵਿਚ ਭੀ ਤਾ ਚੰਗੇ-ਚੰਗੇ ਪੰਡਤ ਹੀ ਗੁਰੂ ਬਣਨਗੇ ਜਿਸ ਤੇ ਇਨ੍ਹਾਂ ਗੁਰੂਕੁਲ ਦੇ ਪਯਾਰਯਾਂ ਨੂੰ ਚਾਟੜੇ ਬਨਾ ਕੇ ਖੂਬ ਮੁੰਡਨ ਸੰਸਕਾਰ ਪਰ ਲੱਡੂ ਪੇੜਾ ਖਾਨਗੇ ਜਿਸ ਤੇ ਇਹ ਉੱਤਰ ਭੀ ਅਤਯੰਤ ਹੀ ਦਾਨਾਈ ਦਾ ਮੂਲ ਹੈ॥

ਪੰਜਵੇਂ ਉੱਤਰ ਵਿਚ ਪੰਡਤ ਜੀ ਨੇ ਸਾਫ ਆਖ ਦਿੱਤਾ ਹੈ ਕਿ ਮੈਂ ਪੁਰਾਣਾਂ ਨੂੰ ਐਸੇ ਨਿੰਦਤ ਨਹੀਂ ਜਾਨਦਾ ਜੈਸੇ ਆਰੀਯਾ ਸਮਾਜੀ ਅਤੇ ਉਨ੍ਹਾਂ ਦੇ ਮਹਾਂ ਰਿਖੀ ਆਖਦੇ ਹਨ ਕਿੰਤੂ ਮੈਂ ਉਨ੍ਹਾਂ ਪ੍ਰਸੰਗਾਂ ਨੂੰ ਬੁਰੇ ਜਾਨਦਾ ਹਾਂ ਜੋ ਵੇਦ ਵਿਰੁੱਧ ਹਨ॥

ਇਨ੍ਹਾਂ ਸਾਰੇ ਪ੍ਰਸ਼ਨਾਂ ਦੇ ਉੱਤਰਾਂ ਵਿਚ ਪੰਡਤ ਜੀ ਦੀ ਵਿੱਦਯਾ ਅਤੇ ਬੁਧਿ ਅਤਿ ਪਰਬਲ ਪਰਤੀਤ ਹੁੰਦੀ ਹੈ ਅਤੇ ਲਾਲਾ ਮੁਨਸ਼ੀ ਰਾਮ ਜੀ ਦੀ ਪੰਡਤ ਜੀ ਦੇ ਇਨ੍ਹਾਂ ਉੱਤਰਾਂ ਪਰ ਜੋ ਅਪਨੀ ਰਾਇ ਹੈ ਸੋ ਦੱਸਦੀ ਹੈ ਕਿ ਲਾਲਾ ਜੀ ਨਿਰੇ-ਪੁਰੇ ਦੌਲੇ ਮੌਲੇ ਹੀ ਹਨ ਜੈਸਾ ਕਿ ਓਹ ਇਹ ਰਾਇ ਦੇਂਦੇ ਹਨ॥

ਮੈਂ ਉਮੈਦ ਕਰਤਾ ਹੂੰ ਕਿ ਪੰਡਤ ਜੀ ਆਰੀਯਾ ਸਮਾਜੋਂ ਕੀ ਸੇਵਾ ਕੇ ਲੀਏ ਦਿਨ-ਬ-ਦਿਨ ਪਰੇਮ ਕਾ ਭਾਓ ਬੜ੍ਹਾਵੇਂਗੇ ਔਰ ਅਪਨਾ ਕਰਤੱਵਯ ਪਾਲਨ ਕਰਤੇ ਹੂਏ ਦੂਸਰੇ ਉਪਦੇਸ਼ਕੋਂ ਕੇ ਲੀਏ ਏਕ ਨਮੂਨਾ ਬਨ ਕੇ ਦਿਖਾਏਂਗੇ। ਓਅਮ ਸ਼ਮ ਮੁਨਸ਼ੀ ਰਾਮ ਪ੍ਰਧਾਨ ਆਰੀਯਾ ਪਰਤਿ ਨਿਧੀ ਸਭਾ ਪੰਜਾਬ ਲਾਹੌਰ॥

ਪਿਆਰੇ ਪਾਠਕ ਦੇਖ ਸਕਦੇ ਹਨ ਕਿ ਭਾਵੇਂ ਲਾਲਾ ਮੁਨਸ਼ੀ ਰਾਮ ਜੀ ਤਾਂ ਪੰਡਤ ਜੀ ਦੇ ਇਸ ਕਥਨ ਤੋਂ ਅੱਛਾ ਨਤੀਜਾ ਕੱਢਦੇ ਹਨ, ਪਰੰਤੂ ਅਸੀਂ ਆਸ਼ਾ ਰੱਖਦੇ ਹਾਂ ਕਿ ਜੇ ਸਾਰੇ ਹੀ ਸਮਾਜੀ ਉਪਦੇਸ਼ਕ ਪੰਡਤ ਦੌਲਤ ਰਾਮ ਜੀ ਜੈਸੇ ਵਿਦਵਾਨ ਅਤੇ ਸਤਵਾਦੀ ਹੋ ਜਾਨਗੇ ਤਦ ਆਰੀਯਾ ਸਮਾਜ ਇਕ ਅਵਿੱਦਕ ਪੁਰਖਾਂ ਦਾ ਟੋਲਾ ਸਾਬਤ ਕਰ ਦੇਨਗੇ ਅਤੇ ਇਨ੍ਹਾਂ ਦੇ ਮਹਾਂ ਰਿਖੀ ਸੁਆਮੀ ਨੂੰ ਅੱਛੀ ਤਰ੍ਹਾਂ ਦੱਸ ਦੇਨਗੇ ਕਿ ਉਨ੍ਹਾਂ ਨੇ ਕਿਥੇ ਕਿਥੇ ਅਰਥੋਂ ਅਨਰਥ ਕਰਕੇ ਸ਼ੰਕਰ ਅਤੇ ਬਿਆਸ ਜੀ ਜੈਸੇ ਪ੍ਰਤਿਸ਼ਟਤ ਰਿਖੀਆਂ ਥੋਂ ਉਲਟ ਗਪੌੜੇ ਮਾਰੇ ਹਨ, ਉਸ ਵੇਲੇ ਆਪੇ ਸਾਰੇ ਹੀ ਪੁਰਖਾਂ ਪਰ ਪੰਡਤ ਦਯਾਨੰਦ ਜੀ ਦਾ ਪੋਲ ਖੁੱਲ੍ਹ ਜਾਏਗਾ॥

# ਐ ਕੌਮ ! ਤੂੰ ਗੁਰੂ ਦੀਆਂ ਬਰਕਤਾਂ ਨੂੰ ਭੁੱਲ ਗਈ ਹੈਂ

*(2 ਮਾਰਚ 1900)*

ਐ ਕੌਮ ! ਤੂੰ ਦੇਖ ਜੋ ਜਿਨ੍ਹਾਂ ਕੌਮਾਂ ਨੇ ਅਪਨੇ ਗੁਰੂ ਦੀਆਂ ਬਰਕਤਾਂ ਨੂੰ ਹਰ ਦਮ ਯਾਦ ਰੱਖਿਆ ਹੈ ਸੋ ਕਿਸ ਤਰ੍ਹਾਂ ਦੁਨੀਆਂ ਪਰ ਫਲੀਆਂ ਅਤੇ ਫੁੱਲੀਆਂ ਹਨ ਅਰ ਉਨ੍ਹਾਂ ਦੇ ਪ੍ਰਤਾਪ ਦਾ ਸਤਾਰਾ ਕਿਸ ਤਰ੍ਹਾਂ ਚਮਕ ਰਿਹਾ ਹੈ, ਪ੍ਰੰਤੂ ਤੇਰੇ ਦਿਨ ਕੁਛ ਐਸੇ ਹੀ ਉਲਟੇ ਹੋ ਰਹੇ ਹਨ ਜਿਨ੍ਹਾਂ ਤੇ ਤੈਨੂੰ ਅਪਨੇ ਗੁਰੂਆਂ ਦੀ ਬਰਕਤਾਂ ਕੁਛ ਭੀ ਚੇਤੇ ਨਹੀਂ ਆਉਂਦੀਆਂ ਅਰ ਤੂੰ ਉਨ੍ਹਾਂ ਤੇ ਫਿਰਕੇ ਕ੍ਰਿਤਘਨਤਾ ਵੱਲ ਹੀ ਜਾਇ ਰਹੀ ਹੈਂ॥

ਹੇ ਕੌਮ ! ਤੂੰ ਯਾਦ ਕਰ ਅਪਨੇ ਪੁਰਾਣੇ ਉਨ੍ਹਾਂ ਦਿਨਾਂ ਨੂੰ ਜਦ ਤੇਰਾ ਕੁਛ ਨਾਮ ਅਤੇ ਨਸ਼ਾਨ ਭੀ ਇਸ ਸੰਸਾਰ ਪਰ ਨਹੀਂ ਸਾ ਅਰ 431 ਸਾਲ ਤੇ ਇਕ ਮਹੀਨਾਂ ਪਹਿਲੇ ਤੇਰਾ ਕੁਛ ਪਤਾ ਭੀ ਨਹੀਂ ਸਾ ਕਿ ਤੈਂ ਪੈਦਾ ਹੋ ਕੇ ਕਯਾ ਕੁਛ ਕਰਨਾ ਹੈ, ਪ੍ਰੰਤੂ ਇਸ ਤੇ ਉਰੇ ਆ ਕੇ ਭੀ ਤੂੰ ਇਕ ਇਸ ਬਨਾਵਟ ਪਰ ਰਹੀ ਜਿਸ ਪਰਕਾਰ ਸ਼ੇਰ ਦਾ ਬੱਚਾ ਅੱਖੀਂ ਖੁੱਲ੍ਹਨ ਤੇ ਪਹਿਲੇ ਹੁੰਦਾ ਹੈ ਜਿਸ ਤਰ੍ਹਾਂ ਉਹ ਮਾਸਾਹਾਰੀ ਸ਼ੇਰ ਨਿਰਾ ਬੱਚਾ ਹੋਨੇ ਦੇ ਕਾਰਨ ਦੁੱਧ ਪਰ ਹੀ ਅਪਨੀ ਪਾਲਨਾ ਕਰਦਾ ਹੈ। ਇਸੇ ਤਰ੍ਹਾਂ ਤੈਂ ਭੀ ਅਪਨੇ ਜਨਮ ਤੇ ਮਗਰੋਂ ਕੁਛ ਕੁ ਕਾਲ ਨਿਰਾ ਭਜਨ ਕੀਰਤਨ ਅਤੇ ਸਹਨਸੀਲਤਾ ਨਾਲ ਹੀ ਦਿਨ ਕਟੀ ਕੀਤੀ ਸੀ।

ਗੁਰੂ ਅਮਰਦਾਸ ਜੀ ਮਹਾਰਾਜ ਦਾ ਸਮਾਂ ਤੇਰੀ ਇਸ ਬਾਤ ਦੀ ਗੁਵਾਹੀ ਦੇ ਰਿਹਾ ਹੈ ਕਿ ਉਨ੍ਹਾਂ ਦੇ ਸਮਯ ਜਲ ਦੇ ਘੜੇ ਜਦ ਕਾਫਰ ਜਾਨ ਕੇ ਲੋਗ ਭੰਨ ਦੇਂਦੇ ਸਨ ਅਰ ਗਰੀਬ ਸਿੱਖ ਆ ਕੇ ਗੁਰੂ ਜੀ ਦੇ ਪਾਸੋਂ ਉਨ੍ਹਾਂ ਦਾ ਉਪਾਓ ਪੁੱਛਦੇ ਸਨ ਤਦ ਏਹੋ ਉੱਤ੍ਰ ਮਿਲਦਾ ਸਾ ਕਿ ਇਹ ਲੋਗ ਜ਼ੁਲਮ ਕਰਨੇ ਅਤੇ ਤੁਸੀਂ ਸਹਾਰਨੇ ਵਾਸਤੇ ਪੈਦਾ ਕੀਤੇ ਗਏ ਹੋ ਜਿਸ ਤੇ ਬਦਲਾ ਲੈਣਾ ਸਾਡਾ ਕੰਮ ਨਹੀਂ ਹੈ। ਐ ਪੰਥ! ਤੂੰ ਦੇਖ ਜੋ ਤੇਰੀ ਉਸ ਸਮਯ ਕਯਾ ਹਾਲਤ ਸੀ ਜਿਸ ਤੇ ਤੂੰ ਅਪਨੇ ਪਾਣੀ ਦੇ ਘੜੇ ਭੰਨਨੋਂ ਬਚਾਉਨ ਲਈ ਭੀ ਕਿਸੇ ਖਾਸ ਖਯਾਲ ਤੇ ਰੋਕਯਾ ਜਾਂਦਾ ਸਾ ਪ੍ਰੰਤੂ ਉਸ ਸਮਯ ਕੇਵਲ ਅਕਾਲ ਪੁਰਖ ਦਾ ਅਰਾਧਨ ਅਤੇ ਲੰਗਰ ਦਾ ਇਕ ਕਰਨਾ ਹੀ ਤੇਰੇ ਵਾਸਤੇ ਸਮਰੱਥਾ ਦਾ ਕਾਰਨ ਸਾ॥

ਇਸ ਤੇ ਮਗਰੋਂ ਐ ਪੰਥ! ਤੇਰੇ ਸੱਚੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੇਰੇ ਸਾਮ੍ਹਨੇ ਜ਼ਾਲਮ ਪੁਰਖਾਂ ਦੇ ਹੱਥੋਂ ਤੱਤੇ ਰੇਤੇ ਸਰੀਰ ਪਰ ਪੁਆਏ ਅਰ ਤੱਤੇ ਤਵਿਆਂ ਪਰ ਖੜੇ ਹੋ ਕੇ ਨਦੀ ਵਿਚ ਪ੍ਰਾਣ ਗੁਵਾਏ, ਪਰੰਤੂ ਜਿਸ ਤਰ੍ਹਾਂ ਇਕ ਨਿੱਕਾ ਬੇਟਾ ਬਾਪ ਦੀ ਬਿਪਤਾ ਨੂੰ ਦੇਖ ਕੇ ਸਵਾਇ ਰੋਣ ਤੇ ਕੁਝ ਭੀ ਮਦਦ ਨਹੀਂ ਦੇ ਸਕਦਾ। ਇਸੇ ਪ੍ਰਕਾਰ ਉਸ ਸਮੇਂ ਤੇਰਾ ਸਵਾਇ ਹਾਹਾ-ਕਾਰ ਤੇ ਹੋਰ ਕੁਝ ਭੀ ਜ਼ੋਰ ਨਹੀਂ ਚਲਦਾ ਸਾ॥

ਇਸ ਤੇ ਅਗਲੇ ਸਮਯ ਵਿਚ ਹੀ ਤੇਰੇ ਛੇਵੇਂ ਪਾਤਸ਼ਾਹ ਨੇ ਮੀਰੀ-ਪੀਰੀ ਦੀ ਦੋ

ਤਲਵਾਰਾਂ ਪਹਰ ਕੇ ਤੇਰੀ ਸੂਰਬੀਰਤਾ ਨੂੰ ਇਸ ਤਰ੍ਹਾਂ ਪਲਟਾ ਦਿੱਤਾ ਜਿਸ ਤਰ੍ਹਾਂ ਅੱਖੀਂ ਖੁੱਲ੍ਹਨੇ ਪਰ ਸ਼ੇਰ ਦਾ ਬੇਟਾ ਹਾਥੀਆਂ ਪਰ ਗਰਜਦਾ ਹੈ ਪਰ ਫਿਰ ਭੀ ਹੇ ਕੌਮ ! ਤੇਰੀਆਂ ਬਹਾਦਰੀਆਂ ਅਰ ਜੰਗ ਵਿਚ ਫਤੇ ਹਾਸਲ ਕਰਨੀਆਂ ਕੋਈ ਇਤਨੇ ਦਰਜੇ ਤੱਕ ਨਹੀਂ ਸਨ ਕਿ ਤੈਨੂੰ ਸਰਬਦਾ ਸੁਖੀ ਕਰ ਸਕਦੀਆਂ॥

ਓੜਕ ਨੂੰ ਐ ਕੌਮ ! ਤੇਰਾ ਉਹ ਸੱਚਾ ਪਿਤਾ ਸਹਨਸ਼ਾਹ ਆਇਆ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਨਾਮ ਕਹਾਇਆ ਜਿਸ ਨੇ ਤੈਨੂੰ ਸਿੰਘ ਸਜਾ ਕੇ ਸ਼ਕਾਰ ਦਾ ਢੰਗ ਸਿਖਾਇਆ ਅਰ ਤੇਰਾ ਦੀਨ ਅਤੇ ਦੁਨੀਆਂ ਦਾ ਕੰਮ ਕੇਵਲ ਜੰਗ ਹੀ ਸਮਝਾਇਆ ਸਾ। ਉਸ ਸਮਯ ਹੇ ਕੌਮ ਤੈਂ ਅਪਨੀ ਅਸਲੀ ਸੂਰਤ ਨੂੰ ਧਾਰਨ ਕਰ ਲੀਤਾ ਸਾ ਜਿਸ ਤੇ ਸ਼ਸਤ੍ਰਧਾਰੀ ਸੂਰਬੀਰਤਾ ਦਾ ਦਰਜਾ ਹਾਸਲ ਕੀਤਾ॥

ਫਿਰ ਹੁਣ ਤੂੰ ਦੇਖ ਕਿ ਤੇਰੇ ਨਾਲ ਕਿਆ-ਕਿਆ ਕਾਰਨ ਹੋਏ ਸੇ ਜਿਨ੍ਹਾਂ ਦੇ ਸੁਨਨੇ ਪਰ ਸਰੀਰ ਦੇ ਰੋਮ ਖੜੇ ਹੋ ਜਾਂਦੇ ਹਨ ਅਰ ਦਿਲ ਕੰਬ ਉਠਦਾ ਹੈ, ਕਿਉਂਕਿ ਤੂੰ ਯਾਦ ਕਰ ਉਨ੍ਹਾਂ ਦਿਨਾਂ ਨੂੰ ਜਦ ਤੇਰੇ ਸੱਚੇ ਪਾਤਸ਼ਾਹ ਦੇ ਸ਼ਹਜ਼ਾਦੇ ਚਮਕੌਰ ਦੇ ਮੈਦਾਨ ਵਿਚ ਤਲਵਾਰਾਂ ਨਾਲ ਕਤਲ ਕੀਤੇ ਸਨ ਅਰ ਬਾਕੀ ਦੇ ਦੋ ਸਰਹੰਦ ਦੀਆਂ ਨੀਂਵਾਂ ਹੇਠ ਦਬਾਏ ਸਨ ਫਿਰ ਤੇਰੇ ਮਹਾਰਾਜਾ ਧਿਰਾਜ ਦਸਮੇਂ ਪਾਤਸ਼ਾਹ ਦੀਆਂ ਧਰਮਾਤਮਾਂ ਮਹਾਰਾਣੀਆਂ ਦਿੱਲੀ ਵਿਚ ਬੰਦ ਹੋਈਆਂ ਸਨ ਅਰ ਫਿਰ ਤੇਰੇ ਮਗਰ ਸ਼ਾਹੀ ਦਲ ਇਸ ਤਰ੍ਹਾਂ ਫਿਰ ਰਹੇ ਸਨ ਜਿਸ ਤਰ੍ਹਾਂ ਸ਼ਕਾਰ ਮਗਰ ਸ਼ਕਾਰੀ ਫਿਰਦੇ ਹਨ ਜਿਨ੍ਹਾਂ ਦੇ ਹੱਥੋਂ ਤੇਰੇ ਲੱਖਾਂ ਬੇਗੁਨਾਹ ਬੱਚੇ ਤਲਵਾਰਾਂ ਨਾਲ ਕਤਲ ਹੋਏ ਅਰ ਚਰਖੀਆਂ ਪਰ ਚੜ੍ਹਾਏ ਗਏ ਸਨ॥

ਓੜਕ ਨੂੰ ਐ ਕੌਮ ! ਤੇਰੀ ਤੇਗ ਨੇ ਉਸ ਗੁਰੂ ਦੀ ਬਰਕਤ ਪਾ ਕੇ ਅਪਨੇ ਹੱਥ ਫਤੇ ਪਾਈ ਅਰ ਇਸ ਪੰਜਾਬ ਦੇ ਵਿਚ ਤੇਰੀ ਰਾਜਧਾਨੀਆਂ ਬਨਾਈਆਂ, ਜਿਸ ਤੇ ਸੈਂਕੜੇ ਸਰਦਾਰਾਂ ਦੇ ਘਰਾਣੇ ਅੱਜ ਤੱਕ ਬ੍ਰਾਜਮਾਨ ਹਨ ਜੋ ਸਰਕਾਰ ਅੰਗ੍ਰਜ਼ੀ ਦੇ ਰਾਜ ਵਿਚ ਇੱਜ਼ਤ ਨਾਲ ਅਪਨਾ ਸੁੱਖ ਭੋਗ ਰਹੇ ਹਨ ਇਸ ਤੇ ਬਿਨਾਂ ਤੇਰੇ ਜੰਗੀ ਬਹਾਦਰ ਸਰਕਾਰ ਅੰਗ੍ਰਜ਼ੀ ਦੇ ਝੰਡੇ ਹੇਠ ਅਪਨੀ ਸੱਚੀ ਸੂਰਬੀਰਤਾ ਦਿਖਾ ਕੇ ਸਰਦਾਰ ਬਹਾਦਰ ਅਤੇ ਜੰਗ ਬਹਾਦਰ ਬਨੇ ਹੋਏ ਹਨ॥

ਐ ਕੌਮ ! ਤੂੰ ਦੇਖ ਜੋ ਕਿਸ ਹਾਲਤ ਵਿੱਚੋਂ ਨਿਕਲ ਕੇ ਉਸ ਗੁਰੂ ਦੀ ਕ੍ਰਿਪਾ ਨਾਲ ਤੂੰ ਕੇਹੜੇ ਦਰਜੇ ਤੱਕ ਪਹੁੰਚ ਗਈ ਹੈਂ, ਜਿਸ ਤੇ ਸਾਰੀ ਦੁਨੀਆਂ ਤੇਰੀਆਂ ਬਾਜ਼ੂਆਂ ਦੀ ਤਾਕਤ ਨੂੰ ਸ਼ਾਬਾਸ਼ ਕਰ ਰਹੀ ਹੈ, ਪਰ ਸ਼ੋਕ ਜੋ ਤੈਂ ਅਪਨੇ ਗੁਰੂ ਦੀਆਂ ਸੱਚੀਆਂ ਬਰਕਤਾਂ ਨੂੰ ਭਲਾ ਦਿੱਤਾ ਹੈ, ਇਸ ਵਾਸਤੇ ਤੂੰ ਜਾਗ ਅਰ ਸਵਾਧਾਨ ਹੋ ਅਤੇ ਕਲਗੀਧਰ ਮਹਾਰਾਜ ਦੀਆਂ ਉਨ੍ਹਾਂ ਸੱਚੀਆਂ ਬਰਕਤਾਂ ਨੂੰ ਯਾਦ ਕਰ॥

## ਮੁਸਲਮਾਨਾਂ ਨਾਲੋਂ ਖਾਲਸਾ ਕਿਉਂ ਪਿੱਛੇ ਰਿਹਾ?

*(10 ਮਈ 1901)*

ਜਦ ਅਸੀਂ ਉਪਰਲੇ ਸਰਨਾਮੇਂ ਵਾਲੇ ਮਜ਼ਮੂਨ ਵੱਲ ਖਯਾਲ ਕਰਦੇ ਹਾਂ ਤਦ ਇਕ ਅਦਭੁੱਤ ਲੀਲ੍ਹਾ ਨਜ਼ਰ ਆਉਂਦੀ ਹੈ ਅਰ ਪੂਰਨ ਵਿਚਾਰ ਕਰਨ ਤੇ ਸਾਬਤ ਹੁੰਦਾ ਹੈ ਕਿ ਮੁਸਲਮਾਨਾਂ ਦੇ ਸੱਚੇ ਵਿਸ਼੍ਵਾਸ ਅਤੇ ਅਪਨੀ ਨਬੀ ਦੀ ਸ਼ਰਧਾ ਨੇ ਇਨ੍ਹਾਂ ਨੂੰ ਇਹ ਭਾਗ ਲਾਇਆ ਹੈ ਅਰ ਇਸ ਦੇ ਮੁਕਾਬਲੇ ਪਰ ਖਾਲਸਾ ਦੇ ਨਸਰਧਪਣੇ ਅਤੇ ਕ੍ਰਿਤਘਨਤਾ ਨੇ ਇਨ੍ਹਾਂ ਨੂੰ ਗਿਰਾਇਆ ਹੈ, ਜਿਸ ਤੇ ਇਸ ਦੀ ਹਾਲਤ ਮਹਾਂ ਸ਼ੋਕਦਾਈ ਨਜ਼ਰ ਆਉਂਦੀ ਹੈ॥

ਮੁਸਲਮਾਨਾਂ ਨੇ ਹਜ਼ਰਤ ਮੁਹੰਮਦ ਸਾਹਿਬ ਪਰ ਐਥੋਂ ਤੱਕ ਸ਼ਰਧਾ ਆਂਦੀ ਹੋਈ ਹੈ ਜੋ ਉਸ ਤੇ ਬਿਨ੍ਹਾਂ ਕਿਸੇ ਨਬੀ ਨੂੰ ਅਪਨਾ ਹਾਦੀ ਯਾ ਸ਼ਫਾਇਤ ਕਰਨੇ ਵਾਲਾ ਨਹੀਂ ਮੰਨਦੇ ਭਾਵੇਂ ਹਜ਼ਰਤ ਮੂਮਾ, ਸੁਲੇਮਾਨ ਅਤੇ ਈਸਾ ਨੂੰ ਭੀ ਨਬੀ ਮੰਨਦੇ ਹਨ, ਪਰ ਉਨ੍ਹਾਂ ਨੇ ਇਸ ਬਾਤ ਪਰ ਪੱਕਾ ਵਿਸ਼੍ਵਾਸ ਕੀਤਾ ਹੋਇਆ ਹੈ ਕਿ ਸਭ ਤੇ ਅੰਤਮ ਨਬੀ ਜੋ ਸਭ ਦਾ ਸਿਰਤਾਜ ਹੈ ਸੋ ਹਜ਼ਰਤ ਮਹੰਮਦ ਸਾਹਿਬ ਹੀ ਸਾਡੇ ਲਈ ਹੈ ਇਸ ਤੇ ਬਿਨ੍ਹਾਂ ਉਨ੍ਹਾਂ ਨੇ ਕੁਰਾਨ ਸ਼ਰੀਫ ਜੀ ਨੂੰ ਜੋ ਹਜ਼ਰਤ ਮਹੰਮਦ ਸਾਹਿਬ ਦੇ ਉਪਦੇਸ਼ ਹਨ, ਐਥੋਂ ਤੱਕ ਇੱਜ਼ਤ ਕੀਤੀ ਹੈ ਜੋ ਉਸ ਨੂੰ ਖੁਦਾ ਦੀ ਕਲਾਮ ਮੰਨ ਕੇ ਸ਼ਰਧਾ ਆਂਦੀ ਹੋਈ ਹੈ ਜੋ ਉਸ ਦੇ ਕਥਨ ਤੇ ਬਿਨਾਂ ਹੋਰ ਸਾਰੇ ਧਰਮਾਂ ਦੀ ਪੁਸਤਕਾਂ ਨੂੰ ਤੁੱਛ ਸਮਝਿਆ ਹੋਇਆ ਹੈ, ਬਲਕਿ ਉਨ੍ਹਾਂ ਦਾ ਇਹ ਖਯਾਲ ਹੈ ਕਿ ਦੂਸਰੇ ਮਜ਼ਹਬਾਂ ਦੀਆਂ ਕਤਾਬਾਂ ਦਾ ਪੜ੍ਹਨਾ ਯਾ ਸੁਨਨਾ ਮਜ਼ਹਬ ਇਸਲਾਮ ਵਿਚ ਠੀਕ ਨਹੀਂ ਹੈ। ਇਸ ਪਰ ਉਹ ਇਹ ਯੁਕਤੀ ਦੇਂਦੇ ਹਨ ਕਿ ਜੇ ਦੂਸਰੇ ਮਜ਼ਹਬਾਂ ਦੀਆਂ ਕਤਾਬਾਂ ਦੀਨ ਇਸਲਾਮ ਦੀ ਕੁਰਾਨ ਮਜੀਦ ਥੋਂ ਬ੍ਰਖਲਾਫ ਹਨ ਤਦ ਭੀ ਇਨ੍ਹਾਂ ਦਾ ਪੜ੍ਹਨਾ ਯਾ ਸੁਨਨਾ ਸ਼ਰ੍ਹਾ ਦੇ ਰੂਲ ਨਾਲ ਠੀਕ ਨਹੀਂ ਹੈ, ਪ੍ਰੰਤੂ ਜੇ ਕੁਰਾਨ ਮਜੀਦ ਦੇ ਮੁਤਾਬਕ ਹਨ ਤਦ ਭੀ ਇਨ੍ਹਾਂ ਦਾ ਪੜ੍ਹਨਾ ਫਜ਼ੂਲ ਹੈ, ਇਸੇ ਵਾਸਤੇ ਉਨ੍ਹਾਂ ਨੇ ਦੂਸਰੇ ਨਬੀਆਂ ਅਤੇ ਦੂਸਰੇ ਮਜ਼ਹਬਾਂ ਦੀਆਂ ਪੁਸਤਕਾਂ ਵੱਲ ਕੋਈ ਸ਼ਰਧਾ ਅਤੇ ਵਿਸ਼੍ਵਾਸ ਨਹੀਂ ਕੀਤਾ, ਜਿਸ ਦੇ ਪ੍ਰਤਾਪ ਨਾਲ ਇਹ ਕਿਸੇ ਕੌਮ ਦੇ ਧਰਮ ਪੁਸਤਕ ਦੇ ਗੁਲਾਮ ਨਹੀਂ ਹੋਏ ਅਤੇ ਹਮੇਸ਼ਾ ਹੀ ਉੱਨਤੀ ਕਰਦੇ ਚਲੇ ਗਏ॥

ਇਧਰ ਖਾਲਸਾ ਪੰਥ ਨੇ ਗੁਰੂਆਂ ਦੇ ਪ੍ਰਤਾਪ ਨਾਲ ਦੁਨੀਆਂ ਦੀਆਂ ਸਾਰੀਆਂ ਬਰਕਤਾਂ ਨੂੰ ਹਾਸਲ ਕੀਤਾ ਅਰ ਸਾਰੇ ਸੁਖ ਇਨ੍ਹਾਂ ਨੇ ਭੋਗੇ ਜਿਸ ਤੇ ਗਿੱਦੜੋਂ ਸ਼ੇਰ ਅਰ ਚਿੜੀਓਂ ਬਾਜ ਬਨਾਏ, ਪਰੰਤੂ ਸ਼ੋਕ ਦੀ ਬਾਤ ਹੈ ਜੋ ਇਨ੍ਹਾਂ ਨੇ ਅਪਨੇ ਗੁਰੂਆਂ ਪਰ ਇਤਨੀ ਸ਼ਰਧਾ ਭੀ ਨਹੀਂ ਰੱਖੀ ਜਿਤਨੀ ਕੁ ਸੁਲਤਾਨੀਆਂ ਦੀ ਸੁਲਤਾਨ ਪਰ ਹੈ, ਕਿਉਂਕਿ

ਸੁਲਤਾਨ ਦੇ ਸੇਵਾਦਾਰ ਕਦੇ ਭੀ ਝਟਕਾ ਨਹੀਂ ਖਾਨਗੇ, ਪਰ ਇਧਰ ਖਾਲਸਾ ਜੀ ਗੁਰੂ ਦੇ ਹੁਕਮ ਨੂੰ ਤਯਾਗ ਕੇ ਅਜੇਹੇ ਗਿਰ ਗਏ ਹਨ ਜੋ ਕੁਠੇ ਦਾ ਖਾਣਾ ਕੋਈ ਭੀ ਬੁਰਾ ਨਹੀਂ ਜਾਨਦੇ ॥

ਇਸੇ ਪ੍ਰਕਾਰ ਗਰੜ ਪੁਰਾਣ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਅਪਨੇ ਮ੍ਰਿਤਕ ਪਿਤਾ ਪਿਤਾਮਾ ਦੀ ਰੱਖਕ ਜਾਨ ਕੇ ਪੜ੍ਹਨਾ ਅਤੇ ਸੁਨਨਾ ਉੱਤਮ ਜਾਣਦੇ ਹਨ, ਜਿਸ ਤੇ ਸਾਬਤ ਹੁੰਦਾ ਹੈ ਕਿ ਇਨ੍ਹਾਂ ਦੇ ਆਤਮਾ ਵਿਚ ਰੰਚਕ ਭੀ ਗੁਰਸਿੱਖੀ ਦਾ ਭਾਵ ਨਹੀਂ ਹੈ, ਏਹੋ ਕਾਰਨ ਹੈ ਜੋ ਇਹ ਕੌਮ ਅਜੇ ਤੱਕ ਦੂਸਰੇ ਧਰਮਾਂ ਦੀ ਗ਼ੁਲਾਮੀ ਦੀ ਹਾਲਤ ਵਿਚ ਹੀ ਅਪਨੀ ਉੱਨਤੀ ਸਮਝਦੀ ਹੈ, ਇਸ ਤੇ ਬਿਨਾਂ ਗੁਰੂਆਂ ਦੇ ਜਿਆਦਹ ਇੱਜ਼ਤ ਅੰਨਮਤੀ ਦੇਵੀ ਦੇਵਤਿਆਂ ਦੀ ਕਰ ਰਹੀ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇੱਜ਼ਤ ਨੂੰ ਅੰਨਮਤੀ ਪੁਰਾਣਾਂ ਅਤੇ ਸ਼ਾਸਤ੍ਰਾਂ ਪਰ ਕੁਰਬਾਨ ਕਰ ਰਹੀ ਹੈ, ਏਹੋ ਕਾਰਨ ਹੈ ਜੋ ਖਾਲਸਾ ਕੌਮ ਮੁਸਲਮਾਨਾਂ ਕੋਲੋਂ ਪਿੱਛੇ ਰਹ ਗਈ ਹੈ, ਪਰੰਤੂ ਆਸ਼ਾ ਹੈ ਜੋ ਸੱਜਨ ਜਨ ਇਸ ਪਰ ਧਯਾਨ ਦੇਨਗੇ ॥

## ਕੁੱਤਾ ਅਤੇ ਉਸ ਦੀ ਸ੍ਵਾਮੀ ਭਗਤੀ *(24 ਮਈ, 1901)*

ਕੁੱਤਾ ਇਕ ਐਸਾ ਜਾਨਵਰ ਹੈ ਜਿਸ ਦੇ ਨਾਲ ਛੂਹਨ ਤੇ ਭੀ ਆਦਮੀ ਅਪਨੇ ਤਾਈਂ ਅਪਵਿੱਤ੍ਰ ਸਮਝਦਾ ਹੈ ਅਰ ਹਰ ਇਕ ਪੁਰਖ ਉਸ ਨੂੰ ਦੂਰ-ਦੂਰ ਕਰਕੇ ਦੁਰਕਾਰਦਾ ਹੈ, ਜਿਸ ਤੇ ਉਹ ਕਈ ਤਰ੍ਹਾਂ ਦੇ ਨਰਾਦਰ ਸਹਾਰਦਾ ਹੈ। ਇਸ ਤੇ ਬਿਨਾਂ ਜਦ ਪੁਰਖ ਵੱਡੇ ਆਨੰਦ ਨਾਲ ਅਪਨੇ ਅੱਗੇ ਕਈ ਪ੍ਰਕਾਰ ਦੇ ਭੋਜਨਾਂ ਦਾ ਥਾਲ ਰੱਖਕੇ ਛਕਦਾ ਹੈ ਤਦ ਇਹ ਵਿਚਾਰਾ ਦੂਰ ਬੈਠਾ ਹੀ ਝੁਰਕਦਾ ਅਰ ਪੂਛ ਹਲਾਉਂਦਾ ਹੈ। ਜਦ ਮਨੁੱਖ ਅਪਨਾ ਰੱਜ ਕੇ ਪੇਟ ਭਰ ਲੈਂਦਾ ਹੈ ਤਦ ਕੁਝ ਬਚਿਆ ਖੁਚਿਆ ਜੂਠਾ ਅੰਨ ਦੂਰ ਤੇ ਉਸ ਦੇ ਅੱਗੇ ਸੁੱਟਦਾ ਹੈ, ਜਿਸ ਤੇ ਜੁੱਤੀਆਂ ਯਾ ਮਿੱਟੀ ਵਿਚ ਸੁੱਟੇ ਹੋਏ ਅਨਾਜ ਨੂੰ ਉਹ ਹਜ਼ਾਰ-ਹਜ਼ਾਰ ਧੰਨਯਵਾਦ ਕਰਕੇ ਖਾ ਜਾਂਦਾ ਹੈ॥

ਹਰ ਇਕ ਆਦਮੀ ਨੂੰ ਇਹ ਬਾਤ ਅਨਭਵ ਸਿੱਧ ਹੈ ਕਿ ਕੁੱਤਾ ਦਿਨ ਅਤੇ ਰਾਤ ਕਿਸ ਤਰ੍ਹਾਂ ਜ਼ਲੀਲ ਹੁੰਦਾ ਫਿਰਦਾ ਹੈ ਅਰ ਉਸ ਨੂੰ ਨੰਗ ਭੁੱਖ ਦਾ ਦੁੱਖ ਕਿੱਥੋਂ ਤੱਕ ਸਤਾਉਂਦਾ ਹੈ। ਜੇਠ ਹਾੜ ਦੀ ਗਰਮੀ, ਸਾਉਨ ਭਾਦੋਂ ਦੀ ਬਰਖਾ ਅਤੇ ਸਿਆਲ ਦੀ ਸਰਦੀ ਅਪਨੇ ਉੱਪਰ ਸਹਾਰਦਾ ਹੈ ਅਰ ਖੂਬੀ ਦੀ ਬਾਤ ਇਹ ਹੈ ਜੋ ਉਹ ਵਿਚਾਰਾ ਅਪਨਾ ਦੁੱਖ ਕਿਸੇ ਨੂੰ ਭੀ ਨਹੀਂ ਸਨਾਉਂਦਾ ਅਤੇ ਜੇ ਇਨ੍ਹਾਂ ਆਫਤਾਂ ਦਾ ਸਤਾਇਆ ਹੋਇਆ ਕਿਸੇ ਪਾਸ ਜਾਂਦਾ ਭੀ ਹੈ ਤਦ ਉਹ ਵੱਡੇ ਜ਼ੋਰ ਨਾਲ ਉਸ ਨੂੰ ਦੁਰ-ਦੁਰ ਕਰਦਾ ਹੈ, ਪਰੰਤੂ ਇਤਨਾ ਦੁੱਖ ਸਹਾਰ ਕੇ ਭੀ ਉਸ ਕੁੱਤੇ ਵਿਚ ਇਤਨੀ ਸ੍ਵਾਮੀ ਭਗਤੀ ਹੈ ਜੋ ਅਪਨੇ ਮਾਲਕ ਦਾ ਸੱਚਾ ਖੈਰ ਖੁਆਹ ਰਹਿੰਦਾ ਹੈ ਅਰ ਕਾਲੀ ਬੋਲੀ ਰਾਤ ਵਿਚ ਉਸ ਦੇ ਘਰ ਦੀ ਰਾਖੀ ਕਰਦਾ ਹੈ, ਚੋਰ

ਅਤੇ ਉੱਚਕਿਆਂ ਨੂੰ ਦੇਖ ਕੇ ਉੱਚੀ-ਉੱਚੀ ਭੌਂਕਦਾ ਹੈ ਅਰ ਪੁਕਾਰ-ਪੁਕਾਰ ਕੇ ਆਖਦਾ ਹੈ ਕਿ ਹੇ ਪਾਪੀਓ! ਤੁਸੀਂ ਚਲੇ ਜਾਓ ਅਰ ਮੇਰੇ ਮਾਲਕ ਦੇ ਘਰ ਦੀ ਹਾਨੀ ਨਾ ਕਰੋ ਅਰ ਇਸੇ ਤਰ੍ਹਾਂ ਨਾਲ ਅਪਨੇ ਮਾਲਕ ਨੂੰ ਆਖਦਾ ਹੈ ਕਿ ਹੇ ਸ੍ਵਾਮੀ ਜੀ ! ਉੱਠੋ ਜਾਗੋ ਅਰ ਅਪਨੇ ਘਰ ਨੂੰ ਇਸ ਦੁਸ਼ਟ ਚੋਰ ਤੇ ਬਚਾਓ॥

ਇਸ ਤੇ ਬਿਨਾਂ ਉਸ ਵਿਚ ਇਕ ਹੋਰ ਵੱਡੀ ਭਾਰੀ ਸਿਫਤ ਹੈ ਕਿ ਅਪਨੇ ਸ੍ਵਾਮੀ ਦਾ ਇਤਨਾ ਸ਼ਰਧਾਲੂ ਅਤੇ ਪਯਾਰਾ ਹੈ ਜਿਸ ਤੇ ਉਹ ਸਦਾ ਹੀ ਉਸ ਦਾ ਭਲਾ ਚਾਹੁੰਦਾ ਹੈ ਅਰ ਅਪਨੇ ਮਾਲਕ ਤੇ ਬਿਨਾਂ ਹੋਰ ਭਾਵੇਂ ਕਿਤਨਾ ਹੀ ਧਨਾਢ ਕਿਉਂ ਨਾ ਹੋਵੇ ਉਸ ਵੱਲ ਨਜ਼ਰ ਭਰ ਕੇ ਭੀ ਨਹੀਂ ਦੇਖਦਾ, ਧਨੀ ਨਿਰਧਨ ਚੰਗੇ ਅਤੇ ਮੰਦੇ ਗੁਣਾਂ ਵਾਲੇ ਅਪਨੇ ਪਤੀ ਦੀ ਹੀ ਭਗਤੀ ਅਪਨਾ ਪਰਮ ਧਰਮ ਜਾਨਦਾ ਹੈ, ਜਿਸ ਤੇ ਦੇਖ ਸਕੀਦਾ ਹੈ ਕਿ ਕੁੱਤਾ ਇਸ ਦੁਰਦਿਸ਼ਾ ਵਿਚ ਰਹਿ ਕੇ ਭੀ ਅਪਨੇ ਸ੍ਵਾਮੀ ਦੀ ਰੱਖਯਾ ਚਾਹੁੰਦਾ ਹੈ ਅਰ ਹਰ ਵੇਲੇ ਉਸ ਦੀ ਸੁੱਖ ਮਨਾਉਂਦਾ ਹੈ॥

ਹੁਨ ਅਸੀਂ ਇਸ ਦੇ ਮੁਕਾਬਲੇ ਪਰ ਖਾਲਸਾ ਭਾਈਆ ਦੇ ਹਾਲ ਵੱਲ ਦੇਖਦੇ ਹਾਂ ਕਿ ਕਿੱਥੋਂ ਤੱਕ ਇਸ ਦੀ ਬਰਾਬਰੀ ਕਰ ਸਕਦਾ ਹੈ। ਜਦ ਅਸੀਂ ਦੇਖਦੇ ਹਾਂ ਤਦ ਗੁਰੂ ਦਸਮੇ ਂ ਪਾਤਸ਼ਾਹ ਕਲਗੀਧਰ ਜੀ ਮਹਾਰਾਜ ਨੇ ਇਨ੍ਹਾਂ ਨੂੰ ਚਿੜੀਆਂ ਤੇ ਬਾਜ਼ ਅਤੇ ਨਿਰਧਨਾਂ ਤੇ ਧਨਵਾਨ ਕੀਤਾ ਜਿਸ ਤੇ ਛੋਟੇ-ਛੋਟੇ ਖਾਨਦਾਨਾਂ ਨੂੰ ਸਰਦਾਰੀਆਂ ਪ੍ਰਦਾਨ ਕੀਤੀਆਂ ਅਰ ਪੰਜਾਬ ਨੂੰ ਵੱਡੀ ਇੱਜ਼ਤ ਬਖਸ਼ੀ ਜਿਸ ਤੇ ਛੋਟੇ ਤੇ ਛੋਟੇ ਆਦਮੀ ਭੀ ਸਰਦਾਰ ਕਹਾਏ॥

ਪਰੰਤੂ ਸ਼ੋਕ ਦੀ ਬਾਤ ਇਹ ਹੈ ਜੋ ਖਾਲਸਾ ਜੀ ਨੇ ਉਸ ਅਪਨੇ ਰੱਬ ਦਸਮੇਂ ਗੁਰੂ ਜੀ ਦੇ ਪੁਰਖਾਰਥ ਨੂੰ ਸਫਲਾ ਕਰਨ ਲਈ ਕੁਝ ਭੀ ਯਤਨ ਨਹੀਂ ਕੀਤਾ ਅਰ ਨਾ ਹੀ ਗੁਰੂ ਜੀ ਮਹਾਰਾਜ ਦੇ ਧਰਮ ਭਾਵ ਨੂੰ ਦੁਨੀਆਂ ਪਰ ਕਾਇਮ ਰੱਖਨੇ ਲਈ ਕੋਈ ਯਤਨ ਕੀਤਾ, ਬਲਕਿ ਦੇਖਨੇ ਵਿਚ ਆਉਂਦਾ ਹੈ ਜੋ ਖਾਲਸਾ ਜੀ ਅਜੇਹਾ ਕ੍ਰਿਤਘਨ ਹੋ ਗਿਆ ਹੈ ਜੋ ਜਿਸ ਗੁਰੂ ਦੀ ਕ੍ਰਿਪਾ ਤੇ ਇਸ ਨੇ ਇਸ ਤਰ੍ਹਾਂ ਦਾ ਸੁੱਖ ਭੋਗਿਆ ਹੈ ਉਸ ਤੇ ਬਿਲਕੁਲ ਉਲਟ ਹੋ ਰਿਹਾ ਹੈ॥

ਸਾਡੇ ਸਾਮ੍ਹਨੇ ਹਜ਼ਾਰਾ ਐਸੇ ਸਿੱਖ ਹਨ ਜੋ ਨੇ ਗੁਰੂ ਜੀ ਦੀ ਕਿਰਪਾ ਤੇ ਸਰਦਾਰੀ ਪਾ ਕੇ ਸਖੀ ਸਰਵਰ ਦੇ ਚੇਲੇ ਬਨ ਗਏ ਹਨ ਅਰ ਕਈ ਗੁਰੂ ਦੇ ਪ੍ਰਤਾਪ ਤੇ ਧਨ ਸੰਪਦਾ ਪਾ ਕੇ ਸ਼ਿਵਾਲਿਆਂ ਅਤੇ ਠਾਕੁਰ ਦੁਆਰਿਆਂ ਵਿਚ ਘੰਟੇ ਬਜਾ ਰਹੇ ਹਨ, ਇਸੀ ਪ੍ਰਕਾਰ ਕਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਗ੍ਹਾ ਪਰ ਗਰੜ ਨੂੰ ਵਡਾਈ ਦੇਂਦੇ ਹਨ, ਫਿਰ ਕਈ ਖਾਲਸਾ ਭਾਈ ਜੀ ਜੋ ਵੱਡੇ-ਵੱਡੇ ਓਹੁਦੇਦਾਰ ਕਹਾਉਂਦੇ ਹਨ ਸੋ ਗੁਰੂ ਨੂੰ ਭੁਲਾ ਕੇ ਅੰਨਮਤੀ ਗ਼ੁਲਾਮ ਬਨ ਗਏ ਹਨ, ਫਿਰ ਕਈ ਅੱਛੇ-ਅੱਛੇ ਘਰਾਣਿਆਂ ਦੇ ਆਦਮੀ ਸਿਰ ਦਾੜ੍ਹੀ ਮੁਨਾ ਕੇ ਅਪਨੇ ਖਾਨਦਾਨ ਦੀ ਇੱਜ਼ਤ ਗੁਵਾ ਰਹੇ ਹਨ, ਜਿਸ ਤੇ ਸਾਫ ਪਾਇਆ ਜਾਂਦਾ ਹੈ ਕਿ ਖਾਲਸਾ ਜੀ ਵਿਚ ਗੁਰੂਆਂ ਦੇ ਉਪਕਾਰਾਂ ਦਾ ਪੂਰਾ-ਪੂਰਾ ਪ੍ਰੇਮ ਨਹੀਂ ਹੈ ਅਰ ਇਸ ਤੇ ਬਿਨਾਂ

ਹਜ਼ਾਰਾਂ ਕੁਰੀਤੀਆਂ ਦੇ ਚੋਰ ਇਸ ਪੰਥ ਨੂੰ ਹਾਨੀ ਪਹੁੰਚਾ ਰਹੇ ਹਨ ਜਿਸ ਤੇ ਖਾਲਸਾ ਜੀ ਕੋਈ ਭੀ ਖਯਾਲ ਨਹੀਂ ਕਰਦਾ ਅਰ ਐਥੋਂ ਤੱਕ ਗਿਰ ਗਿਆ ਹੈ ਕਿ ਅਪਨੀ ਇੱਜ਼ਤ ਭੀ ਰੱਖਨ ਦੀ ਅਕਲ ਨਹੀਂ ਹੈ॥

ਇਸ ਵਾਸਤੇ ਐ ਸੱਜਨ ਜਨੋਂ ! ਆਪ ਦੇਖੋ ਅਰ ਸੋਚੋ ਕਿ ਖਾਲਸਾ ਪੰਥ ਦੇ ਕਰਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਤੁਸੀਂ ਕਿੱਥੋਂ ਤਕ ਕਦਰ ਕੀਤਾ ਹੈ ਅਰ ਉਨ੍ਹਾਂ ਦੇ ਉਪਕਾਰਾਂ ਨੂੰ ਅੱਖੀਂ ਅੱਗੇ ਰੱਖ ਕੇ ਤੁਸੀਂ ਉਨ੍ਹਾਂ ਦੇ ਮਿਸ਼ਨ ਨੂੰ ਪੂਰਾ ਕਰਨ ਲਈ ਕਿੱਥੋਂ ਤਕ ਉੱਦਮ ਕੀਤਾ ਹੈ ਅਰ ਅਪਨੇ ਗਿਰੇਬਾਨ ਵਿੱਚ ਮੂੰਹ ਪਾ ਕੇ ਦੇਖੋ ਜੋ ਆਪ ਵਿਚ ਕਿੱਥੋਂ ਤੱਕ ਕ੍ਰਿਤੱਗਤਾ ਹੈ?

## ਮੁਰਦਯੋ ਉੱਠੋ ਕਿਆਮਤ ਆਈ ਜੇ *(24 ਮਈ 1901)*

ਮੁਸਲਮਾਨੀ ਕਤਾਬਾਂ ਵਿਚ ਲਿਖਯਾ ਹੈ ਕਿ ਜਦ ਕਿਆਮਤ ਅਰਥਾਤ ਪਰਲੋ ਦਾ ਦਿਨ ਆਏਗਾ ਤਦ ਸਭ ਮੁਰਦੇ ਜੋ ਅਪਨੀ-ਅਪਨੀ ਕਬਰਾਂ ਦੇ ਵਿਚ ਪਏ ਹੋਨਗੇ, ਫਿਰ ਉਠਨਗੇ ਅਤੇ ਉਨ੍ਹਾਂ ਦੇ ਕਰਮਾਂ ਦਾ ਫਲ ਦੇਨ ਲਈ ਖੁਦਾ ਇਕ ਤਖਤ ਪਰ ਬੈਠੇਗਾ ਅਰ ਉਸ ਵੇਲੇ ਜਬਰਾਇਲ ਫਰਿਸ਼ਤਾ ਆ ਕੇ ਸਰਨਾਹ ਫੂਕੇਗਾ, ਜਿਸ ਦੀ ਅਵਾਜ਼ ਨੂੰ ਸੁਨ ਕੇ ਸਾਰੇ ਮੁਰਦੇ ਜ਼ਿੰਦੇ ਹੋ ਕੇ ਉੱਠਨਗੇ ਅਰ ਖੁਦਾ ਦੇ ਸਾਮ੍ਹਨੇ ਖੜੇ ਹੋਣਗੇ ਉਸ ਵੇਲੇ ਖੁਦਾ ਸਭ ਨੂੰ ਜ਼ਿੰਦਗੀ ਪ੍ਰਦਾਨ ਕਰੇਗਾ॥

ਇਸ ਕਹਾਣੀ ਨੂੰ ਜਦ ਖਾਲਸਾ ਭਾਈਆਂ ਪਰ ਲਗਾਇਆ ਜਾਂਦਾ ਹੈ ਤਦ ਐਨ ਠੀਕ ਉੱਤਰ ਦੀ ਹੈ ਅਰ ਖਯਾਲ ਪੈਦਾ ਹੁੰਦਾ ਹੈ ਕਿ ਇਨ੍ਹਾਂ ਨੂੰ ਭੀ ਜ਼ਰੂਰ ਹੀ ਅਪਨੀ ਕ੍ਰਿਤਘਨਤਾ ਯਾ ਕ੍ਰਿਤੱਗਤਾ ਦਾ ਫਲ ਮਿਲਨੇ ਵਾਲਾ ਹੈ॥

ਇਸ ਬਾਤ ਨੂੰ ਹਰ ਇਕ ਆਦਮੀ ਮੰਨਦਾ ਹੈ ਕਿ ਅੱਜ ਕੱਲ ਖਾਲਸਾ ਜੀ ਧਾਰਮਕ ਜ਼ਿੰਦਗੀ ਤੇ ਬਿਲਕੁਲ ਮੁਰਦਾ ਹੋ ਗਇਆ ਹੈ, ਜਿਸ ਦੀ ਉਹ ਧਾਰਮਕ ਜ਼ਿੰਦਗੀ ਜੋ ਪੁਰਾਣੇ ਜਤੀ, ਸਤੀ, ਹਠੀ, ਤਪੀ ਅਤੇ ਸ਼ਹੀਦਾਂ ਦੀ ਸੀ ਦੂਰ ਹੋ ਚੁੱਕੀ ਹੈ ਅਤੇ ਗੁਰੂ ਮਹਾਰਾਜ ਦੇ ਸਿੱਖ, ਤਤਬੇਤਾ, ਵਿਦ੍ਵਾਨ ਕਹਾ ਕੇ ਭੀ ਅਜਿਹੇ ਵਿਸ਼ੇ ਵਿਕਾਰਾਂ ਵਿਚ ਡੁੱਬ ਗਏ ਹਨ ਜਿਸ ਦਾ ਕੁਛ ਅਥਾਹ ਨਹੀਂ ਹੈ ਫਿਰ ਇਨ੍ਹਾਂ ਦਾ ਕੀ ਅਤੇ ਕਿਸ ਤਰ੍ਹਾਂ ਦਾ ਅਸਰ ਹੋਨਾ ਹੈ ਜਿਸ ਤੇ ਕਹਿਆ ਜਾ ਸਕਦਾ ਹੈ ਕਿ ਧਰਮ ਵੱਲੋਂ ਸਿੱਖ ਮੁਰਦੇ ਹੋ ਚੁੱਕੇ ਹਨ ਅਰ ਇਨ੍ਹਾਂ ਦਾ ਨਿਵਾਸ ਵਿਸ਼ੇ, ਵਿਕਾਰਾਂ ਦੀਆਂ ਕਬਰਾਂ ਵਿਚ ਹੋ ਗਿਆ ਹੈ ਜਿਨ੍ਹਾਂ ਵਿਚ ਇਨ੍ਹਾਂ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਦੇ ਕੀੜੇ ਖਾ ਰਹੇ ਹਨ। ਇਸੀ ਪ੍ਰਕਾਰ ਅੰਨਮਤੀ ਗੁਲਾਮੀ ਅਤੇ ਕੁਰੀਤੀਆਂ ਦੀ ਬਦਬੂ ਨਾਲ ਇਸ ਵਿਸ਼ੇ ਵਿਕਾਰਾਂ ਦੀ ਕਬਰ

ਵਿਚ ਪਏ ਤਰੱਕ ਗਏ ਹਨ॥

ਪਰੰਤੂ ਇਨ੍ਹਾਂ ਨੂੰ ਇਸ ਤਰ੍ਹਾਂ ਦੇ ਮੁਰਦੇ ਸਮਝ ਕੇ ਹੁਨ ਸੱਚੇ ਪਾਤਸ਼ਾਹ ਦਸਮੇਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕੀ ਅਪਨੇ ਸਤਿ ਧਰਮ ਦੇ ਸੰਹਾਸਨ ਪਰ ਬ੍ਰਾਜ ਕੇ ਇਨ੍ਹਾਂ ਦੇ ਕਰਮਾਂ ਦਾ ਫਲ ਦੇਨਾ ਚਾਹਿਆ ਹੈ, ਜਿਸ ਤੇ ਅਪਨੇ ਸੱਚੇ ਸੇਵਕ ਖਾਲਸਾ ਅਖਬਾਰ ਰੂਪੀ ਜਬਰਾਈਲ ਨੂੰ ਪੁਕਾਰ ਕਰਨ ਦੀ ਆਗਿਆ ਦਿੱਤੀ ਹੈ ਜਿਸ ਤੇ ਇਹ ਪੱਤ੍ਰ ਪੁਕਾਰ ਰਿਹਾ ਹੈ ਕਿ "ਹੇ ਮੁਰਦਯੋ ਉੱਠੋ" ਤੁਹਾਡਾ ਹਸਾਬ ਹੋਨੇ ਵਾਲਾ ਹੈ॥

ਕਿੰਤੂ ਹੁਣ ਇਨ੍ਹਾਂ ਦਾ ਇਹ ਹਸਾਬ ਬਹੁਤ ਛੇਤੀ ਹੋ ਜਾਏਗਾ ਕਿ ਜੋ ਲੋਗ ਸ਼ੁੱਭ ਆਚਰਨ ਅਤੇ ਗੁਰੂ ਮਹਾਰਾਜ ਦੇ ਅਸੂਲਾਂ ਨੂੰ ਦਿਲ ਵਿਚ ਧਾਰ ਕੇ ਵਿਸ਼ਿਆਂ ਵਿਚ ਲੰਪਟ ਨਹੀਂ ਹੋਏ ਹੋਨਗੇ ਅਤੇ ਅਪਨੇ ਜੀਵਨ ਦਾ ਕੁਝ ਹਿੱਸਾ ਖਾਲਸਾ ਪੰਥ ਦੀ ਉੱਨਤੀ ਵੱਲ ਲਗਾਇਆ ਹੋਵੇਗਾ ਉਨ੍ਹਾਂ ਨੂੰ ਕਲਗੀਧਰ ਅਪਨੇ ਸੱਚੇ ਪਯਾਰਿਆਂ ਦੇ ਸਥਾਨ ਪਰ ਬ੍ਰਾਜਮਾਨ ਕਰਨਗੇ ਅਰਥਾਤ ਉਹ ਪੁਰਖ ਲੋਕ ਅਤੇ ਪ੍ਰਲੋਕ ਵਿਚ ਯਸ਼ ਦੇ ਪਾਤ੍ਰ ਹੋ ਕੇ ਅਪਨੇ ਆਤਮਾ ਨੂੰ ਮੁਕਤੀ ਸੁਖ ਪ੍ਰਾਪਤ ਕਰਨਗੇ, ਜੋ ਸਦਾ ਦੀ ਸੱਚੀ ਜ਼ਿੰਦਗੀ ਹੈ ਅਰ ਜੋ ਲੋਗ ਗੁਰੂ ਦਿਆਂ ਉਪਕਾਰਾਂ, ਬਰਕਤਾਂ ਅਤੇ ਧਰਮ ਦੇ ਸੱਚੇ ਭਾਵਾਂ ਨੂੰ ਭੁਲਾ ਕੇ ਬਗਲੇ ਦੀ ਤਰ੍ਹਾਂ ਵਿਸ਼ਿਆਂ ਵਿਕਾਰਾਂ ਵਿਚ ਫਸੇ ਹੋਨਗੇ ਅਤੇ ਜਿਨ੍ਹਾਂ ਲੋਗਾਂ ਨੇ ਸੱਚੇ ਇਖਲਾਕ ਦੇ ਅਸੂਲਾਂ ਤੋਂ ਬੇਮੁਖਤਾ ਧਾਰਨ ਕੀਤੀ ਹੋਵੇਗੀ ਉਹ ਸਦਾ ਦੀ ਮ੍ਰਿਤੂ ਅਰ ਅਧਯਾਤਮ ਕਲੇਸ਼ਾਂ ਦੀ ਅਗਨੀ ਵਿਚ ਸੁੱਟੇ ਜਾਨਗੇ, ਜਿਸ ਦੁੱਖ ਤੇ ਨਿਕਲਨੇ ਦਾ ਉਨ੍ਹਾਂ ਪਾਸ ਕੋਈ ਭੀ ਸਾਧਨ ਨਹੀਂ ਹੋਵੇਗਾ॥

ਇਸ ਵਾਸਤੇ ਅਸੀਂ ਵੱਡੇ ਜ਼ੋਰ ਨਾਲ ਪੁਕਾਰ ਕੇ ਆਖਦੇ ਹਾਂ ਕਿ ਹੇ ਸੱਜਨ ਜਨੋ ਹੁਨ ਤਿਆਰ ਰਹੋ ਉਸ ਹਸਾਬ ਲਈ ਜੋ ਤੁਹਾਥੋਂ ਪੁੱਛਿਆ ਜਾਣਾ ਹੈ ਅਰ ਨਿਸਚੇ ਕਰੋ ਜੋ ਗੁਰੂ ਤੁਹਾਡੇ ਆਤਮਾਂ ਦੀ ਜਾਨਨੇ ਵਾਲੇ ਹਨ, ਕਿਉਂਕਿ ਲੋਕ ਪਤੀਨੇ ਕੁਛ ਨ ਹੋਵੈ ਨਾਹੀ ਰਾਮ ਇਯਾਨਾ॥ ਉਸ ਪਾਸੋਂ ਤੁਸੀਂ ਕੁਝ ਭੀ ਛਿਪਾ ਨਹੀਂ ਸਕੋਗੇ॥

ਇਸ ਤੇ ਤੁਸੀਂ ਤਿਆਰ ਹੋਵੋ ਕਿ ਅਸੀਂ ਅੱਗੇ ਕਿਆ ਜਵਾਬ ਦੇਵਾਂਗੇ ਅਰ ਮਹਾਨ ਸ਼ਕਤੀਵਾਨ ਕਲਗੀਆਂ ਵਾਲੇ ਨੂੰ ਅਪਨੇ ਕਯਾ ਸ਼ੁੱਭ ਗੁਣ ਅਤੇ ਸ਼ੁੱਭ ਆਚਰਨ ਦਿਖਾਏਂਗੇ , ਜਿਸ ਤੇ "ਐ ਮੁਰਦਿਓ ਉਠੋ ਕਿਆਮਤ ਆਈਂ"॥

## ਲੁਧਰਾਂ ਦੀਆਂ ਮੱਛੀਆਂ ਅਤੇ ਸਾਡੇ ਕੰਮ *(24 ਮਈ 1901)*

ਲੁੱਧਰ ਇਕ ਕਿਸਮ ਦੇ ਜਾਨਵਰ ਹੁੰਦੇ ਹਨ ਜਿਨ੍ਹਾਂ ਦਾ ਹਾਲ ਲੋਕਾਂ ਵਿਚ ਇਸ ਪ੍ਰਕਾਰ ਪ੍ਰਸਿੱਧ ਹੈ। ਆਖਦੇ ਹਨ ਕਿ ਉਹ ਸਾਰੇ ਮਿਲ ਕੇ ਦਰਯਾ ਵਿੱਚੋਂ ਮੱਛੀਆਂ ਕੱਢ-ਕੱਢ ਕੇ ਕਨਾਰੇ ਪਰ ਢੇਰ ਲਾਉਂਦੇ ਰਹਿੰਦੇ ਹਨ ਅਰ ਜਦ ਅਪਨੀ ਭੁੱਖ ਦੇ ਦੂਰ ਕਰਨ ਵਾਸਤੇ ਕਾਫੀ

ਸਮਝਦੇ ਹਨ ਤਦ ਸਾਰੇ ਬੈਠ ਕੇ ਵੰਡਨ ਲੱਗ ਜਾਂਦੇ ਹਨ ਅਰ ਜਦ ਵੰਡਦੇ-ਵੰਡਦੇ ਇਕ ਮੱਛੀ ਭੀ ਘਟ ਵਧ ਹੋ ਜਾਂਦੀ ਹੈ ਤਦ ਉਹ ਸਾਰੀਆਂ ਨੂੰ ਹੀ ਚੁੱਕ ਕੇ ਦਰਯਾ ਵਿਚ ਸੁੱਟ ਦੇਂਦੇ ਹਨ ਅਰ ਨਵੇਂ ਸਿਰੇ ਤੇ ਫੇਰ ਉੱਦਮ ਆਰੰਭ ਦੇਂਦੇ ਹਨ। ਏਸੇ ਤਰ੍ਹਾਂ ਉਹ ਮੱਛੀਆਂ ਦੇ ਕਮ ਜ਼ਿਆਦਾ ਹੋਨ ਪਰ ਸਾਰਾ ਦਿਨ ਖਪ-ਖਪ ਕੇ ਮਰਦੇ ਰਹਿੰਦੇ ਹਨ, ਪਰੰਤੂ ਜੇ ਉਨ੍ਹਾਂ ਦੇ ਸਿਰ ਵਿਚ ਇਤਨੀ ਅਕਲ ਆ ਜਾਏ ਕਿ ਜੋ ਮੱਛੀ ਵਧ ਜਾ ਘਟ ਹੈ ਓਹੋ ਦਰਯਾ ਵਿਚ ਸੁੱਟ ਦੇਈਏ ਅਰ ਜੋ ਆਪਸ ਵਿੱਚ ਪੂਰੀਆਂ ਹਨ ਸੋ ਰਲ ਕੇ ਵੰਡ ਲਈਏ ਤਦ ਕਿਆ ਹੀ ਹੱਛਾ ਹੋਵੇ, ਕਿੰਤੂ ਇਤਨੀ ਹੀ ਅਕਲ ਦੀ ਕਮੀ ਹੋਨ ਤੇ ਸਾਰਾ ਦਿਨ ਟੱਕਰਾਂ ਮਾਰਦੇ ਹਨ ਅਤੇ ਪ੍ਰਯੋਜਨ ਕੁਝ ਭੀ ਸਿੱਧ ਨਹੀਂ ਹੁੰਦਾ॥

ਜਦ ਅਸੀਂ ਵਿਚਾਰ ਕੇ ਦੇਖਦੇ ਹਾਂ ਤਦ ਸਾਡੇ ਕੰਮ ਭੀ ਉਨ੍ਹਾਂ ਲੁੱਧਰਾਂ ਵਾਂਗ ਹੀ ਅਪਨੀ ਸੂਰਤ ਦਖਾਉਂਦੇ ਹਨ, ਜਿਸ ਦਾ ਨਮੂਨਾ ਇਸ ਤਰ੍ਹਾਂ ਹੈ ਕਿ ਪਹਲੇ ਤਾਂ ਅਸੀਂ ਬਿਨਾਂ ਪ੍ਰੇ ਮ ਅਤੇ ਇਕ ਭਾਵ ਹੋਨੇ ਦੇ ਸਾਰੇ ਮਿਲ ਕੇ ਕਿਸੇ ਪੰਥ ਉੱਨਤੀ ਦੇ ਕੰਮ ਨੂੰ ਆਰੰਭ ਦੇਂਦੇ ਹਾਂ ਅਰ ਉਸ ਦੇ ਪੂਰਾ ਕਰਨ ਲਈ ਤਨ, ਮਨ ਅਤੇ ਧਨ ਤੇ ਯਤਨ ਕਰਦੇ ਹਾਂ, ਪ੍ਰੰਤੂ ਜਦ ਅਸੀਂ ਅਪਨੀ ਮਿਹਨਤਾਂ ਅਰ ਤਕਲੀਫਾਂ ਦਾ ਨਤੀਜਾ ਉਸ ਕਾਰਜ ਦੀ ਸਿੱਧੀ ਦੇਖਦੇ ਹਾਂ ਅਰ ਚਾਹੁੰਦੇ ਹਾਂ ਕਿ ਹੁਨ ਅਸੀਂ ਉਸ ਕਾਰਜ ਨੂੰ ਫਲਦਾ ਫੁਲਦਾ ਦੇਖੀਏ ਤਦ ਸਾਡੇ ਵਿਚ ਉਸ ਮੱਛੀ ਦੀ ਨਯਾਈਂ ਕੋਈ ਨਾ ਕੋਈ ਪ੍ਰਸਪਰ ਵਿਰੋਧ ਦਾ ਭਾਵ ਵਧ ਘਟ ਹੋ ਜਾਂਦਾ ਹੈ ਜਿਸ ਤੇ ਅਸੀਂ ਇਹ ਸਮਝਦੇ ਹਾਂ ਕਿ ਬਸ ਹੁਨ ਇਹ ਕੰਮ ਠੀਕ ਨਹੀਂ ਰਿਹਾ ਜਿਸ ਤੇ ਉਸ ਸਾਰੇ ਦੇ ਸਾਰੇ ਬਣੈ ਬਣਾਏ ਕਾਰਜ ਨੂੰ ਐਵੇਂ ਰਹਿਣ ਦੇਂਦੇ ਹਾਂ ਅਰ ਉਸ ਨੂੰ ਛੱਡ ਕੇ ਫਿਰ ਨਵੇਂ ਸਿਰੇ ਹੋਰ ਕਮੇਟੀ ਬਨਾ ਕੇ ਕੁਝ ਨਾ ਕੁਝ ਕੰਮ ਆਰੰਭ ਕਰ ਦੇਂਦੇ ਹਾਂ, ਜਿਸ ਤੇ ਸਾਡੇ ਦੇਖਨੇ ਵਿਚ ਆਇਆ ਹੈ ਜੋ ਸਾਡੇ ਦੇਸ ਅਤੇ ਪੰਥ ਹਿਤੈਸ਼ੀ ਸਿੰਘ ਭਾਈਆਂ ਨੇ ਸੈਂਕੜੇ ਕੰਮ ਆਰੰਭ ਰਹੇ ਹਨ, ਪ੍ਰੰਤੂ ਅੰਤ ਨੂੰ ਉਹ ਸਾਰੇ ਹੀ ਲੁਧਰਾਂ ਦੀ ਮੱਛੀਆਂ ਵਾਂਗ ਨਿਸਫਲ ਗਏ॥

ਕਿੰਤੂ ਜੇ ਕਦੇ ਸਾਡੇ ਸਿੰਘ ਭਾਈਆਂ ਦੇ ਸਿਰ ਵਿਚ ਭੀ ਇਤਨੀ ਅਕਲ ਆ ਜਾਵੇ ਕਿ ਜੋ ਕਾਰਵਾਈ ਕਰੀਏ ਉਸ ਵਿਚ ਪੂਰਨ ਪ੍ਰੇਮ ਅਤੇ ਇਕ ਭਾਵ ਹੋਵੇ ਅਤੇ ਦਿਲ ਵਿਚ ਕਪਟ ਰੱਖ ਕੇ ਇਤਫਾਕ ਦੀ ਪੁਕਾਰ-ਪੁਕਾਰ ਨਾ ਕਰੀਏ ਅਤੇ ਜੇਕਰ ਖਾਸ ਖਾਸ ਆਦਮੀਆਂ ਨਾਲ ਪ੍ਰੇਮ ਹੈ ਤਾਂ ਉਨ੍ਹਾਂ ਨਾਲ ਹੀ ਕਾਰਜ ਆਰੰਭ ਕਰੀਏ ਫਿਰ ਉਸ ਕਾਰਜ ਦੀਆਂ ਹੋਰ ਜਿਤਨੀਆਂ ਬਾਤਾਂ ਪੰਥ ਨੂੰ ਲਾਭਦਾਇਕ ਹਨ ਉਨ੍ਹਾਂ ਪਰ ਇਤਫਾਕ ਕਰਕੇ ਯਤਨ ਕਰੀਏ ਤਦ ਦੇਖ ਸਕੀਦਾ ਹੈ ਜੋ ਅਸੀਂ ਕਿਤਨੀ ਛੇਤੀ ਉੱਨਤੀ ਕਰ ਸਕਦੇ ਹਾਂ ਅਰ ਕਿਸ ਤਰ੍ਹਾਂ ਕੌਮ ਨੂੰ ਲਾਭ ਪਹੁੰਚਾ ਸਕਦੇ ਹਾਂ॥

ਅੱਜ ਕੱਲ ਦੇਖਨੇ ਵਿਚ ਆਇਆ ਹੈ ਕਿ ਜਦ ਇਕ ਕਮੇਟੀ ਵਿਚ ਪ੍ਰਸਪਰ ਵਰੋਧ ਹੋ ਜਾਂਦਾ ਹੈ ਤਾਂ ਇਸ ਤੇ ਕਈ ਭਾਈ ਤੰਗ ਆ ਜਾਂਦੇ ਹਨ ਤਦ ਉਸ ਕਮੇਟੀ ਯਾ ਸਭਾ

ਨੂੰ ਛੱਡ ਕੇ ਅਪਨੀ ਨਵੀਂ ਤਿਆਰੀ ਆਰੰਭ ਦੇਂਦੇ ਹਨ ਇਸ ਦਾ ਕਾਰਨ ਇਹ ਹੈ ਕਿ ਉਸ ਕਾਰਜ ਨੂੰ ਯਾ ਕਮੇਟੀ ਨੂੰ ਪਹਿਲੇ ਸੋਚ ਕੇ ਨਹੀਂ ਚਲਾਇਆ ਜੇਕਰ ਇਕ ਭਾਵ ਅਤੇ ਰਾਇ ਦੇ ਆਦਮੀ ਮਿਲ ਕੇ ਕੰਮ ਕਰਨ ਤਾਂ ਠੀਕ ਹੁੰਦਾ ਹੈ, ਪਰੰਤੂ ਦਿਲਾਂ ਵਿਚ ਪ੍ਰਸਪਰ ਵਰੋਧ ਦੇ ਹੁੰਦਿਆਂ ਕੰਮ ਕਰਦੇ ਹਨ ਜਿਸ ਤੇ ਕੁਛ ਚਿਰ ਪਿੱਛੋਂ ਵਰੋਧ ਦੀ ਅਗਨੀ ਪ੍ਰਚਲਤ ਹੋ ਜਾਂਦੀ ਹੈ ਇਸੇ ਵਾਸਤੇ ਸਾਡੇ ਕੰਮ ਜਦ ਆਰੰਭੇ ਹੁੰਦੇ ਹਨ ਤਦ ਦੇਵਤੇ ਦੀ ਸੂਰਤ ਪਰ ਹੁੰਦੇ ਹਨ ਅਰ ਜਦ ਕੁਛਕ ਦੇਰ ਪੈ ਜਾਂਦੀ ਹੈ ਤਦ ਓਹੋ ਭੂਤਨੇ ਦੀ ਸ਼ਕਲ ਵਿਚ ਨਜ਼ਰ ਆਉਨ ਲੱਗ ਜਾਂਦੇ ਹਨ, ਜਿਨ੍ਹਾਂ ਪਰ ਦੂਸਰੇ ਲੋਗ ਦੇਖ ਕੇ ਹਾਸੀ ਕਰਦੇ ਹਨ ਅਰ ਸਿੱਖਾਂ ਦੇ ਦਮਾਗ ਵਿਚ ਅਕਲ ਨਹੀਂ ਆਖਨ ਦਾ ਹੌਸਲਾ ਕਰਦੇ ਹਨ। ਇਸ ਵਾਸਤੇ ਅਸੀਂ ਅਪਨੇ ਪੰਥ ਹਿਤੈਸ਼ੀਆਂ ਸੱਜਨਾਂ ਅੱਗੇ ਵੱਡੀ ਨਿਮ੍ਰਤਾ ਨਾਲ ਬੇਨਤੀ ਕਰਦੇ ਹਾਂ ਕਿ ਆਪ ਇਸ ਮਜ਼ਮੂਨ ਨੂੰ ਵੱਡੀ ਗਹਿਰੀ ਨਿਗ੍ਹਾ ਨਾਲ ਵਿਚਾਰੋ ਅਰ ਇਸ ਪਰ ਅਮਲ ਕਰਕੇ ਅਪਨੇ ਖਯਾਲ ਨੂੰ ਸੁਧਾਰੋ। ਆਸ਼ਾ ਹੈ ਕਿ ਸੱਜਣ ਜਨ ਇਸ ਬਾਤ ਨੂੰ ਜਰੂਰ ਵਿਚਾਰਨਗੇ॥

## ਗੁਰੂ ਡਮ ਅਰਥਾਤ ਗੁਰੂ ਪਣ

*(12 ਜੁਲਾਈ 1901)*

### ਦਵੈਯਾ

ਕਿਤਨੇ ਮੰਤ੍ਰ ਜੰਤ੍ਰ ਪੜ੍ਹ ਕੇ ਬਣਨ ਗੁਰੂ ਵੱਡ ਭਾਰੇ।
ਕਿਤਨੇ ਆਖਨ ਅਸੀਂ ਗੁਰੂ ਹਾਂ ਪਰੰਪਰਾ ਦੇ ਸਾਰੇ।
ਏਸ ਗੁਰੂ ਪਣਨੇ ਸੁਨ ਭਾਈ ਨਹੀਂ ਹੱਦ ਕੁਛ ਰੱਖੀ।
ਗੋਰਾਂ ਮੜ੍ਹੀਆਂ ਨੇ ਭੀ ਇਸ ਦੀ ਖ਼ੂਬ ਮਠਾਈ ਚੱਖੀ॥੧॥
ਕਿਤਨੇ ਪੀਰ ਫਕੀਰ ਔਲੀਏ ਬਨੇ ਗੁਰੂ ਹਨ ਐਸੇ।
ਭੇਡਾਂ ਦਾ ਰੱਖਵਾਲਾ ਹੁੰਦਾ ਮਾਲਕ ਉਨਕਾ ਜੈਸੇ।
ਜਿਸ ਤੇ ਕਬਰਾਂ ਪਰ ਜਾ ਕਿਤਨੇ ਅਪਨੇ ਸੀਸ ਨਿਵਾਉਨ।
ਕਰਨ ਚੂਰਮਾਂ ਨਾਉਂ ਪੀਰ ਦੇ ਓਥੇ ਜਾ ਵਰਤਾਉਨ॥੨॥
ਹੋਰ ਗੱਲ ਨਾ ਰਹੀ ਪਿਛੇਰੇ ਰੁਖ ਗੁਰੂ ਬਣ ਬੈਠੇ।
ਰੇਰੂ ਪਿੱਪਲ ਅਤੇ ਸਰੀਹਾਂ ਲੋਗ ਨਵਾਏ ਐਥੇ।
ਪਿੱਪਲ ਤੁਲਸੀ ਅੱਕ ਗੁਰੂ ਬਣ ਲੋਗਾਂ ਪਏ ਝੁਕਾਉਨ।
ਸੁੱਚੇ ਪਾਣੀ ਅਪਨੇ ਤਾਈਂ ਕੋਰੇ ਘੜੀ ਪਵਾਉਨ॥੩॥
ਕਿਤਨੇ ਜੰਡੀ ਦੇ ਬਣ ਚੇਲੇ ਪੂਜਾ ਉਸ ਦੀ ਕਰਦੇ।
ਕਿਤਨੇ ਬਟ ਨੂੰ ਸਈਯਦ ਕਹ ਕੇ ਜੜ੍ਹ ਉੱਤੇ ਸਿਰ ਧਰਦੇ।
ਕਿਤਨੇ ਲੋਗ ਅੰਬ ਦੀ ਪੂਜਾ ਕਰਦੇ ਮਨ ਚਿਤ ਲਾ ਕੇ।

ਕਿਤਨੇ ਪੈਂਦੇ ਪੈਰੀਂ ਜਾ ਕੇ ਬੈਲਾਂ ਦੇ ਸਿਰ ਨਾ ਕੇ॥੪॥
ਫਿਰ ਇਸ ਗੁਰੂ ਪਣੇ ਨੇ ਯਾਰੋ ਐਥੇ ਬਸ ਨ ਕੀਤੀ।
ਕਿਤਨਯਾਂ ਸੁਆਹ ਦੇ ਪਿੰਨਿਆ ਕੋਲ ਜਾ ਕੇ ਬਰਕਤ ਲੀਤੀ।
ਕਈ ਸੀਤਲਾ ਥਾਨ ਬਨਾਏ ਗੁਰੂ ਆਪਨੇ ਚੰਗੇ।
ਕਾਲੀ ਹਾਂਡੀ ਪਾਸੋਂ ਜਾ ਕੇ ਵਰ ਮਨ ਭਾਏ ਮੰਗੇ॥੫॥
ਕਿਤਨਿਆਂ ਕਾਲੇ ਕੁੱਤੇ ਅਪਨੇ ਚੰਗੇ ਗੁਰੂ ਬਨਾਏ।
ਕੁੱਟ ਚੂਰੀਆਂ ਅੱਗੇ ਉਨਕੇ ਪੂਜਨ ਮੂਰਖ ਧਾਏ।
ਕਿਤਨਿਆਂ ਸੱਪ ਦੇਵਤੇ ਕੀਤੇ ਬਰਸੀ ਦੁੱਧ ਪਲਾਉਨ।
ਦੂਰੋਂ ਡਰਦੇ ਡਰਦੇ ਉਸ ਨੂੰ ਆਪਨਾ ਸੀਸ ਨਿਵਾਉਨ॥੬॥
ਕਿਤਨਿਆਂ ਗਰੜ ਜਾਨਵਰ ਤਾਈਂ ਪਰਮੇਸੁਰ ਦਾ ਘੋੜਾ।
ਜਾਨ ਅਪਨਾ ਸੀਸ ਝੁਕਾਇਆ ਦੁਹਿ ਹੱਥਾਂ ਨੂੰ ਜੋੜਾ।
ਕੋਈ ਇੱਲ ਗੁਰੂ ਸਮ ਮੰਨਨ ਮਾਸ ਉਨ੍ਹਾਂ ਨੂੰ ਪਾਉਨ।
ਕਿਤਨੇ ਹੋਏ ਇਸ ਥੋਂ ਵਧ ਕੇ ਕਊਏ ਪਿੱਤਰ ਬਨਾਉਨ॥੭॥
ਕਈ ਆਦਮੀ ਜਾਇ ਗਧੇ ਦੇ ਅੱਗੇ ਮਸਤਕ ਧਰਦੇ।
ਝੋਲੀ ਭਰ ਕੇ ਛੋਲਿਆਂ ਦੀ ਹਨ ਅੱਗੇ ਉਸ ਦੇ ਕਰਦੇ।
ਦੱਸੋ ਖਾਂ ਜੇ ਏਸ ਦੇਸ ਦੇ ਲੋਗ ਅਜੇਹੇ ਹੋਏ।
ਅਕਲ ਦਮਾਗੋਂ ਖੋਇ ਆਪਨੀ ਡਿੱਗੇ ਮੂਰਖ ਟੋਏ॥੮॥
ਤਾਂ ਫਿਰ ਗੁਰੂ ਬਨਾਉਨ ਇਨਕਾ ਸੌਖਾ ਸੁਨ ਭਾਈ।
ਗਧੇ ਪੂਜਦੇ ਅੱਗੇ ਹੋਕਰ ਜਿਸ ਕੋ ਸ਼ਰਮ ਨਾ ਆਈ।
ਏਸੇ ਕਾਰਨ ਹਾਲ ਇਨ੍ਹਾਂ ਦਾ ਹੋਇ ਗਿਆ ਹੈ ਪਿਆਰੇ।
ਸਿਦਕ ਇਨ੍ਹਾਂ ਦੇ ਟੁੱਟੇ ਜਦੋਂ ਥੋਂ ਹੋ ਗਏ ਕਰਮਾਂ ਮਾਰੇ॥੯॥
ਸ਼ਰਮ ਧਰਮ ਅਰ ਗਯਾਨ ਗੁਵਾ ਕੇ ਭਲੇ ਅਕਲ ਤੇ ਖਾਲੀ।
ਜਿਸ ਤੇ ਸਾਰੀ ਦੁਨੀਆਂ ਕੋਲੋਂ ਹੋ ਗਈ ਰੀਤ ਨਿਰਾਲੀ।
ਹੋਇ ਕਿਤ੍ਰਘਨ ਮਹਾਂ ਹਤਿਆਰੇ ਧੱਕੇ ਦਰ ਦਰ ਖਾਂਦੇ।
ਥਾਇ ਮਾਰਿਆਂ ਵਾਂਗ ਦਿਵਸ ਵਿਚ ਸੌ ਸੌ ਗੁਰੂ ਬਨਾਂਦੇ॥੧੦॥
ਗੁੱਗਾ ਮੀਰਾਂ ਸਰਵਰ ਪੂਜਨ ਚੰਗੇ ਢੋਲ ਬਜਾ ਕੇ।
ਪੰਜ ਪੀਰੀਏ ਨਾਮ ਰਖਾਇਆ ਭਰਯਾਈ ਥੋਂ ਖਾ ਕੇ।
ਦਸਮ ਗੁਰੂ ਨੇ ਜੋ ਸਨ ਕੀਤੇ ਪਰਉਪਕਾਰ ਘਨੇਰੇ।
ਸੋ ਤਾਂ ਇਨ੍ਹਾਂ ਪਾਪੀਆਂ ਲੋਗਾਂ ਖਾਰੇ ਸਾਗ੍ਰ ਗੇਰੇ॥੧੧॥
ਹੋਇ ਕ੍ਰਿਤਘਨ ਪਾਪ ਵਿਚ ਭਾਰੇ ਗੁਰ ਤੇ ਬੇਮੁਖ ਹੋਏ।

ਜਿਸ ਦੇ ਬਦਲੇ ਦੀਨ ਦੁਨਹ ਦੇ ਸਾਰੇ ਹਨ ਸੁਖ ਖੋਏ।
ਕਹਨ ਅਸਾਡੇ ਮੁਕਤੀ ਦਾਤਾ ਏਹੋ ਗੁਰੂ ਵਡੇਰਾ।
ਦੀਨ ਦੁਨੀ ਦਾ ਰੱਖ ਕੇ ਜਗ ਵਿਚ ਏਹੋ ਮਾਨ ਹੈ ਮੇਰਾ॥੧੨॥
ਅਸੀਂ ਏਸ ਦੇ ਬਨੇ ਚਾਟੜੇ ਮੁਕਤ ਭੁਗਤ ਦੇ ਕਾਰਨ।
ਹੋਰ ਨ ਦਿਸਦਾ ਦੂਸਰ ਕੋਈ ਜੋਗ ਨਰਕ ਤੇ ਤਾਰਨ।
ਜਦ ਇਹ ਵਿਚ ਕੰਨ ਦੇ ਸਾਡੇ ਮੰਤ੍ਰ ਦੇਂਦਾ ਬਹ ਕੇ।
ਥਾਪੀ ਮਾਰ ਪਿੱਠ ਪਰ ਚੰਗੀ ਜਾਹ ਸਿੱਖਾ ਇਹ ਕਹ ਕੇ॥੧੩॥
ਤਦ ਤਾਂ ਸਾਡੇ ਜਨਮ ਜਨਮ ਦੇ ਪਾਪ ਦੂਰ ਹੋ ਜਾਂਦੇ।
ਜੂਠਾ ਟੁਕੜਾ ਚੱਖ ਉਨ੍ਹਾਂ ਦਾ ਸੀਤ ਪ੍ਰਸ਼ਾਦ ਬਤਾਂਦੇ।
ਆਖਰ ਖਾਂਦੇ ਸਾਰ ਅਸਾਡੇ ਖੁੱਲ੍ਹ ਕਪਾਟ ਸੁਧਾਰੇ।
ਜਨਮ ਮਰਨ ਦੇ ਸੰਸੇ ਚੂਕੇ ਧੰਨ ਗੁਰੂ ਹਨ ਭਾਰੇ॥੧੪॥

## ਐ ਕੌਮ ! ਤੂੰ ਅਪਨੇ ਗੁਰੂਆਂ ਦੀ ਇੱਜ਼ਤ ਨੂੰ ਕਾਇਮ ਰੱਖ

*(7 ਜੂਨ, 1901)*

ਸਾਡੇ ਪਾਠਕ ਜਾਨਦੇ ਹਨ ਕਿ ਜਿਨ੍ਹਾਂ ਘਰਾਣਿਆਂ ਵਿਚ ਸੁਪੱਤ੍ਰ ਪੈਦਾ ਹੁੰਦੇ ਹਨ ਉਹ ਅਪਨੇ ਖਾਨਦਾਨ ਦੀ ਗਿਰੀ ਹੋਈ ਹਾਲਤ ਨੂੰ ਅਪਨੇ ਪੁਰਖਾਰਥ ਨਾਲ ਸੁਧਾਰ ਦੇਂਦੇ ਹਨ ਅਰ ਅਪਨੀ ਵਿਭੂਤੀ ਨੂੰ ਹਜ਼ਾਰ ਗੁਣਾਂ ਵਧਾ ਕੇ ਜਗਤ ਵਿਚ ਯਸ਼ ਪਾਉਂਦੇ ਹਨ, ਜਿਸ ਤੇ ਅਪਨੇ ਮਾਤਾ ਪਿਤਾ ਦੀ ਇੱਜ਼ਤ ਨੂੰ ਦੁਨੀਆਂ ਪਰ ਰੋਸ਼ਨ ਰੱਖਨੇ ਲਈ ਉਹ ਅਪਨੇ ਤਨ ਮਨ ਅਤੇ ਧਨ ਨੂੰ ਕੁਰਬਾਨ ਕਰਨਾ ਕੋਈ ਵੱਡੀ ਬਾਤ ਨਹੀਂ ਸਮਝਦੇ, ਪ੍ਰੰਤੂ ਜਿਨ੍ਹਾਂ ਖਾਨਦਾਨਾਂ ਦੇ ਵਿਚ ਕੁਪੁੱਤ੍ਰ ਜੰਮ ਪੈਂਦੇ ਹਨ ਉਹ ਵੱਡੇ ਘਰਾਂ ਦੇ ਨਿਕਲੇ ਦੀਵਾਲੇ ਜੰਮਦੇ ਪਏ ਕਪੂਤ ਦੀ ਤਰ੍ਹਾਂ ਅਪਨੇ ਸਮੇਤ ਹੀ ਅਪਨੇ ਘਰਾਣੇ ਦੀ ਇੱਜ਼ਤ ਬਰਬਾਦ ਕਰ ਦੇਂਦੇ ਹਨ, ਜਿਸ ਤੇ ਸਾਡੇ ਦੇਖਨੇ ਵਿਚ ਇਹ ਬਾਤ ਅੱਛੀ ਤਰ੍ਹਾਂ ਆਈ ਹੈ ਕਿ ਜਿਸ ਘਰ ਵਿਚ ਸੁਪੁੱਤ੍ਰ ਪੈਦਾ ਹੋਏ ਹਨ ਉਨ੍ਹਾਂ ਨੇ ਆਪਸ ਵਿਚ ਪ੍ਰੇਮ ਦਾ ਵਰਤਾਓ ਕਰਕੇ ਅਪਨੀ ਜਾਤੀ ਲਿਆਕਤ ਪੈਦਾ ਕਰਕੇ ਅਪਨੇ ਘਰਾਣੇ ਨੂੰ ਵਧਾਉਣ ਲਈ ਯਤਨ ਕੀਤੇ ਜਿਸ ਤੇ ਉਹ ਖਾਨਦਾਨ ਦੇ ਸ ਵਿਚ ਪ੍ਰਸਿੱਧ ਹੋ ਗਏ, ਕਿੰਤੂ ਨਾਲਾਇਕ ਔਲਾਦ ਨੇ ਜੰਮ ਕੇ ਅਪਨੀ ਤਾਂ ਕੋਈ ਲਿਆਕਤ ਹਾਸਲ ਨਾ ਕੀਤੀ ਅਰ ਪ੍ਰਸਪਰ ਪ੍ਰੇਮ ਨਾ ਕੀਤਾ ਜਿਸ ਦਾ ਫਲ ਇਹ ਹੋਇਆ

ਜੋ ਉਸ ਨੇ ਅਪਨੇ ਵੱਡਿਆਂ ਦੀ ਜਾਇਦਾਦ ਭੀ ਮਿੱਟੀ ਵਿਚ ਮਿਲਾਈ ਅਰ ਆਪ ਭੀ ਕੌਡੀ ਕੌਡੀ ਨੂੰ ਸਸਤੀ ਹੋ ਗਈ॥

ਪਰੰਤੂ ਜਦ ਅਸੀਂ ਮੁਸਲਮਾਨ ਕੌਮ ਦੇ ਸਪੁੱਤ੍ਰ ਮੁਸਲਮਾਨਾਂ ਵੱਲ ਦੇਖਦੇ ਹਾਂ ਤਦ ਆਖਨਾ ਪੈਂਦਾ ਹੈ ਕਿ ਇਹ ਲੋਗ ਮੁਬਾਰਕ ਹਨ, ਕਿਉਂਕਿ ਇਨ੍ਹਾਂ ਨੇ ਪੈਦਾ ਹੋ ਕੇ ਗਿਰੀ ਹੋਈ ਮੁਸਲਮਾਨ ਕੌਮ ਨੂੰ ਫਿਰ ਜ਼ਿੰਦਾ ਕਰ ਦਿੱਤਾ ਜਿਸ ਤੇ ਅਪਨੀ ਵਿੱਦਯਾ ਅਤੇ ਬੁਧਿ ਅਰ ਇਤਫਾਕ ਦੇ ਜ਼ੋਰ ਨਾਲ ਕੋਈ ਕੌਮੀ ਵੱਡੇ-ਵੱਡੇ ਵਿੱਦਯਾਲਯ ਅਤੇ ਸਕੂਲ ਆਦਿਕ ਬਨਾ ਕੇ ਅਪਨੇ ਨਬੀ ਦੇ ਅਸੂਲਾਂ ਨੂੰ ਧਰਤੀ ਪਰ ਫੈਲਾਇਆ। ਇਸੀ ਪ੍ਰਕਾਰ ਸਰਕਾਰ ਦੇ ਅਮਨ ਵਾਲੇ ਰਾਜ ਵਿਚ ਭੀ ਐਥੋਂ ਤਕ ਕਦਰ ਕਰਾਇਆ ਜੋ ਚੰਗੇ ਓਹਦੇ ਪਾਏ ਜਿਸ ਤੇ ਸਾਡੇ ਦੇਖਦੇ ਦੇਖਦਿਆਂ ਹੀ ਇਹ ਕੌਮ ਦੂਸਰੀਆਂ ਕੌਮਾਂ ਨੂੰ ਤਰੱਕੀ ਵਿਚ ਪਿੱਛੇ ਛੱਡ ਗਈ ਹੈ॥

ਇਸੀ ਤਰ੍ਹਾਂ ਦੂਸਰੀ ਈਸਾਈ ਕੌਮ ਦੇ ਉਨ੍ਹਾਂ ਸਪੁੱਤ੍ਰਾਂ ਨੇ ਜਿਨ੍ਹਾਂ ਨੂੰ ਕਪੜੇ ਪਹਰਨੇ ਅਰ ਖਾਣਾ ਖਾਣ ਦੀ ਭੀ ਅਕਲ ਨਹੀਂ ਸੀ ਜੋ ਕੱਚੇ ਮਾਸ ਖਾਂਦੇ ਅਰ ਕੱਚੇ ਚਮੜੇ ਪਹਰਦੇ ਸੇ, ਜਿਨ੍ਹਾਂ ਦੀ ਕਦੇ ਯਹੂਦੀਆਂ ਦੇ ਹੱਥੋਂ ਦੁਰਦਿਸ਼ਾ ਹੁੰਦੀ ਸੀ ਐਥੋਂ ਤੱਕ ਸਪੁੱਤ੍ਰਤਾ ਦਿਖਾਈ ਜੋ ਸਾਰੀ ਦੁਨੀਆਂ ਪਰ ਅਪਨੇ ਧਰਮ ਅਤੇ ਕੌਮ ਦਾ ਝੰਡਾ ਬੁਲੰਦ ਕੀਤਾ। ਇਸ ਕੌਮ ਦੇ ਸ਼ਾਹੀ ਹਿੱਸੇ ਨੇ ਦੁਨੀਆਂ ਦੇ ਸਾਰੇ ਬਾਦਸ਼ਾਹਾਂ ਕੋਲੋਂ ਇੱਜ਼ਤ ਕਰਾਈ ਅਰ ਅਪਨੀ ਬੁਧਿ ਦੇ ਜ਼ੋਰ ਨਾਲ ਸਭ ਦੇ ਸਿਰ ਅਪਨੇ ਪੈਰਾਂ ਪਰ ਝੁਕਾਏ। ਇਸੇ ਤਰ੍ਹਾਂ ਇਸ ਕੌਮ ਦੇ ਦੂਸਰੇ ਸਪੁੱਤ੍ਰਾਂ ਨੇ ਦੀਨ ਦੇ ਹਿੱਸੇ ਨੂੰ ਐਥੋਂ ਤਕ ਫੈਲਾਇਆ ਜੋ ਹਰ ਇਕ ਦੇਸ਼ ਵਿਚ ਅਪਨੇ ਮਿਸ਼ਨ ਦੇ ਵੱਡੇ-ਵੱਡੇ ਵਿਦਯਾਲਯ, ਹਸਪਤਾਲ ਆਦਿਕ ਖੋਲ੍ਹ ਕੇ ਲੋਗਾਂ ਨੂੰ ਸੁਖ ਦਿੱਤਾ ਅਰ ਧਰਮ ਵਧਾਇਆ, ਫਿਰ ਮਿਸ਼ਨਰੀ ਹੋ ਕੇ ਲੱਖਾਂ ਆਦਮੀਆਂ ਨੂੰ ਦੀਨ ਈਸਵੀ ਦਾ ਰੌਲਾ ਪਹਿਰਾਇਆ ਜਿਸ ਤੇ ਈਸਾ ਈਸਾ ਬੋਲ ਤੇਰਾ ਕਿਆ ਲਗੇਗਾ ਮੋਲ ਦਾ ਜਾਪ ਸਭ ਤੇ ਕਰਾਇਆ ਅਤੇ ਸਾਬਤ ਕਰ ਦਿਖਾਇਆ ਕਿ ਈਸਾਈ ਕੌਮ ਦੇ ਬੱਚੇ ਸਭ ਤੇ ਵਧ ਕੇ ਸਪੁੱਤ੍ਰ ਹਨ॥

ਹੁਨ ਅਸੀਂ ਅਪਨੀ ਖਾਲਸਾ ਕੌਮ ਦੇ ਪੁੱਤ੍ਰਾਂ ਵੱਲ ਭੀ ਦੇਖਦੇ ਹਾਂ ਕਿ ਇਨ੍ਹਾਂ ਨੇ ਅਪਨੀ ਤਰੱਕੀ ਕਿੱਥੋਂ ਤੱਕ ਕੀਤੀ ਹੈ ਅਰ ਇਹ ਕਿਥੋਂ ਤਕ ਸੁਪੱਤ੍ਰ ਹੋਨ ਦੇ ਹੱਕਦਾਰ ਹਨ। ਜਦ ਇਹ ਵਿਚਾਰ ਕਰਦੇ ਹਾਂ ਤਦ ਇਹ ਨਜ਼ਰ ਆਉਂਦਾ ਹੈ ਕਿ ਪਹਲੇ ਤਾਂ ਇਨ੍ਹਾਂ ਨੇ ਅਪਨਾ ਤਨ ਮਨ ਅਤੇ ਈਸ਼੍ਵਰਯ ਬੁਰੇ ਕੰਮਾਂ ਵਿਚ ਡੋਬਿਆ। ਦੂਸਰੇ ਪਾਸੇ ਧਰਮ ਵੱਲੋਂ ਏਥੋਂ ਤਕ ਗਿਰੇ ਕਿ ਅਪਨੇ ਤਾਈਂ ਸਿੱਖ ਆਖਨਾ ਭੀ ਸ਼ਰਮ ਸਮਝਿਆ ਅਤੇ ਇਸੇ ਤਰ੍ਹਾਂ ਜਦ ਇਹ ਸੁਣ ਲੈਣ ਕਿ ਸਿੱਖ ਹਿੰਦੂ ਨਹੀਂ ਕਿੰਤੂ ਜੁਦੀ ਕੌਮ ਹੈ ਤਦ ਤਾਂ ਹੋਰ ਭੀ ਅਧੋਗਤੀ ਨੂੰ ਜਾਂਦੇ ਹਨ। ਹਿੰਦੂਆਂ ਦੇ ਸਾਕ ਸੰਬੰਧ ਬਣ ਕੇ ਬਰਾਦ੍ਰੀ ਦੇ ਮੁਖੀਏ ਹੋਨਾ ਅਪਨਾ ਪਰਮ ਸੁਭਾਗ ਜਾਨਦੇ ਹਨ। ਇਸੇ ਤਰ੍ਹਾਂ ਅੰਨਮਤੀ ਮੰਦਰਾਂ ਵਿਚ ਘੰਟੇ ਬਜਾਉਨੇ ਹਨੂੰਮਾਨ ਦੀ ਟਿੱਕੀ ਭੈਰੋਂ

ਦਾ ਚੂਰਮਾਂ ਅਤੇ ਸਖੀ ਸਰਵਰ ਦਾ ਰੋਟ ਦੇਣਾ ਅਪਨਾ ਪੁੰਨ ਜਾਣਦੇ ਹਨ॥

ਇਸ ਵਿਚ ਕੋਈ ਸ਼ੱਕ ਨਹੀਂ ਹੈ ਜੋ ਇਨ੍ਹਾਂ ਨੇ ਭੀ ਸਪੁੱਤ੍ਰ ਬਨਨਾ ਚਾਹਿਆ, ਜਿਸ ਤੇ ਸਭਾ ਲਗਾਉਨੀਆਂ ਆਰੰਭ ਕੀਤੀਆਂ ਅਤੇ ਸਕੂਲ, ਕਾਲਜ, ਪ੍ਰੈਸ ਖੋਲ੍ਹੇ, ਪਰੰਤੂ ਇਨ੍ਹਾਂ ਪਾਸ ਇਤਨਾ ਸਰਮਾਇਆ ਨਹੀਂ ਹੈ ਜੋ ਇਹ ਮਹਾਨ ਚੀਜ਼ਾਂ ਪੂਰੇ ਤੌਰ ਪਰ ਚਲ ਸਕਨ ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਅਜੇ ਅਸਾਂ ਨੇ ਅਪਨੇ ਕੰਮਾਂ ਵਿੱਚੋਂ ਗੋੜ੍ਹੇ ਵਿੱਚੋਂ ਪੂਨੀ ਭੀ ਨਹੀਂ ਕੱਤੀ॥

ਪਰੰਤੂ ਸ਼ੋਕ ਦੀ ਬਾਤ ਹੈ ਕਿ ਬਹੁਤ ਸਾਰੇ ਸਾਡੇ ਭਾਈ ਚੰਗੇ ਕੰਮਾਂ ਵਿਚ ਤਾਂ ਕਿਉਂ ਦੇਨਗੇ, ਸਗੋਂ ਬੁਰੇ ਕੰਮਾਂ ਵਿਚ ਵੱਧ ਕੇ ਹਿੱਸਾ ਲੈਂਦੇ ਹਨ ਅਤੇ ਸ਼ਰਾਬ ਪੀਣੀ, ਕੰਜਰ ਕਲਾਲਾਂ ਨੂੰ ਧਨ ਲੁਟਾਉਨਾ, ਭਾਈਆਂ ਨੂੰ ਵੱਢ ਕੇ ਆਪ ਫਾਂਸੀ ਚੜ੍ਹਨਾ ਯਾ ਕਾਲੇ ਪਾਣੀ ਜਾਣਾ, ਇਸ ਦਾ ਇਕ ਆਮ ਵਰਤੀਰਾ ਹੈ। ਮੇਲਯਾਂ ਪਰ ਬਕਵਾਸ ਕਰਨੇ, ਪੁਲਸ ਤੇ ਹੱਥਕੜੀਆਂ ਲਗਾ ਕੇ ਕਾਂਜੀ ਹੌਂਦ ਭਰਨੇ ਅਰ ਦਾੜ੍ਹੇ ਮੁਨਾਉਨੇ ਇਸ ਕੌਮ ਦੇ ਪੁੱਤ੍ਰਾਂ ਦਾ ਇਕ ਬਲਾਸ ਹੈ। ਗੰਗਾ ਜਾਣਾ, ਗਯਾ ਪਰ ਪਿੰਡ ਭਰਾਉਨੇ, ਗਰੜ ਸੁਨਨਾ, ਅੰਨਮਤੀ ਨੂੰ ਦਾਨ ਦੇਣਾ ਇਸ ਦਾ ਧਰਮ ਕਾਰਜ ਹੈ। ਇਸ ਤੇ ਪਾਠਕ ਵਿਚਾਰ ਸਕਦੇ ਹਨ ਕਿ ਸਾਨੂੰ ਹਾਰ ਕੇ ਆਖਨਾ ਪੈਂਦਾ ਹੈ "ਐ ਕੌਮ ਤੂੰ ਅਪਨੇ ਗੁਰੂਆਂ ਦੀ ਇੱਜ਼ਤ ਨੂੰ ਕਾਇਮ ਰੱਖ" ਤਾਂ ਕਿ ਤੇਰੀ ਇੱਜ਼ਤ ਕਾਇਮ ਰਹੇ॥

## ਐ ਪੰਥ!

## ਤੂੰ ਅਪਨੇ ਅਸੂਲਾਂ ਪਰ ਪੱਕਾ ਰਹੁ

*(12 ਜੁਲਾਈ, 1901)*

ਅਸੀਂ ਇਸ ਬਾਤ ਨੂੰ ਅੱਛੀ ਤਰ੍ਹਾਂ ਜਾਨਦੇ ਹਾਂ ਕਿ ਜੋ ਵਸਤੂ ਅਪਨੀ ਅਸਲੀ ਹਾਲਤ ਪਰ ਕਾਇਮ ਰਹਿੰਦੀ ਹੈ ਤਦ ਉਹ ਸਭ ਦੇ ਸਾਮ੍ਹਨੇ ਇੱਜ਼ਤ ਦੀ ਨਿਗਾਹ ਨਾਲ ਦੇਖੀ ਜਾਂਦੀ ਹੈ, ਕਿੰਤੂ ਜੋ ਵਸਤੂ ਅਪਨੀ ਅਸਲਈਯਤ ਨੂੰ ਛੱਡ ਬੈਠਦੀ ਹੈ ਤਦ ਉਹ ਹਰ ਇਕ ਦੇ ਮੂੰਹੋਂ ਧਿਕਾਰ ਅਤੇ ਨਫਰਤ ਦੇ ਜੋਗ ਹੋ ਜਾਂਦੀ ਹੈ, ਜਿਸ ਤੇ ਸਾਫ ਸਿੱਧ ਹੁੰਦਾ ਹੈ ਕਿ ਹਰ ਇੱਕ ਵਸਤੂ ਦਾ ਅਪਨੀ ਅਸਲੀ ਜਗ੍ਹਾ ਪਰ ਖੜੇ ਰਹਨਾ ਹੀ ਉਸ ਦੀ ਸ਼ੋਭਾ ਦੇ ਲਾਇਕ ਹੈ, ਜਿਸ ਦੇ ਦ੍ਰਿਸ਼ਟਾਂਤ ਸਾਡੇ ਸਮ੍ਹਨੇ ਪ੍ਰਤੱਖ ਹਨ॥

ਕੇਸ ਜੋ ਪੁਰਖ ਦੀ ਸੁੰਦ੍ਰਤਾ ਦਾ ਇਕ ਨਮੂਨਾ ਹਨ ਅਰ ਜਿਨ੍ਹਾਂ ਦੀ ਸ਼ੋਭਾ ਕਵੀ ਲੋਗ ਅਪਨੇ ਕਾਵਯ ਦੇ ਗ੍ਰੰਥਾਂ ਵਿਚ ਵੱਡੇ ਹੀ ਉਤਸ਼ਾਹ ਨਾਲ ਕਰਦੇ ਹਨ, ਉਨ੍ਹਾਂ ਦੀ ਇਤਨੀ ਸੁੰਦ੍ਰਤਾ ਅਰ ਸ਼ੋਭਾ ਉਤਨੇ ਚਿਰ ਹੀ ਹੈ ਜਿਤਨਾ ਚਿਰ ਉਹ ਅਪਨੀ ਜਗ੍ਹਾ ਪਰ ਕਾਇਮ

ਰਹਿਨ, ਪਰੰਤੂ ਜਦ ਉਹ ਅਪਨੇ ਅਸਥਾਨ ਤੇ ਕੱਟ ਕੇ ਗੇਰੇ ਜਾਨ ਤਦ ਮਹਾਂ ਭਯਾਨਕ ਅਤੇ ਘ੍ਰਿਣਾਂ ਦੇ ਜੰਗ ਹੋ ਜਾਂਦੇ ਹਨ ਅਰ ਉਨ੍ਹਾਂ ਨੂੰ ਹੱਥ ਲਾਉਨ ਤੇ ਭੀ ਚਿਤ ਘ੍ਰਿਣਾ ਆਉਂਦੀ ਹੈ॥

ਇਸੇ ਤਰ੍ਹਾਂ ਦੰਦ ਜਿਨ੍ਹਾਂ ਨੂੰ ਮੁਖ ਦਾ ਸ਼ਿੰਗਾਰ ਦੇਖਯਾ ਜਾਂਦਾ ਹੈ ਅਰ ਕਵੀ ਲੋਗ ਜਿਨ੍ਹਾਂ ਨੂੰ ਚੰਬੇ ਦੀਆਂ ਕਲੀਆਂ ਅਤੇ ਅਨਾਰ ਦੇ ਦਾਣਿਆਂ ਦੀ ਸ਼ੋਭਾ ਦੇਂਦੇ ਹਨ ਉਹੋ ਦੰਦ ਜੇ ਟੁੱਟ ਕੇ ਮੂੰਹ ਤੇ ਬਾਹਰ ਨਿਕਲ ਜਾਨ ਤਦ ਉਨ੍ਹਾਂ ਨੂੰ ਦੇਖਨ ਲਈ ਭੀ ਚਿੱਤ ਨਹੀਂ ਕਰਦਾ ਅਰ ਉਸ ਵੇਲੇ ਪੁਰਖ ਹੱਥ ਲਾਉਂਦਾ ਭੀ ਘ੍ਰਿਣਾਂ ਕਰਦਾ ਹੈ, ਜਿਸ ਤੇ ਸਾਬਤ ਹੁੰਦਾ ਹੈ ਕਿ ਦੰਦ ਅਪਨੀ ਜਗ੍ਹਾ ਪਰ ਹੀ ਸ਼ੋਭਾ ਦੇ ਜੋਗ ਹੁੰਦੇ ਹਨ॥

ਇਸੀ ਤਰ੍ਹਾਂ ਫਾਰਸੀ ਦੇ ਵਿਚ ਇਕ ਕਥਨ ਹੈ ਕਿ *"ਸੰਗੇ ਸੰਗੀਨ ਬਜਾਏ ਖੁਦ ਅਸਤ"* ਇਸ ਦਾ ਤਾਤਪ੍ਰਜ ਇਹ ਹੈ ਕਿ ਪੱਥਰ ਅਪਨੀ ਜਗ੍ਹਾ ਪਰ ਪਿਆ ਹੀ ਭਾਰੀ ਕਹਿਆ ਜਾਂਦਾ ਹੈ ਕਿੰਤੂ ਜਦ ਅਪਨੀ ਜਗ੍ਹਾ ਤੇ ਹਿਲ ਜਾਂਦਾ ਹੈ ਤਦ ਉਹ ਭਾਰਾ ਨਹੀਂ ਕਿਹਾ ਜਾਂਦਾ ਹੈ॥

ਇਸੀ ਤਰ੍ਹਾਂ ਜਦ ਅਸੀਂ ਕੌਮਾਂ ਦਾ ਹਾਲ ਦੇਖਦੇ ਹਾਂ ਤਦ ਭੀ ਇਹੋ ਪਾਉਂਦੇ ਹਾਂ ਅਰ ਖਿਆਲ ਕਰਦੇ ਹਾਂ ਕਿ ਜਿਤਨਾ ਚਿਰ ਕੋਈ ਕੌਮ ਅਪਨੀ ਅਸਲੀ ਜਗ੍ਹਾ ਪਰ ਖੜੀ ਰਹਿੰਦੀ ਹੈ ਉਤਨਾ ਚਿਰ ਉਹ ਸ਼ੋਭਾ ਦੇ ਜੋਗ ਹੁੰਦੀ ਹੈ ਅਰ ਜਦ ਅਪਨੀ ਜਗ੍ਹਾ ਤੇ ਗਿਰ ਜਾਂਦੀ ਹੈ ਤਦ ਅਪਨੀ ਸਾਰੀ ਸ਼ੋਭਾ ਨੂੰ ਨਾਸ ਕਰ ਦੇਂਦੀ ਹੈ। ਹਿੰਦੂ ਕੌਮ ਇਸੇ ਵਾਸਤੇ ਗਿਰੀ ਹੋਈ ਕਹੀ ਜਾਂਦੀ ਹੈ ਜੋ ਇਹ ਕੌਮ ਅਪਨੀ ਅਸਲੀ ਹਾਲਤ ਤੇ ਗਿਰ ਪਈ ਹੈ, ਪ੍ਰੰਤੂ ਈਸਾਈ ਅਤੇ ਮੁਸਲਮਾਨ ਕੌਮਾਂ ਨੇ ਅੱਜ ਕੱਲ ਜੋ ਇਜ਼ਤ ਹਾਸਲ ਕੀਤੀ ਹੈ ਇਸ ਦਾ ਕਾਰਨ ਇਹੋ ਹੈ ਜੋ ਇਹ ਅਪਨੀ ਜਗ੍ਹਾ ਪਰ ਕਾਇਮ ਰਹੀਆਂ ਹਨ ਜਿਸ ਤੇ ਕੌਮੀ ਖਯਾਲਾਤ ਇਨ੍ਹਾਂ ਦੇ ਮਨਾਂ ਵਿਚ ਕੁੱਟ-ਕੁੱਟ ਕੇ ਭਰੇ ਹੋਏ ਹਨ ਜਿਸ ਦੇ ਪ੍ਰਤਾਪ ਇਹ ਕੌਮਾਂ ਪ੍ਰਤਾਪਵਾਨ ਹਨ॥

ਇਸੇ ਤਰ੍ਹਾਂ ਖਾਲਸਾ ਕੌਮ ਭੀ ਜਿਤਨੇ ਚਿਰ ਅੰਮ੍ਰਿਤ ਪਰ ਵਿਸ਼੍ਵਾਸ ਕਰਕੇ ਦਸਮੇਂ ਗੁਰੂ ਜੀ ਦੇ ਉਪਦੇਸ਼ਾਂ ਪਰ ਚਲਦੀ ਰਹੀ ਉਤਨਾਂ ਚਿਰ ਇਸ ਦੇ ਛੋਟੇ ਤੇ ਛੋਟੇ ਖਾਨਦਾਨ ਭੀ ਸਿੰਘ ਸਰਦਾਰ ਕਹਿ ਕੇ ਪੁਕਾਰੇ ਜਾਂਦੇ ਸਨ ਅਰ ਹੋਰ ਆਦਮੀਆਂ ਨੂੰ ਇਨ੍ਹਾਂ ਦੇ ਅੱਗੇ ਓਹ ਇੱਜ਼ਤ ਨਹੀਂ ਸੀ, ਪਰੰਤੂ ਸ਼ੋਕ ਦੀ ਬਾਤ ਹੈ ਕਿ ਜਦ ਤੇ ਇਸ ਕੌਮ ਦੇ ਆਦਮੀ ਧਰਮ ਤੇ ਗਿਰ ਕੇ ਦਸਮੇਂ ਗੁਰੂ ਜੀ ਮਹਾਰਾਜ ਦੇ ਅੰਮ੍ਰਿਤ ਦੀ ਸ਼ਕਤੀ ਨੂੰ ਵਿਸਾਰ ਬੈਠੇ ਹਨ ਅਤੇ ਵਿਸ਼ੇ ਵਿਕਾਰਾਂ ਵਿਚ ਪੈ ਕੇ ਅਪਨਾ ਨਾਸ਼ ਕਰ ਬੈਠੇ ਹਨ ਤਦ ਤੇ ਇਹ ਕੌਮ ਇਕ ਹਾਸੀ ਦੇ ਜੋਗ ਹੋ ਗਈ ਹੈ ਜਿਸ ਤੇ ਮੂਰਖ ਆਦਮੀ ਹੀ ਹਰ ਇਕ ਬੇਵਕੂਫੀ ਦੀ ਬਾਤ ਵਿਚ ਸਿੱਖਾ ਸ਼ਾਹੀ ਕਰਕੇ ਪੁਕਾਰਨ ਲੱਗ ਗਿਆ ਹੈ ਇਸ ਦਾ ਕਾਰਨ ਇਹੋ ਹੈ ਜੋ ਖਾਲਸਾ ਜੀ ਅਪਨੇ ਅਸੂਲਾਂ ਪਰ ਪੱਕਾ ਨਹੀਂ ਰਿਹਾ, ਜਿਸ ਤੇ ਇਸ ਦੀ ਇਹ ਦਸ਼ਾ ਹੋ ਗਈ ਹੈ॥

ਇਸ ਵਾਸਤੇ ਅਸੀਂ ਵੱਡੀ ਨਿੰਮ੍ਰਤਾ ਨਾਲ ਪੰਥ ਹਿਤੈਸ਼ੀਆਂ ਅੱਗੇ ਬੇਨਤੀ ਕਰਦੇ ਹਾਂ

ਕਿ ਐ ਸੱਜਨ ਜਨੋਂ ! ਆਪ ਜਾਗੋ ਅਰ ਦੇਖੋ ਜੋ ਆਪ ਦੀ ਹਾਲਤ ਕਿੱਥੋਂ ਤੋੜੀ ਗਿਰ ਗਈ ਹੈ ਅਰ ਜਿਸ ਦਾ ਨਤੀਜਾ ਇਹ ਹੋਵੇਗਾ ਕਿ ਆਪ ਦੀ ਇੱਜ਼ਤ ਇਸ ਸੰਸਾਰ ਪਰ ਰੱਤੀ ਭਰ ਭੀ ਨਹੀਂ ਰਹੇਗੀ, ਇਸ ਵਾਸਤੇ ਹੇ ਸੱਜਨ ਜਨੋਂ ! ਆਪ ਉੱਠੋ ਅਰ ਪੁਕਾਰੋ ਕਿ ਐ ਪੰਥ! ਤੂੰ ਅਪਨੇ ਅਸੂਲਾਂ ਪਰ ਪੱਕਾ ਰਹੁ॥

**********

*ਭਾਈ ਦਿੱਤ ਪੱਤ੍ਰਿਕਾ ਵਿੱਚੋਂ ਪੰਜ ਕਵਿਤਾਵਾਂ:*

## ਹੀਰਾ ਕਿਉਂ ਰਾਸ ਨਹੀਂ ਆਇਆ ?

ਕੌਮ ਨੂੰ ਇਹ ਹੀਰਾ ਕਿਉਂ ਰਾਸ ਨਹੀਂ ਆਇਆ?
ਜਿਸ ਦੂੱਲੇ ਸ਼ੇਰ ਨੇ ਸੁੱਤੀ ਕੌਮ ਨੂੰ ਸੀ ਜਗਾਇਆ,
ਤੇ ਸਿੱਖੀ ਦੀ ਡੁੱਬਦੀ ਬੇੜੀ ਨੂੰ ਸੀ ਬੰਨੇ ਲਾਇਆ।
ਉਹ ਤਾਂ ਸਿੱਖੀ ਦਾ ਇਕ ਮਾਣ ਮੱਤਾ ਸਰਦਾਰ ਸੀ,
ਜਿਸ ਗਿ: ਦਿੱਤ ਸਿੰਘ ਨੂੰ ਕੌਮ ਨੇ ਹੈ ਭੁਲਾਇਆ।

72 ਕਿਤਾਬਾਂ ਦਾ ਰਚੇਤਾ ਖਾਲਸਾ ਅਖਬਾਰ ਦਾ ਬਾਨੀ,
ਲਿਖ-ਲਿਖ ਵੈਣ ਪਾਏ, ਉਹਦਾ ਕੋਈ ਨਹੀਂ ਸੀ ਸਾਨੀ।
ਗੁਰੂ ਗ੍ਰੰਥ ਜੀ ਦੇ ਲੜ ਲੱਗਣ ਦਾ ਹੋਕਾ ਦੇਂਦਾ ਰਿਹਾ ਸੀ,
ਸਿੱਖ ਕੌਮ ਅੱਜ ਕਿਉਂ ਉਸ ਤੋਂ ਹੋ ਗਈ ਹੈ ਬਿਗਾਨੀ?

ਗੁਰੂਆਂ ਦਾ ਸੰਦੇਸ਼ ਉਸ ਘਰ-ਘਰ ਵਿੱਚ ਸੀ ਪੁਚਾਇਆ,
ਅਡੰਬਰਾਂ, ਕਰਮ-ਕਾਂਡਾਂ ਦੇ ਵਿਰੁੱਧ ਮੋਰਚਾ ਸੀ ਲਾਇਆ।
ਉਮਰ ਭਰ ਜਿਸ ਕੌਮ ਲਈ ਲੜਦਾ ਰਿਹਾ ਦਿੱਤ ਸਿੰਘ,
ਉਸੀ ਕੌਮ ਨੂੰ ਇਹ ਹੀਰਾ ਕਿਉਂ ਰਾਸ ਨਹੀਂ ਆਇਆ?

ਸਾਧੂ ਦਯਾ ਨੰਦ ਨੂੰ ਬਹਿਸਾਂ 'ਚ ਕੀਤਾ ਉਸ ਚਿੱਤ ਸੀ,
ਮਨ ਵਿੱਚ ਰਹੀ ਉਹਦੇ ਸਿਖੀ ਲਈ ਅੰਤਾਂ ਦੀ ਖਿੱਚ ਸੀ।
ਓਸ ਦਸਵੇਂ ਪਿਤਾ ਦੇ ਪੁੱਤਰ ਗਿ: ਦਿੱਤ ਸਿੰਘ ਜੀ ਨੂੰ,
ਪ੍ਰਸਾਦ ਦੇਂਦੇ ਰਹੇ ਬੈਠਾ ਕੇ ਜੋੜਿਆਂ ਦੇ ਵਿੱਚ ਸੀ।

ਸਿੱਖੀ ਲਈ ਵੱਡੇ-ਵੱਡੇ ਕਾਰਜ ਕਰਕੇ ਵਿਖਾ ਗਿਆ,
'ਕਲੌੜ' ਪਿੰਡ ਦੀਆਂ ਧੁੰਮਾਂ ਜੱਗ ਵਿੱਚ ਪਾ ਗਿਆ।
ਕਿਉਂ ਉਹਦੀ ਪੱਗੜੀ ਪਏ ਰੋਲਦੇ ਹੋ?
ਜਿਹੜਾ ਸਿਰਾਂ ਉਤੇ ਪਗੜੀ ਮੁੜ ਕੇ ਸਜਾ ਗਿਆ।

*ਪ੍ਰਿੰ: ਨਸੀਬ ਸਿੰਘ 'ਸੇਵਕ'*

# ਗਿਆਨੀ ਦਿੱਤ ਸਿੰਘ ਅੱਜ ਹੋਰ.......

ਸਿੱਖੀ ਦੀ ਹਾਲਤ ਵੇਖ ਕੇ, ਸਿੰਘ ਸਭੀਆਂ ਦੀ ਪੈ ਗਈ ਲੋੜ।
ਪਰ ਦਸੋ ਕਿਥੋਂ ਲੱਭ ਲਿਆਏ ਗਿਆਨੀ ਦਿੱਤ ਸਿੰਘ ਅੱਜ ਹੋਰ?

ਸਿੱਖੀ ਨੂੰ ਕਾਬੂ ਕਰ ਲਿਆ ਏ, ਅੱਜ ਧਰਮ ਦੇ ਠੇਕੇਦਾਰਾਂ ਨੇ।
ਰਹਿੰਦੀ-ਖੂੰਹਦੀ ਕਸਰ ਕੱਢ ਦਿੱਤੀ, ਪੰਥ ਦੀਆਂ ਸਰਕਾਰਾਂ ਨੇ।
ਉਨ੍ਹਾਂ ਕੀ ਲੈਣਾ ਕਿਸੇ ਸਿੱਖੀ ਤੋਂ, ਸਭ ਬਣ ਗਏ ਨੇ ਗੋਲਕ ਚੋਰ।
ਪਰ ਕਿਥੋਂ ਲੱਭ ਲਿਆਏ.................................।

ਪਾ ਕੇ ਕੰਨੀ ਮੁੰਦਰਾਂ, ਘੋਨੇ-ਮੋਨੇ ਸਰਦਾਰਾਂ ਦੇ ਪੁੱਤ ਕਹਾਉਂਦੇ ਨੇ।
ਨਸ਼ਿਆਂ ਦੇ ਛੇਵੇਂ ਦਰਿਆ ਵਿੱਚ ਬਹੁਤੇ ਗਭਰੂ ਗੋਤੇ ਲਾਉਂਦੇ ਨੇ।
ਇਸ ਵੱਲ ਧਿਆਨ ਨਹੀਂ ਹੈ, ਗੁਰਦੁਆਰਿਆਂ ਤੇ ਲਾਉਂਦੇ ਜੋਰ।
ਪਰ ਕਿਥੋਂ ਲੱਭ ਲਿਆਏ.................................।

ਸ਼੍ਰੋਮਣੀ ਕਮੇਟੀ, ਡੇਰੇਦਾਰ ਤੇ ਬਾਬੇ ਦੱਸੋ, ਸਿੱਖੀ ਲਈ ਕੀ ਕਰਦੇ ਨੇ?
ਪ੍ਰਚਾਰ ਤਾਂ ਇਕ ਵਿਖਾਵਾ ਹੈ ਇਹ ਤਾਂ ਆਪਣੇ ਹੀ ਢਿੱਡ ਭਰਦੇ ਨੇ।
ਕੁਰਬਾਨੀ ਕਰਨ ਵਾਲਿਆਂ ਨੂੰ ਭੁਲਾ ਕੇ ਤੇ, ਆਪ ਬਣਗੇ ਬਾਬਾ ਬੋਹੜ।
ਪਰ ਕਿਥੋਂ ਲੱਭ ਲਿਆਏ.................................।

ਗੁਰਮੁਖ ਸਿੰਘ, ਦਿੱਤ ਸਿੰਘ ਹੁਰਾਂ ਸਿੰਘ ਸਭਾ ਲਹਿਰ ਚਲਾਈ ਸੀ।
ਡੁੱਬਦੀ ਜਾਂਦੀ ਸਿੱਖੀ ਦੀ ਬੇੜੀ ਸਾਥੀਆਂ ਨਾਲ ਰਲਕੇ ਬਚਾਈ ਸੀ।
'ਨਸੀਬ' ਵਰਗੇ ਚੌਧਰੀਆਂ ਨੇ, ਠੱਗੀ-ਠੋਰੀ ਦੇ ਰਿਕਾਰਡ ਨੇ ਦਿਤੇ ਤੋੜ।
ਪਰ ਕਿਥੋਂ ਲੱਭ ਲਿਆਏ.................................।

*ਪ੍ਰਿੰ: ਨਸੀਬ ਸਿੰਘ 'ਸੇਵਕ'*

## ਉਹ ਤਾਂ ਗਿ: ਦਿੱਤ ਸਿੰਘ ਹੀ ਸੀ

ਸਿੰਘ ਸਭਾ ਲਾਹੌਰ ਬਣਾਉਣ ਵਾਲਾ,
ਵਹਿਮਾਂ-ਭਰਮਾਂ ਨੂੰ ਮਿਟਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਸਵਾਮੀ ਦਯਾ ਨੰਦ ਨੂੰ ਹਰਾਉਣ ਵਾਲਾ,

ਖੜਗ ਗਿਆਨ ਦੀ ਚਲਾਉਣ ਵਾਲਾ,
ਫੋਕੇ ਕਰਮ-ਕਾਂਡਾਂ ਨੂੰ ਭਜਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਖਾਲਸਾ ਕਾਲਜ ਅੰਮ੍ਰਿਤਸਰ ਬਣਾਉਣ ਵਾਲਾ,

ਬਾਬਾ ਬੇਦੀ ਦੀ ਗੱਦੀ ਹਟਾਉਣ ਵਾਲਾ,
ਮਰਯਾਦਾ ਦਰਬਾਰ ਸਾਹਿਬ ਦੀ ਬਣਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਦਰਬਾਰ ਸਾਹਿਬ ਵਿਚੋਂ ਮੂਰਤੀਆਂ ਹਟਾਉਣ ਵਾਲਾ,

ਸੁੱਤੀ ਹੋਈ ਕੌਮ ਨੂੰ ਜਗਾਉਣ ਵਾਲਾ,
ਪੰਜਾਬੀ ਦਾ ਪਹਿਲਾ ਪ੍ਰੋਫੈਸਰ ਅਖਵਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਖਾਲਸਾ ਅਖ਼ਬਾਰ ਲਾਹੌਰ ਚਲਾਉਣ ਵਾਲਾ,

ਸਖੀ ਸਰਵਰ ਦੇ ਚਾਲਿਆਂ ਤੋਂ ਹਟਾਉਣ ਵਾਲਾ,
ਗੁੱਗੇ ਨੂੰ ਗਪੌੜਾ ਕਹਿ ਬੁਲਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
'ਕਲੌੜ' ਵਾਲਾ ਧੁੰਮਾਂ ਜੱਗ ਵਿੱਚ ਪਾਉਣ ਵਾਲਾ।

*ਪ੍ਰਿੰ: ਨਸੀਬ ਸਿੰਘ 'ਸੇਵਕ'*

## ਪੰਥ ਰਤਨ ਗਿਆਨੀ ਦਿੱਤ ਸਿੰਘ ਜੀ

ਕਈ ਆਏ ਤੇ ਆ ਕੇ ਤੁਰ ਜਾਣੈਂ,
ਕਥਾ ਵਾਚਕ, ਪ੍ਰਚਾਰਕ ਸੂਝਵਾਨ ਆਏ।
ਕਈਆਂ ਆਉਣਾ ਤੇ ਆ ਕੇ ਟੁਰ ਜਾਣੈ,
ਐਪਰ ਦਿੱਤ ਸਿੰਘ ਜਿਹੇ ਨਾ ਵਿਦਵਾਨ ਆਏ।
ਤੰਗੀਆਂ ਤੁਰਸ਼ੀਆਂ ਝੱਲ ਕੇ ਔਕੜਾਂ ਸਭ,
ਗੁਰ ਉਪਦੇਸ਼ ਨੂੰ ਕਰਨ ਸੁਭਾਏ ਮਾਨ ਆਏ।
ਜਾਂਬਾਜ਼ ਲੈ ਗਿਆਨ ਦਾ ਖੜਗ ਹੱਥ ਵਿੱਚ,
ਪੈਂਡੇ ਰਾਹ, ਫਿਰੋਜ਼ਪੁਰ-ਮੁਲਤਾਨ ਆਏ।
ਭਾਂਡਾ ਬਿਪਰਾਂ ਦਾ ਸ਼ਰੇ-ਬਾਜ਼ਾਰ ਭੰਨਿਆ,
ਭਰਮਾਂ-ਪਾਖੰਡਾਂ ਲਈ ਹਨੇਰ-ਤੂਫ਼ਾਨ ਆਏ।
ਸਿੱਧੇ ਰਾਹ ਪਾ, ਚੁਕੰਨੇ ਖ਼ਬਰਦਾਰ ਕਰਕੇ,
ਤੇਰੀ ਕੀਰਤੀ ਨੂੰ ਚਾਰ ਚੰਨ ਲਾਣ ਆਏ।
ਬੜੇ ਆਏ ਪਾਜੀ, ਗਪੌੜੀਏ ਸਾਧ ਲਾਣੇ,
ਦਿੱਤ ਸਿੰਘ ਜਿਹੇ ਨਾ ਸੁਘੜ ਸੁਜਾਨ ਆਏ।
ਤੁਸੀਂ ਭਾਸ਼ਣਾਂ, ਅਖ਼ਬਾਰਾਂ, ਕਿਤਾਬਾਂ ਰਾਹੀਂ,
ਸ੍ਰੀ ਗੁਰੂ ਗ੍ਰੰਥ ਦਾ ਵੰਡਣ ਗਿਆਨ ਆਏ।
ਸਾਧੂ ਦਯਾ ਨੰਦ ਨਾਲ ਬਹਿਸ ਦਾ ਲੈ ਲੋਹਾ,
ਉਹਦੀ ਵਿਦਵਤਾ ਲਈ ਬਣ ਇਮਤਿਹਾਨ ਆਏ।
ਕਿਲਾ ਕੋਟ ਘੁਮੰਡੀ ਦਾ ਤੋੜ ਕੇ ਤੇ,
ਦਿੱਤ ਸਿੰਘ ਖਾਲਸੇ ਦੀ ਬਣਕੇ ਸ਼ਾਨ ਆਏ।
ਕੌਮ ਗਰਦਸ਼ਾਂ 'ਚ ਜਦੋਂ ਸੀ ਹੋਈ ਡਿੱਗੜ,
ਜਾਣੋ ਦਿੱਤ ਸਿੰਘ ਬਣ ਕੇ ਲੁਕਮਾਨ ਆਏ।
ਲਾਹੌਰ ਸਿੰਘ ਸਭਾ ਦਾ ਆਗ਼ਾਜ਼ ਕਰਕੇ,
ਖਾਲਸਾ ਅਖ਼ਬਾਰ, ਦੇ ਐਡੀਟਰ ਮਹਾਨ ਆਏ।
ਖਾਲਸਾ ਕਾਲਜ ਦਾ ਬੰਨ੍ਹ ਕੇ ਮੁੱਢ ਦਿੱਤ ਸਿੰਘ,
ਸਿੱਖ ਨੂੰ ਸਿਖਿਆ ਦੀ ਚਾੜ੍ਹਣ ਲਈ ਪਾਣ ਆਏ।

*ਜਸਪਾਲ ਸਿੰਘ 'ਕੰਵਲ'*

## ਝੰਡਾ ਬਰਦਾਰ ਬਣ ਗਿਆਨੀ ਦਿੱਤ ਸਿੰਘ ਉੱਠਿਆ

ਨਾਨਕ ਦਾ ਨਾਮ ਲੇਵਾ, ਮੁਰੀਦ ਜੋ ਗੋਬਿੰਦ ਦਾ ਸੀ,
ਝੰਡਾ ਬਰਦਾਰ ਬਣ ਗਿਆਨੀ ਦਿੱਤ ਸਿੰਘ ਉਠਿਆ।

ਘੂਕ ਸੁੱਤੀ ਪਈ ਕੌਮ ਸਿੱਖੀ ਨੂੰ ਸੀ ਭੁੱਲ ਚੁੱਕੀ,
ਉਸਨੂੰ ਜਗਾਉਣ ਲਈ ਦਿੱਤ ਸਿੰਘ ਬੀੜਾ ਚੁੱਕਿਆ।

ਭਰਮਾਂ ਪਖੰਡਾਂ ਵਾਲਾ ਜਾਮਾਂ ਲੀਰੋ ਲੀਰ ਕੀਤਾ,
ਸਮਾਜ ਦੇ ਸੁਧਾਰ ਲਈ ਉਹ ਸ਼ੇਰ ਵਾਂਗੂ ਬੁੱਕਿਆ।
ਨਾਨਕ ਦਾ ਨਾਮ ਲੇਵਾ..................

ਤਨੋਂ ਮਨੋਂ ਡਿੱਗਦੀ ਸ਼ਾਖ ਪੰਥ ਦੀ ਬਚਾਉਣ ਖਾਤਰ,
ਸ਼ਬਦਾਂ ਲਈ ਨਹੀਂ ਅਟਕਿਆ, ਉਹ ਕਲਮੋਂ ਨਹੀਂ ਰੁਕਿਆ।
ਨਾਨਕ ਦਾ ਨਾਮ ਲੇਵਾ..................

ਰੁਕਿਆ ਨਹੀਂ, ਅਟਕਿਆ ਨਹੀਂ, ਵਿਦਿਆ ਦੀ ਜੋਤ ਲੈ ਕੇ
,
ਪੰਥ ਰੁਸ਼ਨਾਉਣ ਲਈ ਉਹ ਦਰ ਦਰ ਢੁੱਕਿਆ।
ਨਾਨਕ ਦਾ ਨਾਮ ਲੇਵਾ..................

ਘਾਲਣਾ ਕਲਮ ਦੀ ਤੇ ਉਡਾਣ ਸੀ ਬੁਲੰਦ ਏਡੀ,
ਡੰਕੇ ਦੀ ਚੋਟ ਬੀਜ ਨਫ਼ਰਤਾਂ ਦਾ ਪੁੱਟਿਆ।
ਨਾਨਕ ਦਾ ਨਾਮ ਲੇਵਾ..................

'ਕੰਵਲ' ਕੁਰੀਤੀਆਂ ਨੂੰ ਪਾਈ ਸੀ ਨਕੇਲ ਜਦੋਂ,
ਕਿਸੇ ਕੋਲੋਂ ਡਰਿਆ, ਨਾ ਕਿਸੇ ਅੱਗੇ ਝੁੱਕਿਆ।

ਨਾਨਕ ਦਾ ਨਾਮ ਲੇਵਾ, ਮੁਰੀਦ ਜੋ ਗੋਬਿੰਦ ਦਾ ਸੀ,
ਝੰਡਾ ਬਰਦਾਰ ਬਣ ਗਿਆਨੀ ਦਿੱਤ ਸਿੰਘ ਉਠਿਆ।

*ਜਸਪਾਲ ਸਿੰਘ 'ਕੰਵਲ'*

ਨਾਲ ਦਯਾਨੰਦ ਸਾਧ ਦੇ ਇਹ ਹੋਏ ਪ੍ਰਸੰਗ।
ਜਿਸ ਨੂੰ ਪੜ੍ਹ ਕੇ ਸਜਨ ਜਨ ਮਨ ਮਹਿ ਹੋਵਨ ਦੰਗ।੭॥
ਜੇ ਕਰ ਕੋਈ ਉਨ੍ਹਾਂ ਦਾ ਚੇਲਾ ਕਰੇ ਘਮੰਡ।
ਤਾਂ ਮੈਂ ਸਦਾ ਹੀ ਤਯਾਰ ਹਾਂ ਖੋਲਨ ਹੇਤ ਪਖੰਡ।੮॥

*(ਸਾਧੂ ਦਯਾਨੰਦ ਜੀ ਨਾਲ ਸੰਵਾਦ)*

ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ।
ਸੱਪਾਂ ਕੁਤਿਆਂ ਬਿਲਯਾਂ ਕਾਵਾਂ ਅਪਨੇ ਪੀਰ ਬਨਾਂਦਾ।
ਕਰਨ ਚੂਰਮੇ ਸੁਖ ਕੜਾਹੀ ਮੋਟੇ ਰੋਟ ਪਕਾਵਨ।
ਰਿੰਨ ਸੇਵੀਆਂ ਗੁੱਗੇ ਮਾੜੀ ਘਰ ਦੀ ਨਾਰਾਂ ਜਾਵਨ।

*(ਗੁੱਗਾ ਗਪੌੜਾ)*

ਸਾਰਾ ਜਗਤ ਖੁਸ਼ੀ ਹੈ ਵਸਦਾ। ਅਪਣੇ ਰੰਗਾਂ ਅੰਦਰ ਰਸਦਾ।
ਪਰ ਨਾ ਕਿਸੇ ਪਕੜਦਾ ਮੀਆਂ। ਸੁਖਤੇ ਵੱਸਨ ਮਾਵਾਂ ਧੀਆਂ।
ਪਰ ਇਹ ਸਿੱਖ ਨਮਾਣੇ ਚਾਇ। ਤੁਰਤ ਪੀਰ ਨੈ ਪਕੜੇ ਆਇ।
ਫਿਰਨ ਪਕੜੀਆਂ ਨਾਰਾਂ। ਕਰਦਾ ਮਨ ਭਾਂਵਦੀ ਮਾਰਾਂ।

*(ਮੀਰਾਂ ਮਨੌਤ)*

ਕਹੁ ਸੂਰੀ ਜੋ ਬਾਰਾਂ ਜਾਏ। ਕਿਆ ਉਹ ਸਰਵਰ ਪੀਰ ਮਨਾਏ ?
ਫਿਰ ਮੁਰਗੀ ਦੇ ਗਿਣ ਲੈ ਆਂਡੇ। ਦੇ ਕੇ ਭਰ ਦੇਂਦੀ ਹੈ ਭਾਂਡੇ।
ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ।
ਬੱਚੇ ਸੱਤ ਜੋ ਇਸ ਨਿਕਾਲੇ। ਗਈ ਕਦੀ ਸਰਵਰ ਦੇ ਚਾਲੇ ?

*(ਸੁਲਤਾਨ ਪੁਆੜਾ)*

## ਸਰਾਧਾਂ ਬਾਰੇ ਵਿਅੰਗ

ਵਡੇ ਅਚੰਭੇ ਦੀ ਬਾਤ ਹੈ ਜੋ ਸਾਡੇ ਖਾਲਸਾ ਭਾਈ ਭੀ ਅੱਜ ਕੱਲ ਇਸੇ ਮੂਰਖਤਾਈ ਦੇ ਘੁੰਮਨਘੇਰ ਵਿੱਚ ਗੋਤੇ ਖਾ ਰਹੇ ਹਨ.... ਇਸ ਵਾਸਤੇ ਅੱਛਾ ਹੋਵੇ ਜੋ ਪਹਲੇ ਇਹ ਦਰਯਾਫਤ ਕਰ ਲੈਨ ਕਿ ਸਾਡੇ ਪਿਤ੍ਰ ਕਿਸ ਜੂਨ ਵਿੱਚ ਹਨ, ਫਿਰ ਜੇ ਤੋਤੇ ਹੋਨ ਤਾਂ ਬਦਾਮ ਅਰ ਚੂਰੀ ਖਲਾ ਦੇਨ, ਜੇ ਬਿੱਲੀ ਹੋਨ ਤਾਂ ਛਿਛੜੇ ਪਾ ਦੇਣ, ਜੇ ਬੈਲ ਹੋਨ ਤਾਂ ਤੂੜੀ ਦਾ ਭੋਜਨ ਦੇਨ ਅਤੇ ਜੇ ਅਜ ਕਲ ਨਿਰਾ ਕੜਾਹ ਪੂਰੀ ਅਰ ਦਾਲ ਪ੍ਰਸ਼ਾਦਾ ਹੀ ਦਿੰਦੇ ਹਨ ਸੋ ਪਤਾ ਨਹੀਂ, ਜੇ ਪਿਤ੍ਰ ਘੁੱਗੀ ਹੋਇਆ ਤਾਂ ਕਿਕੁਰ ਖਾਏਗਾ।

*(ਖਾਲਸਾ ਅਖ਼ਬਾਰ ਲਾਹੌਰ, 29 ਸਤੰਬਰ, 1899)*

## ਜਦੋਂ ਗਿਆਨੀ ਜੀ ਨੂੰ ਪ੍ਰਸ਼ਾਦਿ ਜੋੜਿਆਂ ਵਿੱਚ ਬਹਿ ਕੇ ਲੈਣਾ ਪੈਂਦਾ ਸੀ...

ਫਿਰੋਜਪੁਰ ਦੇ ਅਕਾਲਗੜ੍ਹ ਦੇ ਗੁਰਦੁਆਰੇ ਵਿਖੇ ਹਰ ਮਹੀਨੇ ਗਿਆਨੀ ਜੀ ਲੈਕਚਰ ਕਰਨ ਆਇਆ ਕਰਦੇ ਸਨ। ਜਦੋਂ ਇਨ੍ਹਾਂ ਦਾ ਲੈਕਚਰ ਖਤਮ ਹੋ ਜਾਂਦਾ ਸੀ ਅਤੇ ਅਰਦਾਸ ਉਪੰਰਤ ਦੇਗ ਵਰਤਾਈ ਜਾਂਦੀ ਸੀ ਤਾਂ ਇਨ੍ਹਾਂ ਨੂੰ ਥੜੇ ਤੋਂ ਹੇਠਾਂ ਭੇਜ ਦਿੱਤਾ ਜਾਂਦਾ ਸੀ ਅਤੇ ਕੜਾਹ ਪ੍ਰਸ਼ਾਦ ਵਰਤਾਉਣ ਵਾਲਾ ਉਪਰੋਂ ਹੀ ਗਿਆਨੀ ਜੀ ਨੂੰ ਦੇਗ ਸੁੱਟਦਾ ਸੀ। ਕਈ ਵਾਰੀ ਦੇਗ ਹੇਠਾਂ ਵੀ ਡਿੱਗ ਜਾਂਦੀ ਸੀ ਪਰ ਸ਼ਹਿਣਸ਼ੀਲਤਾ ਦੇ ਪੁੰਜ ਭਾਈ ਦਿੱਤ ਸਿੰਘ ਬਿਨ੍ਹਾਂ ਕੋਈ ਗਿਲ੍ਹਾ ਸ਼ਿਕਵਾ ਕੀਤੇ ਚੁੱਪ-ਚਾਪ ਕੜਾਹ ਪ੍ਰਸ਼ਾਦਿ ਛੱਕ ਕੇ ਚੱਲੇ ਜਾਇਆ ਕਰਦੇ ਸਨ ਅਤੇ ਅਗਲੇ ਮਹੀਨੇ ਫੇਰ ਲੈਕਚਰ ਦੇਣ ਲਈ ਆਉਂਦੇ ਸਨ।

## ਦਰਬਾਰ ਸਾਹਿਬ ਵਿੱਚੋਂ ਮੂਰਤੀਆਂ ਹਟਾਈਆਂ

ਸਿੰਘ ਸਭਾ ਲਹਿਰ ਦੇ ਸ਼ੁਰੂ ਹੋਣ ਤੋਂ ਪਹਿਲਾਂ ਦਰਬਾਰ ਸਾਹਿਬ ਵਿੱਚ ਮੂਰਤੀ ਪੂਜਾ ਕੀਤੀ ਜਾਂਦੀ ਸੀ। ਭਾਈ ਦਿੱਤ ਸਿੰਘ ਤੇ ਸਾਥੀਆਂ ਨੇ ਇਸ ਪ੍ਰਥਾ ਨੂੰ ਖ਼ਤਮ ਕਰਵਾਇਆ।

## ਦੁਰਗਾ ਪ੍ਰਬੋਧ

ਆਪਣੀ ਸ਼ਾਹਕਾਰ ਰਚਨਾ ਦੁਰਗਾ ਪ੍ਰਬੋਧ ਰਾਹੀਂ ਗਿਆਨੀ ਜੀ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਰਗਾ ਦੇ ਭਗਤ ਨਹੀਂ ਸਨ। ਉਨ੍ਹਾਂ ਨੇ ਸਿਰਫ

ਪੰਡਤਾਂ ਦੇ ਪਖੰਡਾਂ ਨੂੰ ਅਤੇ ਲੋਕਾਂ ਨੂੰ ਗੁੰਮਰਾਹ ਕਰਨ ਦੇ ਪਾਜ ਨੂੰ ਖੋਲ੍ਹਣ ਲਈ ਪ੍ਰੀਖਿਆ ਵਜੋਂ ਉਨ੍ਹਾਂ ਤੋਂ ਇਹ ਕਹਿਕੇ ਹਵਨ ਕਰਵਾਇਆ ਸੀ ਕਿ ਦੁਰਗਾ ਪ੍ਰਗਟ ਕਰਵਾ ਕੇ ਵਿਖਾਈ ਜਾਵੇ। ਪ੍ਰੰਤੂ ਉਹ ਦੁਰਗਾ ਨੂੰ ਪ੍ਰਗਟ ਨਾ ਕਰ ਸਕੇ। ਇਸ ਤਰ੍ਹਾਂ ਗੁਰੂ ਜੀ ਨੇ ਉਨ੍ਹਾਂ ਨੂੰ ਪਖੰਡੀ ਸਿੱਧ ਕੀਤਾ ਨਾ ਕੇ ਉਹ ਦੁਰਗਾ ਦੇ ਪੁਜਾਰੀ ਸਨ।

## ਪੁਜਾਰੀ ਲੋਕ ਗਿਆਨੀ ਜੀ ਤੋਂ ਡਰਦੇ ਸਨ

ਪੁਜਾਰੀ ਪ੍ਰਬੋਧ ਪੁਸਤਕ ਵਿੱਚ 1911 ਵਿੱਚ "ਦਿੱਤ ਸਿੰਘ ਮੈਗਜ਼ੀਨ" ਦੇ ਸੰਪਾਦਕ ਸ. ਗੁਰਬਖਸ਼ ਸਿੰਘ ਕੇਸਰੀ ਨੇ ਲਿਖਿਆ ਹੈ "ਜਦੋਂ ਉਹ ਪੁਜਾਰੀਆਂ ਦੀਆਂ ਖਾਮੀਆਂ ਦਾ ਪਾਜ ਖੋਲ੍ਹਦਾ ਹੈ ਤਾਂ ਪਟਨੇ ਦਾ ਪੁਜਾਰੀ ਅਗੋਂ ਆਖਦਾ ਹੈ, "ਕਿ ਤੂੰ ਦਿੱਤ ਸਿੰਘੀਆ ਤੇ ਨਹੀਂ" ਭਾਵ ਪੁਜਾਰੀਆਂ 'ਤੇ ਇੰਨਾ ਪ੍ਰਭਾਵ ਸੀ ਕਿ ਉਹ ਹਰ ਇੱਕ ਸੁਧਾਰਕ ਨੂੰ ਗਿਆਨੀ ਦਿੱਤ ਸਿੰਘ ਸਮਝਦੇ ਸਨ।"

## ਗਦੈਲਾ ਪਾਰਟੀ ਦੇ ਮੁਖੀ ਬਾਬਾ ਬੇਦੀ ਦੇ ਹੇਠੋਂ ਗਦੈਲਾ ਖਿੱਚਣਾ

ਪ੍ਰੋ: ਗੁਰਮੁਖ ਸਿੰਘ ਤੇ ਭਾਈ ਦਿੱਤ ਸਿੰਘ ਨੇ ਦਰਬਾਰ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀ ਲਗਾ ਕੇ ਬੈਠਣ ਵਾਲੇ ਬਾਬਾ ਖੇਮ ਸਿੰਘ ਬੇਦੀ ਦੇ ਥੱਲਿਓਂ ਗਦੈਲਾ ਖਿੱਚ ਕੇ ਬਾਹਰ ਸੁੱਟਿਆ ਸੀ।

## ਜੇ ਅੱਜ ਸਾਡੇ ਸਿਰਾਂ 'ਤੇ ਦਸਤਾਰ ਹੈ...

1881 ਈ: ਦੀ ਮਰਦਮਸੁਮਾਰੀ ਵਿੱਚ ਸਿੱਖਾਂ ਦੀ ਗਿਣਤੀ 1 ਕਰੋੜ ਤੋਂ ਘੱਟ ਕੇ 18 ਲੱਖ ਰਹਿ ਗਈ ਸੀ। ਵਿਦੇਸ਼ੀ ਅਖ਼ਬਾਰ ਇਹ ਕਹਿਣ ਲੱਗ ਗਏ ਸਨ ਕਿ ਅਗਲੇ 25 ਸਾਲਾਂ ਵਿੱਚ ਜੇਕਰ ਕਿਸੇ ਨੇ ਸਿੱਖਾਂ ਦੇ ਦਰਸ਼ਨ ਕਰਨੇ ਹੋਣਗੇ ਤਾਂ ਉਹ ਸਿਰਫ ਅਜਾਇਬ ਘਰਾਂ ਵਿੱਚ ਹੀ ਹੋ ਸਕਣਗੇ। ਇਸ ਗੰਭੀਰ ਚੁਣੌਤੀ ਨੂੰ ਦਸ਼ਮੇਸ਼ ਪਿਤਾ ਜੀ ਦੇ ਸਿੰਘ ਸੂਰਮੇ ਭਾਈ ਦਿੱਤ ਸਿੰਘ ਗਿਆਨੀ ਤੇ ਉਨ੍ਹਾਂ ਦੇ ਸਾਥੀਆਂ ਨੇ ਹੱਸ ਕੇ ਪ੍ਰਵਾਨ ਕੀਤਾ ਅਤੇ ਸਿੱਖੀ ਦੀ ਡੁੱਬਦੀ ਜਾਂਦੀ ਬੇੜੀ ਨੂੰ ਬਚਾਉਣ ਲਈ ਦਿਨ ਰਾਤ ਇਕ ਕਰ ਦਿੱਤਾ ਅਤੇ ਸਿੰਘ ਸਭਾ ਲਹਿਰ ਦਾ ਮੁੱਢ ਬੰਨ੍ਹਿਆ। ਜੇ ਇਹ ਕਹਿ ਲਿਆ ਜਾਵੇ ਕਿ ਜੇਕਰ ਅੱਜ ਸਾਡੇ ਸਿਰਾਂ 'ਤੇ ਦਸਤਾਰ ਹੈ ਤਾਂ ਇਹ ਸਿਰਫ ਤੇ ਸਿਰਫ ਗਿਆਨੀ ਦਿੱਤ ਸਿੰਘ ਜੀ ਦੀ ਬਦੌਲਤ ਹੈ ਤਾਂ ਇਸ ਵਿੱਚ ਕੋਈ ਅੱਤਕਥਨੀ ਨਹੀਂ ਹੋਵੇਗੀ।

# ਸਹਾਇਕ ਪੁਸਤਕਾਂ/ਪੱਤ੍ਰਿਕਾਵਾਂ ਆਦਿ


- ਸਿੰਘ ਸਭਾ ਲਹਿਰ-51 ਸਿੱਖ ਮਿਸ਼ਨਰੀ ਕਾਲਜ
- ਨਾਹਰ ਸਿੰਘ ਐਮ.ਏ.-*ਸਾਡੀ ਦਸ਼ਾ*
- ਨਰਿੰਦਰ ਸਿੰਘ ਕਪੂਰ-*ਗਿਆਨੀ ਦਿੱਤ ਸਿੰਘ ਜੀਵਨ ਤੇ ਰਚਨਾ*
- ਦਲਜੀਤ ਸਿੰਘ-*ਸਿੰਘ ਸਭਾ ਦਾ ਮੋਢੀ ਗਿਆਨੀ ਦਿੱਤ ਸਿੰਘ*
- ਕਰਤਾਰ ਸਿੰਘ ਸਰਹੱਦੀ-*ਸਿੰਘ ਸਭਾ ਲਹਿਰ ਦਾ ਸੁਨਹਿਰੀ ਤੇ ਪਰਉਪਕਾਰੀ ਇਤਿਹਾਸ*
- ਡਾ. ਗੁਰਦੇਵ ਸਿੰਘ ਸਿੱਧੂ-*ਪ੍ਰੋ: ਗੁਰਮੁਖ ਸਿੰਘ ਜੀਵਨ ਤੇ ਰਚਨਾ*
- ਕੈਪਟਨ ਧਰਮ ਸਿੰਘ-*ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ*
- ਸ਼ਮਸ਼ੇਰ ਸਿੰਘ ਅਸ਼ੋਕ *ਕਿੱਸਾ ਸ਼ੀਰੀਂ ਫਰਆਦ*
- ਖਾਲਸਾ ਅਖਬਾਰ ਲਾਹੌਰ-*1886 ਤੋਂ ਅਕਤੂਬਰ/1901*
- ਖਾਲਸਾ ਸਮਾਚਾਰ ਲਾਹੌਰ-*ਸਤੰਬਰ/ਅਕਤੂਬਰ 1901*
- ਊਸ਼ਾ ਰਾਣੀ ਸ਼ੇਰ ਕਨੇਡਾ ਤੋਂ ਹੱਥ ਲਿਖਤ
- ਭਾਈ ਦਿੱਤ ਸਿੰਘ ਪੱਤ੍ਰਿਕਾ, (ਮਾਸਿਕ ਪੰਜਾਬੀ), ਚੰਡੀਗੜ੍ਹ (2010-2017)
- ਗਿ: ਗੁਰਦਿੱਤ ਸਿੰਘ-*ਗਿਆਨੀ ਦਿੱਤ ਸਿੰਘ ਜੀਵਨ ਤੇ ਰਚਨਾ*
- ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਚੰਡੀਗੜ੍ਹ-*ਸਿੰਘ ਸਭਾ ਪੱਤ੍ਰਿਕਾ*
- ਡਾ. ਕਰਨੈਲ ਸਿੰਘ ਸੋਮਲ-*ਜੀਵਨ ਰਚਨਾ ਤੇ ਸ਼ਖਸ਼ੀਅਤ, ਚੋਣਵੀਂ ਰਚਨਾਵਲੀ*
- ਗੁਰਨਾਮ ਸਿੰਘ ਬਿਜਲੀ-*ਗਿਆਨੀ ਦਿੱਤ ਸਿੰਘ*
- ਡਾ. ਇੰਦਰਜੀਤ ਸਿੰਘ ਗੋਗੋਆਣੀ-*ਗਿਆਨੀ ਦਿੱਤ ਸਿੰਘ ਜੀਵਨ ਰਚਨਾ ਤੇ ਸਿੱਖ ਧਰਮ ਨੂੰ ਦੇਣ, ਗਿਆਨੀ ਦਿੱਤ ਸਿੰਘ ਤੇ ਸਿੱਖ ਮਸਲੇ, ਗਿਆਨੀ ਦਿੱਤ ਸਿੰਘ ਰਚਨਾਵਲੀ, ਧਰਮ ਤੇ ਫਲਸਫਾ*
- ਅਮਰ ਸਿੰਘ-*ਜੀਵਨ, ਚਰਿੱਤਰ ਗਿਆਨੀ ਦਿੱਤ ਸਿੰਘ*
- ਡਾ. ਸੰਦੀਪ ਕੌਰ ਸੇਖੋਂ-*ਗਿਆਨੀ ਦਿੱਤ ਸਿੰਘ ਦੀ ਵਾਰਤਕ ਦਾ ਅਧਿਐਨ*
- ਪ੍ਰੀਤਮ ਸਿੰਘ ਐਮ.ਏ.-*ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ, ਗਿ: ਦਿੱਤ ਸਿੰਘ ਰਚਨਾਵਾਂ 16 ਭਾਗ*
- ਜਸਵੰਤ ਸਿੰਘ ਤਾਨ-*ਗਿਆਨੀ ਦਿੱਤ ਸਿੰਘ*



## ਪ੍ਰਿੰ: ਨਸੀਬ ਸਿੰਘ 'ਸੇਵਕ' (ਸਟੇਟ ਅਵਾਰਡੀ)

ਪ੍ਰਿੰ: ਨਸੀਬ ਸਿੰਘ ਸੇਵਕ ਪਿਛਲੇ ਇਕ ਦਹਾਕੇ ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਦੇ ਮੁੱਖ ਸੰਪਾਦਕ ਦੀ ਸੇਵਾ ਬਾ-ਖ਼ੂਬੀ ਕਰਦੇ ਆ ਰਹੇ ਹਨ। ਇਹ ਬਹੁਤ ਵੱਡੇ ਸਮਾਜ ਸੇਵਾਦਾਰ, ਸੁਘੜ ਅਤੇ ਸਿਆਣੇ ਪੱਤਰਕਾਰ ਦੇ ਨਾਲ-ਨਾਲ ਸੁਲਝੇ ਹੋਏ, ਕਵੀ ਅਤੇ ਲੇਖਕ ਵੀ ਹਨ। ਇਹ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ) ਦੇ ਪ੍ਰਧਾਨ ਵੀ ਹਨ। ਇਨ੍ਹਾਂ ਨੇ ਆਪਣੀ ਅਣਥੱਕ ਮਿਹਨਤ ਅਤੇ ਆਪਣੀ ਟੀਮ ਨਾਲ ਮਿਲਕੇ ਗਿਆਨੀ ਦਿੱਤ ਸਿੰਘ ਦਾ ਨਾਂ ਪੂਰੀ ਦੁਨੀਆਂ ਵਿੱਚ ਰੋਸ਼ਨ ਕਰ ਦਿੱਤਾ ਹੈ। ਸਿੱਖ ਕੌਮ ਦੇ ਗੌਰਵਮਈ ਵਿਦਵਾਨ "ਗਿਆਨੀ ਦਿੱਤ ਸਿੰਘ" ਨਾਂ ਦੀ ਪੁਸਤਕ ਲਿਖ ਕੇ ਪ੍ਰਿੰ: ਸਾਹਿਬ ਨੇ ਇਕ ਮੀਲ ਪੱਥਰ ਗੱਡ ਦਿੱਤਾ ਹੈ। ਇਸ ਪੁਸਤਕ ਵਿੱਚ ਅੱਜ ਤੱਕ ਦੀ ਪੂਰੀ ਜਾਣਕਾਰੀ ਨੂੰ ਦਰਜ ਕੀਤਾ ਗਿਆ ਹੈ ਅਤੇ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਪ੍ਰਤੀ ਹਰ ਤਰ੍ਹਾਂ ਦੇ ਭੁਲੇਖੇ ਦੂਰ ਕਰ ਦਿੱਤੇ ਹਨ। ਅੱਜ ਇਸ ਪੁਸਤਕ ਦੇ ਮੁਕੰਮਲ ਹੋਣ ਤੇ ਮੈਂ ਮੁਬਾਰਕਬਾਦ ਦੇਂਦਾ ਹਾਂ। ਦਾਸ ਇਸ ਸੁਸਾਇਟੀ ਅਤੇ ਅਦਾਰੇ ਦਾ ਮੁੱਖ ਸਰਪ੍ਰਸਤ ਹੋਣ ਦੇ ਨਾਤੇ ਹਰ ਤਰ੍ਹਾਂ ਦੀਆਂ ਗਤੀਵਿਧੀਆਂ ਨਾਲ ਜੁੜਿਆ ਹੋਇਆ ਹੈ। ਕੌਮ ਦੇ ਅਨਮੋਲ ਹੀਰੇ, ਗਿਆਨੀ ਦਿੱਤ ਸਿੰਘ ਜੀ ਨੇ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਆਪਣੀ ਸਾਰੀ ਉਮਰ ਕੁਰਬਾਨ ਕਰ ਦਿੱਤੀ ਸੀ ਪਰ ਕੌਮ ਨੇ ਉਨ੍ਹਾਂ ਦੀ ਕੀਤੀ ਦਾ ਮੁੱਲ ਨਹੀਂ ਪਾਇਆ। ਪ੍ਰਿੰ: ਨਸੀਬ ਸਿੰਘ ਸੇਵਕ ਅਤੇ ਉਨ੍ਹਾਂ ਦੇ ਅਤੀ ਸੁਹਿਰਦ ਸਾਥੀ ਵੀ ਵਧਾਈ ਦੇ ਪਾਤਰ ਹਨ ਜੋ ਕਿ ਗਿਆਨੀ ਜੀ ਦੇ ਪਦ ਚਿੰਨ੍ਹਾਂ 'ਤੇ ਚਲਦੇ ਹੋਏ ਹਰ ਚੜ੍ਹਦੇ ਸੂਰਜ ਪੁਲਾਘਾਂ ਪੁੱਟਦੇ ਜਾ ਰਹੇ ਹਨ।

ਸ਼ੁਭ ਕਾਮਨਾਵਾਂ ਸਹਿਤ

ਜਸਬੀਰ ਸਿੰਘ 'ਰਾਗੀ' ਪਾਉਂਟਾ ਸਾਹਿਬ ਵਾਲੇ
ਫੋਨ: 8054113113